# POTHOHARI KOSH in Punjabi

# ਪੋਠੋਹਾਰੀ ਕੋਸ਼



ਪਹਿਲੀ ਵਾਰ : 1960

ਦੂਜੀ ਵਾਰ : 2001

ਕਾਪੀਆਂ : 2000

ਕੀਮਤ : 56/- ਰੁਪਏ

0020 ਕੋ.ਤੇ.ਉ.ਭਾ.ਕੋ. - 1497




ਪ੍ਰਕਾਸ਼ਕ : ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ

ਛਾਪਕ : ਟਾਪ ਆਫਸੈਟ ਪ੍ਰਿੰਟਰਜ਼, ਇੰਡਸਟਰੀਅਲ ਏਰੀਆ, ਚੰਡੀਗੜ੍ਹ ।

ਰਾਹੀਂ : ਕੰਟਰੋਲਰ ਛਪਾਈ ਤੇ ਸਟੇਸ਼ਨਰੀ ਵਿਭਾਗ, ਪੰਜਾਬ, ਚੰਡੀਗੜ੍ਹ ।

# ਦੋ ਸ਼ਬਦ

ਕੌਮਾਂ ਤੇ ਦੇਸ਼ਾਂ ਦਾ ਵੱਡਾ ਤੇ ਅਮਿੱਟ ਸ਼ਰਮਾਇਆ ਉਨ੍ਹਾਂ ਦਾ ਸਾਹਿਤ ਹੁੰਦਾ ਹੈ ਅਤੇ ਸਾਹਿਤ ਦਾ ਸੋਮਾ ਤੇ ਆਧਾਰ ਭਾਸ਼ਾ ਹੁੰਦੀ ਹੈ। ਭਾਸ਼ਾ ਦੀ ਸੁਰੱਖਿਆ ਉਸਦੇ ਸ਼ਬਦ-ਅੰਕਣ ਵਿਚ ਹੈ ਕਿਉਂਕਿ ਕੋਸ਼ ਦਾ ਸਥਾਨ ਇਕ ਮਹਾਨ ਭੰਡਾਰੀ ਸਮਾਨ ਹੈ ਜੋ ਦੇਸ਼ ਦੇ ਸ਼ਬਦ-ਖਜ਼ਾਨੇ ਨੂੰ ਸਾਂਭ ਕੇ ਰਖਦਾ ਹੈ ਅਤੇ ਲੋੜਵੰਦਾਂ ਨੂੰ ਵਰੋਸਾਉਂਦਾ ਹੈ।

ਪੰਜਾਬੀ ਦਾ ਇਕ ਮੂੰਹ ਚੜ੍ਹਿਆ ਅਖਾਣ ਹੈ ਕਿ ਬੋਲੀ ਬਾਰੀਂ ਕੋਹੀਂ ਬਦਲਦੀ ਹੈ। ਇਸਦਾ ਪ੍ਰਤੱਖ ਅਰਥ ਇਹ ਹੈ ਕਿ ਭੁਗੋਲਕ ਅਸਰ ਬੋਲੀ ਦਾ ਮੁਹਾਂਦਰਾ ਢਾਲਣ ਵਿਚ ਅਹਿਮ ਹਿੱਸਾ ਪਾਉਂਦੇ ਹਨ ਇਸ ਲਈ ਹਰੇਕ ਭਰਵੀ ਤੇ ਵਿਸ਼ਾਲ ਬੋਲੀ ਦੀਆਂ ਕਈ ਉਪਬੋਲੀਆਂ ਹੁੰਦੀਆਂ ਹਨ ਅਤੇ ਇਨ੍ਹਾਂ ਦੀ ਹੋਂਦ ਬੋਲੀ ਦੇ ਪੀਡੇ ਤਾਣੇ ਪੇਟੇ ਨੂੰ ਦਰਸਾਉਂਦੀ ਹੈ। ਅਮੀਰ ਬੋਲੀ ਆਪਣੇ ਬੋਲੇ ਜਾਣ ਵਾਲੇ ਖੇਤਰ ਵਿੱਚ ਪਹਿਲਾਂ ਕਿਸੇ ਖਾਸ ਇਲਾਕੇ ਜਾਂ ਪ੍ਰਾਂਤ ਦੀ ਹੱਦ ਤਕ ਸੀਮਤ ਹੁੰਦੀ ਹੈ, ਪਰ ਆਪਣੇ ਪ੍ਰਭਾਵ, ਵਿਸ਼ੇਸ਼ ਗੁਣਾਂ, ਸੁਖੈਨ ਤੇ ਟਕਸਾਲੀ ਉਚਾਰਣ ਕਾਰਨ ਆਪਣੇ ਚਾਰੇ ਪਾਸੇ ਲਗਦੇ ਹੱਦ-ਬੰਨ੍ਹਿਆਂ ਪੁਰ ਦੀ ਛਾ ਜਾਂਦੀ ਹੈ ਤੇ ਆਪਣਾ ਪੁਰਾਣਾ ਜਾਂ ਨਿਜੀ ਇਲਾਕਾਈ ਰੂਪ ਤੱਜ ਦਿੰਦੀ ਹੈ। ਅੱਜ ਦੀ ਬੋਲੀ ਭੂਤ ਕਾਲ ਦੀ ਉਪ-ਬੋਲੀ ਸੀ ਜਾਂ ਇਉਂ ਕਹੋ ਕਿ ਉਪ-ਬੋਲੀ ਹੀ ਅਸਲ ਟਕਸਾਲੀ ਤੇ ਪਰਮਾਣੀਕ ਬੋਲੀ ਨੂੰ ਜਨਮ ਦਿੰਦੀ ਹੈ। ਬੋਲੀ ਤੇ ਉਪ ਬੋਲੀ ਦਾ ਅਟੁੱਟ ਤੇ ਗਹਿਰਾ ਸਬੰਧ ਹੈ। ਜਿੰਨੀਆਂ ਕਿਸੇ ਬੋਲੀ ਦੀਆਂ ਵਧੇਰੀਆਂ ਉਪ-ਬੋਲੀਆਂ ਹੋਣਗੀਆਂ ਉੱਨੀ ਹੀ ਉਹ ਅਮੀਰ, ਵਿਸ਼ਾਲ ਤੇ ਪ੍ਰਭਾਵਸ਼ਾਲੀ ਮੰਨੀ ਜਾਵੇਗੀ। ਪੰਜਾਬੀ ਸ਼ਾਇਦ ਇਸ ਪੱਖ ਤੋਂ ਵੱਡੀਆਂ ਅਮੀਰ ਬੋਲੀਆਂ ਵਿੱਚੋਂ ਹੈ, ਇਸ ਦੀਆਂ ਅੱਠ ਉਪ-ਬੋਲੀਆਂ ਮੰਨੀਆਂ ਗਈਆਂ ਹਨ।

ਵਿਭਾਗ ਨੇ ਜਿੱਥੇ ਪੰਜਾਬੀ ਦਾ 6 ਜ਼ਿਲਦਾਂ ਵਿੱਚ ਸਵਿਸਥਾਰ ਕੋਸ਼ ਤਿਆਰ ਕਰਨ ਦਾ ਉਪਰਾਲਾ ਕੀਤਾ ਹੈ ਉਥੇ ਉਪਬੋਲੀਆਂ ਦੀਆਂ ਸ਼ਬਦਾਵਾਲੀਆਂ ਨੂੰ ਵੀ ਕੋਸ਼ ਵਿਚ ਸੰਭਾਲਣ ਦਾ ਯਤਨ ਕੀਤਾ ਹੈ। ਇਸੇ ਆਸ਼ੇ ਨੂੰ ਮੁੱਖ ਰੱਖ ਕੇ, 1960 ਵਿਚ ਪੋਠੋਹਾਰੀ ਕੋਸ਼ ਤਿਆਰ ਕੀਤਾ ਗਿਆ। ਪੋਠੋਹਾਰੀ ਕੋਸ਼ ਨੂੰ ਹੋਰ ਵਿਸ਼ਾਲ ਅਤੇ ਸੰਪੂਰਨ ਬਣਾਉਣ ਲਈ ਵਿਭਾਗ ਨੇ ਪੋਠੋਹਾਰੀ ਕੋਸ਼ ਦਾ ਸੋਧਿਆ ਰੂਪ ਪ੍ਰਕਾਸ਼ਤ ਕਰਨ ਦਾ ਫੈਸਲਾ ਕੀਤਾ।

ਇਸ ਕਾਰਜ ਵਿਚ ਸ. ਬੁੱਧ ਸਿੰਘ ਨੇ ਵਡਮੁਲਾ ਯੋਗਦਾਨ ਪਾਇਆ ਹੈ। ਆਪ ਪੋਠੋਹਾਰ ਦੇ ਜੰਮਪਲ ਅਤੇ ਇਕ ਸੁਲਝੇ ਹੋਏ ਵਿਦਵਾਨ ਹਨ। ਉਨ੍ਹਾਂ ਨੇ ਆਪਣੀ ਯਾਦਦਾਸ਼ਤ ਦੇ ਆਧਾਰ ਤੇ ਮਿਹਨਤ ਤੇ ਲਗਨ ਨਾਲ ਇਸ ਕੋਸ਼ ਲਈ ਸ਼ਬਦ ਇਕਤਰ ਕਰਕੇ ਦਿੱਤੇ ਹਨ। ਪੋਠੋਹਾਰੀ ਦੀ ਹੋਰ ਸ਼ਬਦਾਵਾਲੀ ਪ੍ਰਾਪਤ ਕਰਨ ਲਈ ਭਾਈ ਜੋਧ ਸਿੰਘ, ਪ੍ਰਿੰ ਤੇਜਾ ਸਿੰਘ, ਡਾ. ਗੋਪਾਲ ਸਿੰਘ, ਡਾ. ਮੋਹਨ ਸਿੰਘ, ਪ੍ਰੋ. ਮੋਹਨ ਸਿੰਘ, ਸ. ਗੁਰਮੁੱਖ ਸਿੰਘ ਮੁਸਾਫਰ ਅਤੇ ਕਰਤਾਰ ਸਿੰਘ ਦੁਗਲ ਆਦਿ ਪੋਠੋਦਾਰ ਦੇ ਵਿਦਵਾਨ ਲੇਖਕਾਂ ਦੀਆਂ ਰਚਨਾਵਾਂ ਪੜ੍ਹਕੇ ਸ਼ਬਦ ਇੱਕਤਰ ਕੀਤੇ ਗਏ ਹਨ। ਵਿਭਾਗ ਵਲੋਂ ਪ੍ਰਕਾਸ਼ਤ ਕੋਸ਼ ਵੀ ਇਸ ਲਈ ਬਹੁਤ ਲਾਹੇਵੰਦ ਸਾਬਤ ਹੋਇਆ ਹੈ। ਉਸ ਵਿਚੋਂ ਵੀ ਪੋਠੋਹਾਰ ਦੇ ਸ਼ਬਦ ਚੁਣੇ ਗਏ ਹਨ। ਬੇਲੋੜੇ ਵਿਸਤਾਰ ਤੋਂ ਬਚਣ ਲਈ ਪੋਠੋਹਾਰੀ ਦੇ ਉਹ ਸ਼ਬਦ ਜੋ ਟਕਸਾਲੀ ਪੰਜਾਬੀ ਵਿਚ ਉਨ੍ਹਾਂ ਹੀ ਅਰਥਾਂ ਵਿਚ ਪ੍ਰਚਲਤ ਹਨ ਉਹ ਇਸ ਕੋਸ਼ ਵਿਚ ਸ਼ਾਮਲ ਨਹੀਂ ਕੀਤੇ ਗਏ।

ਆਸ ਹੈ ਪੰਜਾਬੀ ਸਾਹਿਤ ਦੇ ਪ੍ਰੇਮੀ ਇਸ ਕੋਸ਼ ਦਾ ਨਿੱਘਾ ਸੁਆਗਤ ਕਰਨਗੇ ਅਤੇ ਆਪਣੇ ਵਡਮੁਲੇ ਸੁਝਾਅ ਦੇ ਕੇ ਇਸ ਕੋਸ਼ ਨੂੰ ਹੋਰ ਨਿਖਾਰਨ ਵਿਚ ਹਿੱਸਾ ਪਾਉਣਗੇ ।


ਡਾ. ਮਦਨ ਲਾਲ ਹਸੀਜਾ

ਡਾਇਰੈਕਟਰ,

ਭਾਸ਼ਾ ਵਿਭਾਗ, ਪੰਜਾਬ ।

# ਭੂਮਿਕਾ

ਕਿਸੇ ਭਾਸ਼ਾ ਦੀਆਂ ਉਪਬੋਲੀਆਂ ਉਸਦੀ ਸਮ੍ਰਿਧੀ ਅਤੇ ਪੂਰਨਤਾ ਦਾ ਪ੍ਰਮਾਣ ਹੁੰਦੀਆਂ ਹਨ। ਇਕ ਬੋਲੀ ਦਾ ਆਪਣੀਆਂ ਉਪ ਬੋਲੀਆਂ ਉਪ ਬੋਲੀਆਂ ਨਾਲ ਡੂਘਾ ਸਬੰਧ ਹੁੰਦਾ ਹੈ ਅਤੇ ਉਪ-ਬੋਲੀਆਂ ਆਪਣੀ ਟਕਸਾਲੀ ਬੋਲੀ ਵਿਚ ਅਜਿਹੇ ਸ਼ਬਦਾਂ ਦਾ ਵਾਧਾ ਕਰਦੀਆਂ ਹਨ ਜਿਹੜੇ ਕਿ ਉਸ ਵਿਚ ਮਿਲਦੇ ਨਾ ਹੋਣ ਪਰ ਉਨ੍ਹਾਂ ਦਾ ਹੋਣਾ ਬੜਾ ਜ਼ਰੂਰੀ ਹੋਵੇ। ਹਰ ਅਮੀਰ ਅਤੇ ਪਰਮਾਣੀਕ ਬੋਲੀ ਜਨਮ ਹੀ ਆਪਣੀਆਂ ਉਪਬੋਲੀਆਂ ਵਿਚੋਂ ਲੈਂਦੀ ਹੈ। ਉਹ ਉਪ-ਬੋਲੀ ਜੋ ਟਕਸਾਲੀ ਜਾਂ ਪਰਮਾਣੀਕ ਬੋਲੀ ਦਾ ਰੂਪ ਧਾਰਨ ਕਰਦੀ ਹੈ, ਆਪਣਾ ਨਿਜੀ ਉਪ-ਭਾਸ਼ਾਈ ਗੁਣ ਜਿਹੜਾ ਕਿ ਉਸ ਦੀਆਂ ਉਚਾਰਣ ਭੇਦ ਦੀਆਂ ਸਥਾਨਕ ਸਾਂਝੀਆਂ ਵਿਸ਼ੇਸ਼ਤਾਈਆਂ ਕਰਕੇ ਹੁੰਦਾ ਹੈ, ਤਿਆਗ ਕੇ ਹੀ ਅਜਿਹਾ ਕੁਝ ਕਰ ਸਕਦੀ ਹੈ। ਟਕਸਾਲੀ ਬੋਲੀ ਨੂੰ ਅਜਿਹਾ ਰੂਪ ਦੇਣ ਵਿਚ ਉਪ-ਬੋਲੀਆਂ ਦਾ ਚੋਖਾ ਹੱਥ ਹੁੰਦਾ ਹੈ।

ਭਾਸ਼ਾਵਾਂ ਦੀ ਮਹੱਤਤਾ ਨੂੰ ਵੇਖਦੇ ਹੋਏ ਵਿਭਾਗ ਵੱਲੋਂ ਜਿੱਥੇ ਪੰਜਾਬੀ-ਕੋਸ਼, ਪੰਜਾਬੀ-ਹਿੰਦੀ ਕੋਸ਼, ਉਰਦੂ-ਪੰਜਾਬੀ-ਹਿੰਦੀ ਕੋਸ਼, ਵਰਗੇ ਕੋਸ਼ ਤਿਆਰ ਕੀਤੇ ਗਏ ਹਨ ਉਥੇ ਪੰਜਾਬੀ ਦੀਆਂ ਵੱਖ ਵੱਖ ਉਪਭਾਸ਼ਾਵਾਂ ਦੇ ਸ਼ਬਦ ਕੋਸ਼ਾਂ ਦੀ ਰਚਨਾ ਨੂੰ ਵੀ ਅੱਖੋ ਉਹਲੇ ਨਹੀਂ ਕੀਤਾ ਜਾ ਸਕਦਾ। ਇਹ ਹਥਲਾ ਕੋਸ਼ ਪੋਠੋਹਾਰੀ ਦਾ ਕੋਸ਼ ਹੈ ਜਿਸ ਨੂੰ ਗ੍ਰੀਅਰਸਨ ਭਾਵੇਂ ਇਕ ਸੁਤੰਤਰ ਉਪ-ਬੋਲੀ ਹੋਣ ਦੀ ਥਾਂ ਲਹਿੰਦੀ ਦੀਆਂ ਉਤਰ-ਪੂਰਬੀ ਉਪ ਭਾਸ਼ਾਵਾਂ ਵਿਚੋ ਇੱਕ ਮੰਨਦਾ ਹੈ। ਇਹ ਠੀਕ ਹੈ ਕਿ ਪੋਠੋਹਾਰੀ ਉੱਤੇ ਲਹਿੰਦੀ ਦਾ ਚੋਖਾ ਪ੍ਰਭਾਵ ਹੈ ਪਰ ਪੋਠੋਹਾਰੀ ਆਪਣੇ ਆਪ ਵਿਚ ਇਕ ਸੁਤੰਤਰ ਬੋਲੀ ਹੈ।

1947 ਦੇ ਘੱਲੂਘਾਰੇ ਪਿਛੋ ਪੋਠੋਹਾਰ ਦੇ ਵਸਨੀਕ ਹਿੰਦੁਸਤਾਨ ਦੇ ਕੋਨੇ ਕੋਨੇ ਵਿੱਚ ਖਿੱਲਰ ਗਏ ਜਿਸ ਦਾ ਪ੍ਰਭਾਵ ਇਹ ਹੋਇਆ ਕਿ ਇਨ੍ਹਾਂ ਦੀ ਭਾਸ਼ਾ ਦਾ ਸਥਾਨਕ ਭਾਸ਼ਾ ਤੇ ਅਸਰ ਹੋਣਾ ਕੁਦਰਤੀ ਸੀ। ਇੰਜ ਵੱਖ ਵੱਖ ਉਪ ਬੋਲੀਆਂ ਦੇ ਸ਼ਬਦ ਆਪਸ ਵਿਚ ਰਲਗਡ ਹੋ ਗਏ ਤੇ ਸਥਾਨਕ ਜ਼ਬਾਨ ਖਿਚੜੀ ਜਿਹੀ ਬਣ ਗਈ। ਅਜਿਹੀ ਸਥਿਤੀ ਵਿੱਚ ਕਈ ਉਪ ਬੋਲੀਆਂ ਤਾਂ ਮਰ ਜਾਂਦੀਆਂ ਹਨ, ਕਈ ਵਾਰ ਉਪ-ਬੋਲੀਆਂ ਦੇ ਸੰਜੋਗ ਦੁਆਰਾ ਕੋਈ ਨਵੀਂ ਉਪ-ਬੋਲੀ ਜੰਮ ਪੈਂਦੀ ਹੈ। ਆਪਣੀ ਅਸਲੀ ਹਾਲਤ ਵਿਚ ਉਹ ਉਪ ਬੋਲੀ ਆਪਣਾ ਵਜੂਦ ਕਾਇਮ ਰੱਖ ਸਕਦੀ ਹੈ, ਜਿਸਦਾ ਸ਼ਬਦ ਭੰਡਾਰ ਕਾਫੀ ਵਿਸ਼ਾਲ ਹੋਵੇ। ਇਹੋ ਜਿਹੀ ਸਥਿਤੀ ਵਿਚ ਉਪ-ਬੋਲੀਆਂ ਦੇ ਨਿਰੋਲ ਸ਼ਬਦਾਂ ਨੂੰ ਸਾਂਭ ਲੈਣਾ ਹੀ ਉਚਿਤ ਬਣਦਾ ਹੈ। ਇਸ ਲਈ ਪੋਠੋਹਾਰੀ ਕੋਸ਼ ਤਿਆਰ ਕਰਨ ਦਾ ਇਹ ਇਕ ਨਿਮਾਣਾ ਜਿਹਾ ਉਪਰਾਲਾ ਕੀਤਾ ਗਿਆ ਹੈ।

**ਪੋਠੋਹਾਰੀ ਦਾ ਭੂਗੋਲਕ ਖੇਤਰ** : ਕਈ ਲੇਖਕ ਪੋਠੋਹਾਰ ਨੂੰ ਪੁਠਵਾਰ ਵੀ ਲਿਖਦੇ ਹਨ ਭਾਈ ਕਾਨ੍ਹ ਸਿੰਘ ਜੀ ਨੇ ਆਪਣੇ ਕੋਸ਼ ਵਿਚ ਇਸ ਨੂੰ ਪੋਠੋਵਾਰ ਲਿਖਿਆ ਹੈ, ਸੰਭਵ ਹੈ ਕਿ 'ਪੋਠੋਹਾਰ' ਸ਼ਬਦ ਪੁਠਵਾਰ ਤੋਂ ਹੀ ਨਿਕਲਿਆ ਹੋਵੇ, ਜੇ ਸ਼ਬਦ ਦੀ ਨਿਰੁਕਤੀ ਕਰੀਏ ਤਾਂ (ਪੋਠੋਹਾਰ=ਪੋਠ/ਪੁੱਠ+ਓ+ਹਾਰ) ਹੋਵੇਗੀ ਜਿਸ ਦਾ ਭਾਵ ਹੈ ('ਪੁਠ ਵਾਲਾ')। ਪਸ਼ੂ ਦੀ ਪੁੱਠ ਬਾਕੀ ਦੇ ਲਾਗਲੇ ਹਿੱਸੇ ਨਾਲੋਂ ਕੁਝ ਵਧੇਰੇ ਉੱਚੀ ਹੁੰਦੀ ਹੈ। ਇਸ ਉੱਚੀ ਨੀਵੀਂ ਧਰਤੀ ਕਾਰਨ ਹੀ ਇਸ ਦਾ ਨਾਮ ਪੁਠਹਾਰ ਜਾਂ ਪੁਠਵਾਰ ਤੋਂ ਪੋਠੋਹਾਰ ਪੈ ਗਿਆ। ਭਾਈ ਕਾਨ੍ਹ ਸਿੰਘ ਜੀ ਆਪਣੇ ਕੋਸ਼ ਵਿਚ ਪੋਠੋਹਾਰ ਦੇ ਇਲਾਕੇ ਦੀ ਹੱਦ ਬੰਦੀ ਇਉਂ ਕਰਦੇ ਹਨ। ਦਰਿਆ ਜਿਹਲਮ ਤੇ ਸਿੰਧ ਤੇ ਮੱਧ ਦਾ ਇਲਾਕਾ ਜਿਸ ਦਾ ਬਹੁਤ ਵੱਡਾਭਾਗ ਰਾਵਲ ਪਿੰਡੀ ਵਿਚ ਹੈ। ਪ੍ਰਸਿੱਧ ਭਾਸ਼ਾ ਵਿਗਿਆਨੀ ਗ੍ਰੀਅਰਸਨ ਦਾ ਕਹਿਣਾ ਹੈ ਕਿ ਪੋਠੋਹਾਰੀ ਦੋ ਪ੍ਰਕਾਰ ਦੀ ਹੈ ਇਕ ਤਾਂ ਉਹ ਪੋਠੋਹਾਰੀ, ਜੋ ਰਾਵਲ ਪਿੰਡੀ ਅਤੇ ਨਾਲ ਲਗਦੇ ਦੱਖਣ ਵਲ ਦੇ ਮੈਦਾਨਾਂ ਵਿਚ ਬੋਲੀ ਜਾਂਦੀ ਹੈ ਅਤੇ ਦੂਜੀ ਉਹ ਜੋ ਕੋਹਮਰੀ ਦੀਆਂ ਪਹਾੜੀਆਂ ਵਿਚ ਪਨਪਦੀ ਹੈ।

ਉਪਰਲੇ ਵਿਚਾਰਾਂ ਨੂੰ ਮੱਦ-ਏ-ਨਜ਼ਰ ਰਖਦੇ ਹੋਏ ਪੋਠੋਹਾਰੀ ਦੇ ਖੇਤਰ ਵਿਚ ਅਸੀਂ ਜ਼ਿਲ੍ਹਾ ਜਿਹਲਮ ਦਾ ਪੂਰਬੀ ਹਿੱਸਾ, ਰਾਵਲ ਪਿੰਡੀ ਦੇ ਜ਼ਿਲੇ ਦਾ ਮੈਦਾਨੀ ਹਿੱਸਾ, ਉਪਰਲੇ ਪਾਸੇ ਕੋਹਮਰੀ ਦੀਆਂ ਪਹਾੜੀਆਂ ਤਕ ਦਾ ਹਿੱਸਾ ਅਤੇ ਦੂਜੇ ਪਾਸੇ ਹਜ਼ਾਰੇ ਦਾ ਕੁਝ ਹਿੱਸਾ ਸ਼ਾਮਲ ਕਰਦੇ ਹਾਂ। ਗੁਜਰਾਤ ਦੇ ਉੱਤਰੀ ਹਿੱਸੇ ਵਿਚ ਵੀ ਪੋਠੋਹਾਰੀ ਬੋਲੀ ਜਾਂਦੀ ਹੈ।

**ਪੋਠੋਹਾਰੀ ਉਤੇ ਵੈਦਕ ਸੰਸਕ੍ਰਿਤ ਤੇ ਫ਼ਾਰਸੀ ਆਦਿ ਦਾ ਪ੍ਰਭਾਵ** : ਭਾਰਤ ਦੇ ਇਤਿਹਾਸ ਨੂੰ ਵਾਚਣ ਤੇ ਇਕ ਗੱਲ ਸਪਸ਼ਟ ਰੂਪ ਵਿਚ ਸਾਹਮਣੇ ਆਉਂਦੀ ਹੈ ਕਿ ਭਾਰਤ ਵਿਚ ਜਿੰਨੇ ਵੀ ਹਮਲਾਵਰ ਆਏ ਉਹ ਸਾਰੇ ਹੀ ਹਿੰਦੂਕੁਸ਼ ਪਰਬਤ ਨੂੰ ਜੋ ਕਿ ਭਾਰਤ ਦੇ ਉੱਤਰ ਪੱਛਮ ਵਿਚ ਸਥਿਤ ਹੈ ਪਾਰ ਕਰ ਕੇ ਆਏ ਅਤੇ ਸਿੰਧ ਨਦੀ ਦੇ ਕਿਨਾਰੇ ਤੇ ਠਹਿਰਦੇ ਰਹੇ। ਪੋਠੋਹਾਰ ਦਾ ਇਲਾਕਾ ਬਿਲਕੁਲ ਸਾਹਮਣੇ ਹੋਣ ਕਾਰਨ ਉਹ ਪਹਿਲਾਂ ਇੱਥੇ ਹੀ ਆਉਂਦੇ ਰਹੇ। ਆਰੀਆ ਲੋਕਾਂ ਨੇ ਵੇਦਾਂ ਦੀ ਰਚਨਾ ਇਥੇ ਹੀ ਕੀਤੀ ਅਤੇ ਫਾਰਸੀ ਵੀ ਪਹਿਲਾਂ ਇਸੇ ਇਲਾਕੇ ਵਿਚ ਆਈ। ਇਸ ਲਈ ਪੋਠੋਹਾਰੀ ਤੇ ਇਸ ਦਾ ਪ੍ਰਭਾਵ ਪੈਣਾ ਕੁਦਰਤੀ ਸੀ। ਪੋਠੋਹਾਰੀ ਵਿਚ ਜਿੱਥੇ ਇਨ੍ਹਾਂ ਭਾਸ਼ਾਵਾਂ ਦੇ ਕਈ ਸ਼ਬਦ ਮਿਲਦੇ ਹਨ ਉਥੇ ਵੈਦਕ ਸੰਸਕ੍ਰਿਤ ਦੀ ਮਿਠਾਸ ਨੇ ਪੋਠੋਹਾਰੀ ਨੂੰ ਅਤਿ ਮਿੱਠੀ ਭਾਸ਼ਾ ਬਣਾ ਦਿੱਤਾ ਹੈ ।

ਲਾਹੌਰ ਤੋ ਜੇ ਅਸੀਂ ਪੂਰਬ ਵੱਲ ਆਈਏ ਤਾਂ ਪੰਜਾਬੀ ਤੇ ਹਿੰਦੀ ਤੇ ਖੜ੍ਹੀ ਬੋਲੀ ਦਾ ਪ੍ਰਭਾਵ ਪ੍ਰਤੱਖ ਵਿਖਾਈ ਦਿੰਦਾ ਹੈ ਪਰ ਜਦੋਂ ਅਸੀਂ ਲਾਹੌਰ ਤੋਂ ਲਹਿੰਦੇ ਵਲ ਨੂੰ ਤੁਰੀਏ ਤਾਂ ਇਸ ਵਿਚ ਸੰਜੋਗਾਤਮਕ ਗੁਣ ਪ੍ਰਧਾਨ ਹੁੰਦਾ ਚਲਾ ਜਾਂਦਾ ਹੈ ਜੋ ਵੈਦਕ ਸੰਸਕ੍ਰਿਤ ਤੇ ਪੁਰਾਣੀ ਪ੍ਰਾਕਿਰਤ ਦਾ ਅਸਰ ਹੈ ਜੋ ਇਸ ਨੇ ਹੁਣ ਤਕ ਸੰਭਾਲਿਆ ਹੋਇਆ ਹੈ।

**ਪੋਠੋਹਾਰੀ ਦੇ ਰੂਪ** : ਪ੍ਰਸਿੱਧ ਭਾਸ਼ਾ ਵਿਵਿਆਨੀ ਗ੍ਰੀਅਰਸਨ ਅਨੁਸਾਰ ਪੋਠੋਹਾਰੀ ਦੋ ਤਰ੍ਹਾਂ ਦੀ ਹੈ ਇਕ ਰਾਵਲਪਿੰਡੀ ਦੇ ਮੈਦਾਨਾਂ ਵਿੱਚ ਬੋਲੀ ਜਾਂਦੀ ਹੈ ਤੇ ਦੂਜੀ ਕੋਹਮਰੀ ਦੇ ਪਹਾੜੀ ਇਲਾਕੇ ਵਿੱਚ। ਮੈਦਾਨੀ ਪੋਠੋਹਾਰੀ ਤੇ ਪਹਾੜੀ ਪੋਠੋਹਾਰੀ ਵਿਚ ਥੋੜ੍ਹੀ ਜਿਹੀ ਭਿੰਨਤਾ ਹੈ। ਜੇ ਕਰ ਕੋਹਮਰੀ ਤੋਂ ਕਸ਼ਮੀਰ ਵੱਲ ਨੂੰ ਜਾਈਏ ਤਾਂ ਇਸ ਉਤੇ ਕਸ਼ਮੀਰੀ ਦਾ ਪ੍ਰਭਾਵ ਪੈਂਦਾ ਜਾਂਦਾ ਹੈ। ਸੰਸਕ੍ਰਿਤ ਦਾ 'ਗਮ' ਦਾ ਧਾਤੂ ਦਾ ਗੱਛ ਰੂਪ ਕਸ਼ਮੀਰੀ ਤੇ ਪੋਠੋਹਾਰੀ ਦੋਹਾਂ ਵਿਚ ਮੌਜੂਦ ਹੈ।

ਕੁਝ ਹੋਰ ਭਾਸ਼ਾ ਵਿਗਿਆਨੀ ਇਸ ਸਿੱਟੇ ਤੇ ਪਹੁੰਚੇ ਹਨ ਕਿ ਮੈਦਾਨੀ ਪੋਠੋਹਾਰੀ ਵੀ ਦੋ ਤਰ੍ਹਾਂ ਦੀ ਹੈ ਇਕ ਉਹ ਜੋ ਕੇਂਦਰੀ ਪੰਜਾਬੀ ਦੇ ਪ੍ਰਭਾਵ ਹੇਠ ਪੜ੍ਹੇ ਲਿਖੇ ਸ਼ਹਿਰੀਏ ਬੋਲਦੇ ਹਨ ਜਿਵੇਂ ਆਨਾ, ਜਾਨਾ, ਮੈਂਡਾ, ਤੈਂਡਾ ਆਦਿ ਤੇ ਦੂਜੀ ਉਹ ਜੋ ਅਨਪੜ੍ਹ ਲੋਕ ਪਿੰਡਾਂ ਵਿਚ ਬੋਲਦੇ ਹਨ ਜਿਵੇਂ ਅੱਛਣਾ, ਗੱਛਣਾ, ਮਾੜ੍ਹਾ, ਤੁਹਾਡਾ ਆਦਿ। ਅਸਲੀ ਪੋਠੋਹਾਰੀ ਪੇਂਡੂਆਂ ਦੀ ਭਾਸ਼ਾ ਹੈ ਸ਼ਹਿਰੀ ਭਾਸ਼ਾ ਵਿਚ ਥੋੜ੍ਹੇ ਬਨਾਵਟੀਪਣ ਦੀ ਝਲਕ ਮਾਰਦੀ ਹੈ।

**ਪੋਠੋਹਾਰੀ ਦੀਆਂ ਵਿਆਕਰਨਕ ਵਿਸ਼ੇਸ਼ਤਾਈਆਂ** : ਵਿਆਕਰਨ ਅਤੇ ਧੁਨੀ ਪਰਵਰਤਨ ਪੋਠੋਹਾਰੀ ਭਾਸ਼ਾ ਦਾ ਅਧਿਅਨ ਇੱਕ ਦਿਲਚਸਪ ਵਿਸ਼ਾ ਹੈ ਇਸ ਦੇ ਅਧਿਐਨ ਤੋਂ ਕਈ ਸਿੱਟੇ ਸਾਹਮਣੇ ਆਉਂਦੇ ਹਨ ਜੋ ਇਸ ਪ੍ਰਕਾਰ ਹਨ :-

1. ਕੇਂਦਰੀ ਪੰਜਾਬੀ ਦੇ ਮੁੱਢ ਵਿਚ ਆਏ ਉ ਤੇ ਇ ਪੋਠੋਹਾਰੀ ਵਿਚ ਹੁ ਤੇ ਹਿ ਵਿਚ ਬਦਲ ਜਾਂਦੇ ਹਨ ਜਿਵੇਂ ਉਸ, ਇਕ ਇਤਨਾ ਦੀ ਥਾਂ ਤੇ ਹੁਸ, ਹਿੱਕ, ਹਿਤਨਾ ਆਦਿ ਬੋਲੇ ਜਾਂਦੇ ਹਨ;

2. ਵਰਤਮਾਨ ਕ੍ਰਿਆ ਦੇ ਅੰਤਲੇ ਦ ਨੂੰ 'ਨ' ਅਤੇ 'ਣ' ਵਿਚ ਵਟਾ ਲਿਆ ਜਾਂਦਾ, ਪੀਂਦਾ, ਲੈਂਦਾ ਤੇ ਕਰਦਾ ਦੀ ਥਾਂ ਪੋਠੋਹਾਰੀ ਵਿਚ ਜਾਨਾ, ਖਾਨਾ, ਪੀਨਾ ਆਦਿ ਬਣ ਜਾਂਦੇ ਹਨ;

3. ਦਾ, ਦੇ, ਦੀ ਆਦਿ ਸਬੰਧਕੀ ਪ੍ਰਤਿਆਵਾਂ ਪੋਠੋਹਾਰੀ ਵਿਚ ਨਾ, ਨੇ, ਨੀ ਆਦਿ ਵਿਚ ਬਦਲ ਜਾਂਦੀਆਂ ਹਨ, ਕਾਕੇ ਦਾ ਝੱਗਾ, ਚਾਚੇ ਦੀਆਂ ਪੱਗਾਂ, ਕਾਕੇ ਨਾ ਝੱਗਾ, ਚਾਚੇ ਨੀਆਂ ਪੱਗਾਂ ਆਦਿ ਬਣ ਜਾਂਦੇ ਹਨ;

4. ਕ੍ਰਿਆ ਵਿਸ਼ੇਸ਼ਣ ਵਿਚ (ਿ) ਦੀ ਥਾਂ (ੁ) ਦੀ ਵਰਤੋਂ ਕੀਤੀ ਜਾਂਦੀ ਹੈ ਜਿਵੇਂ ਕਿੱਥੇ, ਕਿੱਧਰ, ਕਿਸ ਆਦਿ ਪੋਠੋਹਾਰੀ ਵਿਚ ਕੁਥੈ, ਕੁਧਰ, ਕੁਸ ਆਦਿ ਉਚਾਰੇ ਜਾਂਦੇ ਹਨ;

ਕ੍ਰਿਆ ਵਿਸ਼ੇਸ਼ਣ ਵਿਚ ਲਾਂਵ ( ੇ ) ਦੀ ਥਾਂ ਦੁਲਾਵਾਂ ( ੈ ) ਵਰਤ ਕੇ ਉਥੇ, ਇਥੇ, ਕਿੱਥੇ ਆਦਿ ਨੂੰ ਉਥੈ. ਇਥੈ, ਕੁਥੈ ਆਦਿ ਵਿਚ ਵਟਾ ਲਿਆ ਜਾਂਦਾ ਹੈ;

ਉਠਾਉਣਾ, ਬਣਾਉਣਾ ਅਤੇ ਜਗਾਉਣਾ ਆਦਿ ਸਕਰਮਕ ਕ੍ਰਿਆਵਾਂ ਵਿਚਲੇ ਉ ਨੂੰ ਅੱਵਲ ਤਾਂ ਉਚਾਰਿਆ ਹੀ ਨਹੀਂ ਜਾਂਦਾ ਜਿਵੇਂ, ਉਠਾਣਾ, ਬਣਾਣਾ, ਭੁਲਾਣਾ ਆਦਿ ਜਾਂ ਫਿਰ ਉ ਨੂੰ ਵ ਵਿਚ ਬਦਲ ਦਿੱਤਾ ਜਾਂਦਾ ਹੈ ਜਿਵੇਂ ਗਾਵਣਾ, ਨਾਵਣਾ ਆਦਿ:

ਸਬੰਧਕੀ ਪ੍ਰਤਿਅ 'ਨੂੰ' ਦੀ ਥਾਂ 'ਕੀ' ਦਾ ਪ੍ਰਯੋਗ ਪੋਠੋਹਾਰੀ ਵਿਚ ਆਮ ਕੀਤਾ ਜਾਂਦਾ ਹੈ ਜਿਵੇਂ 'ਕੁੱਤੇ' ਨੂੰ ਮਾਰ ਦੀ ਥਾਂ 'ਕੁੱਤੇ ਕੀ ਮਾਰ' ਬੋਲਿਆ ਜਾਂਦਾ ਹੈ ਜਾਂ ਫਿਰ 'ਨੂੰ' ਦੀ ਥਾਂ ਆਂ, ਆਂਹ, ਈ ਵੀ ਵਰਤੇ ਜਾਂਦੇ ਹਨ ਜਿਵੇਂ ਮੋਹਣ ਨੂੰ ਕੀ ਹੋਇਆ ਹੈ ਦੀ ਥਾਂ ਮੋਹਣ (ਆਹ) ਈ) (ਆਂ) ਕੀ ਹੋਇਆ ਹੈ ਵਰਤੇ ਜਾਂਦੇ ਹਨ ;

ਸਮਾਸੀ ਕ੍ਰਿਆਵਾਂ ਵਿਚ ਜੇ ਅੰਤ ਵਿਚ ਮੁਕਤਾ ਅੱਖਰ ਹੋਵੇ ਤਾਂ ਅੰਤ ਵਿਚ ਬਿਹਾਰੀ ਲਾ ਕੇ ਉਸ ਨੂੰ ਲਮਕਾਇਆ ਜਾਂਦਾ ਹੈ ਕਰ ਕੇ ਜਾਣਾ ਦੀ ਥਾਂ ਕਰੀ ਕੇ ਜਾਣਾ, ਡਰ ਕੇ ਰਹਿਣਾ ਨੂੰ, ਡਰੀ ਕੇ ਰਹਿਣਾ ਆਦਿ ਬੋਲਿਆ ਜਾਂਦਾ ਹੈ ਅਤੇ ਜੇ ਪਹਿਲਾਂ ਕ੍ਰਿਆ ਦੇ ਅੰਤਲੇ ਅੱਖਰ ਨਾਲ ੇ ਜਾਂ ੈ ਹੋਣ ਤਾਂ ਇਨ੍ਹਾਂ ਦੀ ਥਾਂ 'ਈ' ਵਧਾ ਦਿੱਤੀ ਜਾਂਦੀ ਹੈ ਜਿਵੇਂ ਦੇ ਕੇ ਦੀ ਥਾਂ ਦਈ ਕੇ ਅਤੇ ਲੈ ਕੇ ਦੀ ਥਾਂ ਲਈ ਕੇ ਆਦਿ;

ਕੇਂਦਰੀ ਪੰਜਾਬੀ ਦੀ ਵਿਚਕਾਰਲੀ ਉ ਵਾਲੀ ਸੰਗਿਆ ਨੂੰ ਵ ਵਿਚ ਬਦਲ ਦਿਤਾ ਜਾਂਦਾ ਹੈ ਜਿਵੇਂ ਜਿਉਣ ਦੀ ਥਾਂ ਜੀਵਣ ਅਤੇ ਸੀਉਣ ਦੀ ਥਾਂ ਤੇ ਸੀਵਣ ਆਦਿ;

ਗੁੱਜਰਖਾਨ ਦੇ ਆਲੇ ਦੁਆਲੇ ਅਪੂਰਨ ਕ੍ਰਿਆ ਸੀ ਦੀ ਥਾਂ ਸਾ ਅਤੇ ਸਨ ਦੀ ਥਾਂ ਤੇ ਸੇ ਵਰਤਦੇ ਹਨ ਅਤੇ ਇਸਤਰੀ ਲਿੰਗ ਕ੍ਰਿਆ ਦੇ ਰੂਪ ਵਿਚ ਸੀਆਂ ਵਰਤਦੇ ਹਨ ਜਿਵੇਂ ਉਹ ਗਿਆ ਸਾ, ਸਾਰੇ ਗਏ ਸੇ ਆਦਿ;

ਦਰਿਆ ਜਿਹਲਮ ਦੇ ਆਸ ਪਾਸ ਕੀ ਪੜਨਾਮ ਨੂੰ ਕੇ ਦਾ ਰੂਪ ਦਿੱਤਾ ਜਾਂਦਾ ਹੈ ਜਿਵੇਂ ਚਾਚੀ ਨੂੰ ਕੀ ਹੋਇਆ ਹੈ ਦੀ ਥਾਂ ਤੇ ਚਾਚੀ ਨੂੰ ਕੇ ਹੋਇਐਂ ਬੋਲਿਆ ਜਾਂਦਾ ਹੈ। ਅੱਗੇ ਜਾ ਕੇ ਡੂੰਘੇ ਪੋਠੋਹਾਰ ਵਿਚ ਇਹ ਕੇ ਵੀ ਕਹਿ ਵਿਚ ਬਦਲ ਜਾਂਦਾ ਹੈ ਜਿਵੇਂ ਚਾਚੀ ਕੀ ਕਹਿ ਹੋਇਐਂ;

ਜਿਹਲਮ ਤੋਂ ਪਾਰ ਨੇੜੇ ਵਾਲੇ ਇਲਾਕੇ ਵਿਚ ਮੈਨੂੰ, ਤੈਨੂੰ, ਉਸ ਨੂੰ ਆਦਿ ਸ਼ਬਦਾਂ ਨੂੰ ਮਨੂੰ, ਤਨੂੰ ਅਤੇ ਉਨੂੰ ਬੋਲਿਆ ਜਾਂਦਾ ਹੈ ਅਤੇ ਅੱਗੇ ਜਾ ਕੇ ਹਜ਼ਾਰੇ ਵਾਲੇ ਪਾਸੇ ਇਹੋ ਸ਼ਬਦ. ਮਾਂਹ. ਤਾਂਹ. ਉਸਾਂਹ ਦਾ ਰੂਪ ਧਾਰ ਲੈਂਦੇ ਹਨ ਤੇ ਮਹੀ, ਤੁਹੀ, ਉਸਈ ਤੇ ਹੋਰ ਅੱਗੇ ਜਾ ਕੇ ਮਿੰਘੀ, ਤੁੰਘੀ ਉਸ ਈ ਵਿਚ ਬਦਲ ਜਾਂਦੇ ਹਨ;

ਇਸਤਰੀ ਲਿੰਗ ਸੰਗਿਆ ਨੂੰ ਇਕ ਵਚਨ ਤੋਂ ਬਹੁਵਚਨ ਬਣਾਉਣ ਲਈ ਸੰਗਿਆ ਦੇ ਅੰਤਲੇ ਮੁਕਤੇ ਅੱਖਰ ਪਿਛੇ 'ਈ' ਲਗਾ ਦਿੱਤੀ ਜਾਂਦੀ ਹੈ ਜਿਵੇਂ ਮੱਝ ਤੋਂ ਮੱਝੀ ਪਰ ਜੇ ਅੰਤਲੇ ਅੱਖਰ ਪਿੱਛੇ ਕੰਨਾ ਹੋਵੇ ਤਾਂ ਵੀ ਈਂ ਲਗਾਇਆ ਜਾਂਦਾ ਹੈ ਜਿਵੇ ਹਵਾ ਤੋਂ ਹਵਾਈਂ, ਬਲਾ ਤੋਂ ਬਲਾਈਂ ਆਦਿ;

ਖਾਸ ਨਾਮ ਜਾਂ ਸੰਗਿਆ ਦੇ ਪਿਛੇ ਲਾਂ ( ੇ ), ( ੋ ) ਜਾਂ ( ਾ ) ਆਮ ਵਰਤੇ ਜਾਂਦੇ ਹਨ ਜਿਵੇਂ ਮੋਹਣ ਨੂੰ ਮਾਰੋ ਦੀ ਥਾਂ ਮੋਹਣੇ ਕੀ ਮਾਰੋ;

15. ਕਦੇ ਕਦੇ ਕਨੌੜਾ (ੌ) ਦੀ ਥਾਂ ਦੁਲਾਵਾਂ (ੈ) ਦਾ ਪ੍ਰਯੋਗ ਵੀ ਹੁੰਦਾ ਹੈ ਜਿਵੇਂ ਭੌਣਾ, ਸੌਣਾ ਦੀ ਥਾਂ, ਭੈਣਾ, ਸੈਣਾ ਆਦਿ ਬੋਲਿਆ ਜਾਂਦਾ ਹੈ;

16. ਕਈ ਸੰਗਿਆ ਦੇ ਮੁੱਢਲੇ ਅੱਖਰ ਨਾਲ ਕੰਨਾ (ਾ) ਲਾ ਕੇ ਅੱਖਰ ਦੇ ਉਚਾਰਨ ਨੂੰ ਦੀਰਘ ਕਰਨ ਦਾ ਪੋਠੋਹਾਰੀ ਵਿਚ ਆਮ ਰਿਵਾਜ ਹੈ ਜਿਵੇਂ ਘਰ ਨੂੰ ਘਾਰ ਅਤੇ ਹੜ੍ਹ ਨੂੰ ਹਾੜ ਆਦਿ;

17. ਅੰਤਲੇ ਦੁਲੈਂਕੜ ( ੂ ) ਵਾਲਾ ਸੰਗਿਆ ਨੂੰ ਪੋਠੋਹਾਰੀ ਵਿਚ ਜ਼ਿਆਦਾ ਤਰ ਅਨੁਨਾਸਕ ਬੋਲਿਆ ਜਾਂਦਾ ਹੈ ਜਿਵੇਂ ਆਲੂ ਨੂੰ ਆਲੂੰ, ਪਿੱਸੂ ਨੂੰ ਪਿੱਸੂੰ ਅਤੇ ਕੱਦੂ, ਬਿੱਜੂ ਨੂੰ ਕਦੂੰ, ਬਿਜੂੰ ਆਦਿ;

18. ਮਾਂ, ਭੈਣ, ਭਰਾ ਅਤੇ ਪਿਉ ਦੇ ਪਿੱਛੇ ਊ ਵਧਾ ਕੇ ਮਾਊ, ਭੈਣੂੰ, ਭਿਰਾਊ ਅਤੇ ਪਿਊ ਆਦਿ ਉਚਾਰਿਆ ਜਾਂਦਾ ਹੈ;

19. ਲਹਿੰਦੀ ਦੇ ਨਾਲ ਲਗਦੇ ਇਲਾਕੇ ਵਿਚ ਟਿੱਪੀ ( ੰ ) ਦਾ ਉਚਾਰਨ ਅਧਕ ( ੱ ) ਵਿਚ ਬਦਲ ਜਾਂਦਾ ਹੈ ਜਿਵੇਂ ਕੰਘੀ, ਸੰਘੀ, ਕੰਧ ਆਦਿ ਦੀ ਥਾਂ ਕੱਘੀ, ਸੱਘੀ, ਕੱਧ ਆਦਿ ਉਚਾਰਿਆ ਜਾਂਦਾ ਹੈ;

20. ਕ੍ਰਿਆ ਵਿਸ਼ੇਸ਼ਣ ਦੇ ਪਿੱਛੇ 'ਓਕਾ' ਸ਼ਬਦ ਲਗਾ ਕੇ ਵਿਸ਼ੇਸ਼ਣ ਬਣਾਇਆ ਜਾਂਦਾ ਹੈ ਜਿਵੇਂ ਕਲ, ਪਰ, ਅੱਜ ਅਤੇ ਕਲੋਕਾ, ਪਰੋਕਾ, ਅਜੋਕਾ, ਕਦੋਕਾ ਆਦਿ;

21. ਪੋਠੋਹਾਰੀ ਵਿਚ ਅਧਕ ( ੱ ) ਦਾ ਉਚਾਰਨ ਵਧੇਰੇ ਕੀਤਾ ਜਾਂਦਾ ਹੈ ਜਿਵੇਂ ਪਿਤਾ ਨੂੰ ਪਿੱਤਾ, ਪਤਾ ਨੂੰ ਪੱਤਾ ਕਰੇ ਕੇ ਉਚਾਰਿਆ ਜਾਂਦਾ ਹੈ ਇਸ ਕਰਕੇ ਪ੍ਰਿੰ. ਤੇਜਾ ਸਿੰਘ ਨੇ ਅਧਕ ਨੂੰ 'ਪੋਠੋਹਾਰਨ' ਸੱਦਿਆ ਹੈ;

22. ਦੁਲਾਵਾਂ (ੈ) ਦੀ ਥਾਂ ਕਨੌੜਾ ( ੌ ) ਦੀ ਵਰਤੋਂ ਵੀ ਪੋਠੋਹਾਰੀ ਵਿਚ ਆਮ ਕੀਤੀ ਜਾਂਦੀ ਹੈ ਜਿਵੇਂ ਮਾਰ ਪੈਸੀ ਦੀ ਥਾਂ ਮਾਰ ਪੌਸੀ ਆਦਿ;

23. ਕੇਂਦਰੀ ਤੋਂ ਪੋਠੋਹਾਰੀ ਕ੍ਰਿਆ ਵਿਚ ਵੀ ਬਹੁਤ ਅੰਤਰ ਹੈ। ਗਾ, ਗੀ ਦੀ ਥਾਂ ਸਾ ਤੇ ਸੀ ਦੀ ਵਰਤੋਂ ਕੀਤੀ ਜਾਂਦੀ ਹੈ;

**ਤਰਕੀਬ ਅਤੇ ਤਕਨੀਕ** : ਪੋਠੋਹਾਰੀ ਕੋਸ਼ ਦੀ ਤਕਨੀਕ ਅਤੇ ਤਰਤੀਬ ਵੀ ਪੰਜਾਬੀ ਕੋਸ਼ ਦੀ ਤਰ੍ਹਾਂ ਹੀ ਹੈ। ਕੋਸ਼ ਵਿਚ ਅੱਖਰ ਕਮ ਨੂੰ ਮੁਖ ਰੱਖਿਆ ਗਿਆ ਹੈ ਕਿਉਂਕਿ ਅੱਖਰ ਕ੍ਰਮ ਹੀ ਇਕ ਅਜਿਹਾ ਵਿਗਿਆਨਕ ਕ੍ਰਮ ਹੈ ਜਿਸ ਦੁਆਰਾ ਪਾਠਕ ਬੜੀ ਹੀ ਆਸਾਨੀ ਨਾਲ ਕੋਸ਼ ਵਿੱਚੋਂ ਸ਼ਬਦ ਲਭ ਸਕਦੇ ਹਨ ।

ਪੰਜਾਬੀ-ਕੋਸ਼ ਦੀ ਤਰ੍ਹਾਂ ਹੀ ਮੁਖ ਐਂਟਰੀ ਦੇ ਥੱਲੇ ਉਪ ਸ਼ਬਦ ਸ਼ਾਮਲ ਕੀਤੇ ਗਏ ਹਨ ਜਿਵੇਂ ਸਰਬੰਧੀ ਦੇ ਥੱਲੇ 'ਸਿਰੈ ਨਾ ਸਰਬੰਧੀ', ਸਾਤ ਦੇ ਅਧੀਨ ਆਵਣ ਸਾਤ 'ਵਹਿਲ ਦੇ ਅਧੀਨ' ਚਿਰੋਂ ਵਹਿਲ ਕਰਨੀ ਅਤੇ ਇੱਟੀ ਦੇ ਥੱਲੇ ਇੱਟੀ ਟੱਲਾ ਤੇ ਇੱਟੀ ਡੰਡਾ ਆਦਿ ਅਖਾਣ, ਮੁਹਾਵਰੇ ਅਖਰ ਕ੍ਰਮ ਅਨੁਸਾਰ ਸ਼ਾਮਲ ਕੀਤੇ ਹਨ।

ਕਈ ਥਾਂ ਮੁਖ ਸ਼ਬਦ ਕੇਂਦਰੀ ਹੈ ਪਰ ਪੋਠੋਹਾਰੀ ਵਿਚ ਉਸ ਦੇ ਮੁਹਾਵਰੇ, ਅਖੌਤਾਂ ਜਾਂ ਸਮਾਸ ਆਪਣੇ ਹੀ ਢੰਗ ਦੇ ਬਣੇ ਹੁੰਦੇ ਹਨ, ਜਿਨ੍ਹਾਂ ਦਾ ਪ੍ਰਯੋਗ ਪੋਠੋਹਾਰੀ ਤੋਂ ਬਿਨਾਂ ਹੋਰ ਕਿਤੇ ਨਹੀਂ ਹੁੰਦਾ। ਇਹੋ ਜਿਹੀ ਸਥਿਤੀ ਵਿਚ ਕੇਂਦਰੀ ਸ਼ਬਦ ਨੂੰ ਕੋਸ਼ ਵਿਚ ਸ਼ਾਮਲ ਕਰਨਾ ਲਾਜ਼ਮੀ ਸੀ ਜਿਵੇਂ ਵਾਲ, ਗਾਂ, ਖਾ, ਸੌਂ, ਗੱਚ, ਗੱਡੀ ।

ਪੋਠੋਹਾਰੀ ਦੇ ਅਰਥ ਦੱਸਣ ਲਈ ਉਸ ਸ਼ਬਦ ਦੇ ਸਾਹਮਣੇ ਕੇਵਲ ਟਕਸਾਲੀ ਬੋਲੀ ਦੇ
ਵਧੇਰੇ ਅਰਥਾਂ ਜਾਂ ਵਿਸਥਾਰ ਦੀ ਲੋੜ ਨਹੀਂ ਸਮਝੀ ਗਈ ਪਰ ਜਿੱਥੇ ਕੋਈ ਢੁੱਕਵਾਂ ਤੁਲਨਾਤ
ਮਿਲਿਆ ਉਥੇ ਅਰਥਾਂ ਨੂੰ ਸਪਸ਼ਟ ਕਰਨ ਲਈ ਵਿਸਥਾਰ ਤੋਂ ਵੀ ਕੰਮ ਲਿਆ ਹੈ ਅਤੇ ਵਾਹ ਲਰ
ਦਿੱਤੀ ਹੈ ਜਿਵੇਂ ਸ਼ਬਦ ਸ਼ਿਰਕਤ ਸਾਧਣੀ, ਰਮਜ਼ਾਂ, ਪੁਣਨਾ, ਕਿਚਰਕ, ਲਾਇਕਦਾਰ ।

ਸਮੁੱਚੇ ਪੰਜਾਬੀ ਸਾਹਿਤ ਉਤੇ ਝਾਤ ਮਾਰਿਆਂ ਇਹ ਪਤਾ ਲਗਦਾ ਹੈ ਕਿ ਪੋਠੋਹਾਰੀ ਉਪਬੋ
ਨੂੰ ਅਮੀਰ ਬਣਾਉਣ ਵਿਚ ਹਿੱਸਾ ਪਾਇਆ ਹੈ, ਜਿਵੇਂ ਸੈਫ਼ਲ ਮਲੂਕ ਦਾ ਕਰਤਾ ਮੀਆ ਮੁਹੰਮਦ ਅ
ਲਿਖਾਰੀਆਂ ਵਿੱਚ ਪ੍ਰਸਿੱਧ ਸਾਹਿਤਕਾਰ ਮੰਨੇ ਜਾਂਦੇ ਹਨ ਉਸੇ ਤਰ੍ਹਾਂ ਆਧੁਨਿਕ ਲਿਖਾਰੀਆਂ
ਲਿਖਾਰੀਆਂ ਦੀ ਹੈ ਜਿਵੇਂ ਪ੍ਰਿੰ. ਤੇਜਾ ਸਿੰਘ, ਭਾਈ ਜੋਧ ਸਿੰਘ, ਡਾ. ਮੋਹਨ ਸਿੰਘ, ਪ੍ਰੋ. ਮੋਹਨ ਸਿੰਘ
ਸਿੰਘ ਦੁੱਗਲ, ਜਸਵੰਤ ਸਿੰਘ ਵੰਤਾ ਆਦਿ ਕਈ ਹੋਰ ਲੇਖਕ ਜਿਨ੍ਹਾਂ ਦੀਆਂ ਰਚਨਾਵਾਂ ਰਾਹੀਂ ਪੋਠੋਹ
ਪ੍ਰਵੇਸ਼ ਕਰ ਗਏ ਹਨ ।

ਇਸ ਕੋਸ਼ ਦੀ ਸੰਕੇਤਾਂ ਦੀ ਵਖਰੀ ਸੂਚੀ ਦੇ ਕੇ ਇਹ ਸਪਸ਼ਟ ਕਰ ਦਿੱਤਾ ਗਿਆ ਹੈ
ਵਰਤਿਆ ਹੈ ।

# ਸੰਕੇਤ

| | |
|---|---|
| ਅਖੌ. | ਅਖੌਤ |
| ਅਵ. | ਅਵਯ |
| ਇ. | ਇਸਤਰੀ ਲਿੰਗ |
| ਸੰਬੋ. | ਸੰਬੋਧਨੀ |
| ਸੈਫ. ਮਲੂ. | ਸੈਫਲ ਮਲੂਕ |
| ਕ੍ਰਿ. ਅਕ. | ਕ੍ਰਿਆ ਅਕਰਮਕ |
| ਕ੍ਰਿ. ਅਪੂ. | ਕ੍ਰਿਆ ਅਪੂਰਨ |
| ਕ੍ਰਿ. ਸਕ. | ਕ੍ਰਿਆ ਸਕਰਮਕ |
| ਕ੍ਰਿ ਸਮਾ. | ਕ੍ਰਿਆ ਸਮਾਸੀ |
| ਕ੍ਰਿ. ਪ੍ਰੇ. | ਕ੍ਰਿਆ ਪ੍ਰੇਰਕ |
| ਕ੍ਰਿ. ਵਿ. | ਕ੍ਰਿਆ ਵਿਸ਼ੇਸ਼ਣ |
| ਪੁ. | ਪੁਲਿੰਗ |
| ਬ.ਵ. | ਬਹੁਵਚਨ |
| ਮੁਹਾ. | ਮੁਹਾਵਰਾ |
| ਲਹਿ. | ਲਹਿੰਦੀ |
| ਲਾ. ਕ੍ਰਿ. | ਲਾਗੂ ਕ੍ਰਿਆ |
| ਵਿ. | ਵਿਸ਼ੇਸ਼ਣ |

# ੳ

**ਉਸ,** ਪੜ. ਉਹ
- ਉਸ ਕੀ, ਪੜ. ਉਸ ਨੂੰ, ਉਹਨੂੰ
- ਉਸ ਕੁਸ ਪੜ. ਉਸ ਕਿਸ
- ਉਸ ਨਾ, ਵਿ. ਉਸ ਦਾ
- ਉਸੇ ਲੇ, ਕ੍ਰਿ. ਵਿ. ਉਸੇ ਵੇਲੇ, ਉਸੇ ਸਮੇਂ
- ਉਸਾਂਹ, ਪੜ. ਉਸ ਨੂੰ
- ਉਸੇ, ਪੜ. ਉਸੇ ਨੂੰ, ਉਸ ਨੂੰ

**ਉਸਿ ਕੀ,** ਪੜ. ਉਸੇ ਨੂੰ

**ਉਸਿ ਦਾ,** ਵਿ. ਉਸੇ ਦਾ
- ਉਸੈ, ਪੜ. ਉਸੇ ਨੂੰ, ਉਸਨੂੰ
- ਉਸੈ ਆਂ, ਉਸਿ ਆਂ, ਉਸੇ ਕੀ, ਪੜ. ਉਸੇ ਨੂੰ, ਉਸ ਨੂੰ, ਉਹਨੂੰ
- ਉਸੈ ਨਾ, ਵਿ. ਉਸੇ ਦਾ, ਉਸਦਾ

**ਉਸ਼ਕਲ,ਉਸ਼ਕਲਾ,** ਇ. ਅਜੀਬ ਗੱਲ,

**ਉਸ਼ਕਲਾਂ ਪੁੱਟਨੀਆਂ,** ਮੁਹਾ. ਅਨੋਖੀਆਂ ਗੱਲਾਂ ਕਰਨੀਆਂ, ਅਜੀਬ ਗਲਾਂ ਕਰਨੀਆਂ

**ਉਸ਼ਨਾਕ,** ਵਿ. ਪਾਕ, ਪਵਿੱਤਰ

**ਉਸੱਰਗਾ,** ਪੁ. ਉਸਾਰ: "ਬਿਨ ਫਰਜੀਕ ਮੇਰੇ ਕਿਸ ਕਾਰੀ ਇਹ ਸਾਰੇ ਉਸੱਰਗੇ" (ਸੈਫ਼)

**ਉਸੱਰ ਪੱਸਰ,** ਪੁ. ਸਰੀਰ ਦੀ ਬਣਾਵਟ (ਕੱਦ-ਬੁੱਤ)

**ਉਸਲਾ,** ਪੁ. ਮੰਜੇ ਦਾ ਸੇਰੂ, ਸੇਰੂਆ

**ਉਹ,** ਪੜ. ਦੂਰ ਦੀ ਚੀਜ਼ ਤੇ ਅੱਨਯ ਪੁਰਖ ਲਈ ਵਰਤਿਆ ਜਾਣ ਵਾਲਾ ਸ਼ਬਦ
- ਉਹ ਮੰਗੈ ਪੀਹਾਵਣੀ, ਉਹ ਪੱਥਰ ਢਾਹੇ, ਅਖੌ. ਜਦੋਂ ਕੋਈ ਵੱਡਾ ਆਦਮੀ ਕਿਸੇ ਦਾ ਹੱਕ ਵੀ ਮਾਰੇ ਤੇ ਡਾਂਟ ਡਪਟ ਵੀ ਕਰੇ ਤਾਂ ਕਹਿੰਦੇ ਹਨ
- ਉਹਯੋ, ਪੜ. ਓਹੀਉ, ਉਹ ਹੀ, ਉਹੀ
- ਉਹਾ, ਪੜ. ਉਹੋ, ਉਹੀ
- ਉਹਾਂ, ਪੜ. ਉਨ੍ਹਾਂ
- ਉਹਾਂ ਜਿਹਾ, ਵਿ. ਉਸੇ ਤਰਾਂ ਦਾ, ਉਸੇ ਵਰਗਾ
- ਉਹਾਂ ਬੋੜੀ ਖੋਤੀ ਉਹਾਂ ਰਾਮ ਦਿਆਲ, ਅਖੌ. ਜਦੋਂ ਕਿਸੇ ਦੀ ਹਾਲਤ ਇੱਕੋ ਜਿਹੀ ਰਹੇ ਤਾਂ ਕਹਿੰਦੇ ਹਨ

**ਉੱਕਣ,** ਕ੍ਰਿ. ਵਿ. ਉਸੇ ਤਰ੍ਹਾਂ, ਉੱਕਰ, ਉਕਣ

**ਉੱਕਰ,** ਇ. ਗੁੱਲੀ ਡੰਡੇ ਵਿਚ ਡੰਡੇ ਉੱਤੇ ਗੁੱਲੀ ਦੇ ਬੁੜ੍ਹਕਾਉਣ ਦੀ ਟਕੋਰ, ਬੱਚੀ

**ਉੱਕਾ,** ਕ੍ਰਿ. ਵਿ. ਬਿਲਕੁਲ, ਮੂਲੋਂ, ਕੇਵਲ ਵਿ. ਨਿਰਾ, ਸਾਰਾ, ਪੂਰਾ
- ਉੱਕਾ ਪੁੱਕਾ,ਉਕੀ ਸੁੱਕੀ, ਉੱਕੀ ਪੁੱਕੀ ਵਿ. ਬਿਲਮੁਕਤਾ, ਸਾਰੇ ਦਾ ਸਾਰਾ

**ਉੱਕੂ,** ਪੁ. 1. ਰੋਟੀ ਟੁਕਰ ਲਈ ਬੱਚੇ ਵਲੋਂ ਵਰਤਿਆ ਜਾਂਦਾ ਸ਼ਬਦ; 2. ਅਸਚਰਜਤਾ ਪ੍ਰਗਟਾਉਣ ਲਈ ਵਰਤਿਆ ਜਾਣ ਵਾਲਾ ਸ਼ਬਦ
- ਉੱਕੂ ਮਾਏ, ਅਵ. ਹੇ ਮੇਰੀ ਮਾਂ ! ਮੇਰੀ ਤੋਬਾ

**ਉਖੱਲਣਾ,** ਕ੍ਰਿ. ਸਕ. ਕੁਟਾਪਾ ਚਾੜ੍ਹਨਾ, ਬਹੁਤ ਜ਼ਿਆਦਾ ਮਾਰਨਾ

**ਉਖੜ ਪੁਖੜ,** ਵਿ. ਖਿਲਰਿਆ ਹੋਇਆ, ਬੇਤਰਤੀਬਾ
- ਉਖੜ ਪੁਖੜ ਹੋ ਜਾਣੀ, ਮੁਹਾ. ਉਥਲ ਪੁਥਲ ਹੋ ਜਾਣੀ

**ਉਗ,ਉਘ** ਇ. ਖ਼ਬਰ, ਕਨਸੋ, ਸੂਹ
- ਉਗ (ਉਘ) ਨਾ ਪਤਾਲ, ਇ. ਖ਼ਬਰ, ਸੂਹ

**ਉਗਰਨਾ,** ਕ੍ਰਿ. ਸਕ. ਮਾਰਨ ਲਈ ਹੱਥ ਚੁੱਕਣਾ
- ਉਗੱਰੀ ਤੇ ਪਈ, ਪਈ ਤੇ ਸਈ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਆਉਣ ਵਾਲੀ ਮੁਸੀਬਤ ਨੇ ਤਾਂ ਆਉਣਾ ਹੀ ਹੈ ਤਾਂ ਕਹਿੰਦੇ ਹਨ ।

**ਉੱਗਲ,** ਇ. ਹਥ ਜਾਂ ਪੈਰ ਦੇ ਅੰਗੂਠੇ ਤੋਂ ਬਿਨਾਂ ਅੰਤਲੇ ਲੰਮੇ ਅੰਗਾਂ ਵਿੱਚੋਂ ਕੋਈ ਇਕ ਅੰਗ
- ਉੱਗਲੀ ਪਕੜ ਕੇ ਪਹੁੰਚਾ ਪਕੜਨਾ, ਅਖੌ. ਜਦੋਂ ਕੋਈ ਥੋੜ੍ਹੀ ਜਿਹੀ ਚੀਜ਼ ਤੇ ਕਬਜ਼ਾ ਕਰਨ ਪਿੱਛੋਂ ਸਾਰੀ ਤੇ ਕਬਜ਼ਾ ਕਰਨ ਦੀ ਸੋਚੇ ਤਾਂ ਕਹਿੰਦੇ ਹਨ

**ਉਗਲਛ,** ਇ. ਉਗਲੀ ਹੋਈ ਵਸਤ

**ਉਗਲੱਛਣਾ,** ਕ੍ਰਿ. ਸਕ., ਉਲਟੀਆਂ ਕਰਨਾ, ਉਗਲ ਦੇਣਾ

**ਉਗਲਣਾ,** ਕ੍ਰਿ. ਅਕ. 1. ਖਿੰਡ ਪੁੰਡ ਜਾਣਾ (ਮੇਲੇ ਜਾਂ ਭੀੜ ਦਾ; 2. ਉੱਧੜ ਜਾਣਾ (ਵਲੇ ਹੋਏ ਧਾਗੇ ਆਦਿ ਦਾ); 3. ਉੱਤਰ ਜਾਣਾ ਜਾਂ ਖੁਰ ਜਾਣਾ (ਰੰਗ ਦਾ)

**ਉਗੁ,** ਪੁ. ਦੁੱਧ

ਉਂਗੇਲੂ, ਵਿ. ਕੱਚਾ ਅਤੇ ਫਿੱਕਾ ਪੈ ਜਾਣ ਵਾਲਾ (ਰੰਗ)

ਉਘਰਨਾ, ਕ੍ਰਿ. ਸਕ. ਮਾਰਨ ਲਈ ਥੱਪੜ ਜਾਂ ਸੋਟੀ ਆਦਿ ਉਲਾਰਣਾ, ਮਾਰਨ ਨੂੰ ਪੈਣਾ,

- ਉਘਰੀ ਉਘਰੀ ਪੈਣਾ, ਮੁਹਾ. ਲੜਾਈ ਵੇਲੇ ਉਛਲ ਉਛਲ ਕੇ ਲੜਨਾ, ਟੁਟ ਟੁਟ ਕੇ ਪੈਣਾ

- ਉਘਰੀ ਸੋ ਪਈ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਉਲਾਰਿਆ ਜਾਂ ਮਾਰਿਆ ਇਕ ਬਰਾਬਰ ਹੁੰਦਾ ਹੈ ਤਾਂ ਕਹਿੰਦੇ ਹਨ

ਉਘਰੀ ਮੁਘਰੀ, ਇ. ਝੁੰਗਲਮਾਟਾ

ਉਂਘਲ ਮੁੰਘਲੀ, ਇ. ਝੁੰਗਲ ਮਾਟਾ

ਉਂਘਲਾ ਮੁੰਘਲਾ, ਪੁ. ਉਹਲਾ ਮੋਹਲਾ

ਉਘੇਰਨਾ, ਕ੍ਰਿ. ਸਕ. ਮਾਰਨ ਨੂੰ ਪੈਣਾ, ਉਲਾਰਨਾ

ਉਘੋੜਨਾ, ਕ੍ਰਿ. ਸਕ. ਖੋਲਣਾ, ਚੌੜਾ ਕਰਨਾ

ਉਚੱਰ, ਕ੍ਰਿ. ਵਿ. ਉਦੋਂ ਤਕ, ਉਦੋਂ ਤੋੜੀ

- ਉਚੱਰ ਪੁੱਤਰ ਪੀਊ ਨਾ ਜਿੱਚਰ ਮੂੰਹ ਨਾ ਡਿਠੋਂ ਪਰਾਈ ਧੀਊ ਨਾ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਪੁਤਰ ਨੂੰ ਮਾਂਪਿਆਂ ਨਾਲ ਵਿਆਹ ਤੋਂ ਪਹਿਲਾਂ ਹੀ ਪਿਆਰ ਹੁੰਦਾ ਹੈ ਤਾਂ ਕਹਿੰਦੇ ਹਨ

ਉਚੜਨਾ, ਕ੍ਰਿ. ਅਕ. ਖਰੀਦ ਜਾਂ ਪਲੱਸਤਰ ਆਦਿ ਦਾ ਉਖੱੜ ਜਾਣਾ

- ਉਚੜ ਪੈੜੇ ਲਗੇ ਹੋਣਾ, ਮੁਹਾ. ਟਿੱਕ ਕੇ ਨਾ ਬੈਠਣਾ

- ਉਚੜਾਂ ਪੱਚੜਾਂ, ਉਚਾ ਪੱਚਾ ਕ੍ਰਿ. ਵਿ. ਖਾਸ ਤੌਰ ਤੇ, ਉਚੇਚਾ

- ਉੱਚੇੜਾਂ ਉਚੇੜਣਾ, ਅਖੌ. ਸੁਤੀਆਂ ਕਲਾਂ ਜਗਾਉਣਾ

ਉੱਚਾ, ਪੁ. ਕੋਈ ਚੀਜ਼ ਪਕੜਨ ਦਾ ਸੰਦ, ਚਿਮਟਾ ਵਿ. ਜ਼ਿਆਦਾ, ਬਹੁਤਾ

ਉੱਚਾ ਬੋਲਣਾ, ਮੁਹਾ. ਚੀਜ਼ ਦਾ ਮੁੱਲ ਬਹੁਤਾ ਮੰਗਣਾ

ਉਚਾਵਾਂ ਚੁੱਲ੍ਹਾ, ਵਿ. ਪੁ. 1. ਉਹ ਚੁੱਲ੍ਹਾ ਜੋ ਇਕ ਜਗ੍ਹਾ ਗੱਡਿਆ ਨਾ ਹੋਵੇ; 2. ਸਾਬਤ ਕਦਮ ਨਾ ਰਹਿਣ ਵਾਲਾ, ਫਿਰ ਜਾਣ ਵਾਲਾ

ਉੱਚੀ, ਇ. ਚਿਮਟੀ, ਮੋਚਨਾ

ਉਛੂੰ, ਪੁ. ਉਥੂੰ, ਹੱਥੂ

- ਉਛੂ ਉਛੂ ਕਰਨਾ, ਹੁਛੂ ਹੁਛੂ ਕਰਨਾ, ਮੁਹਾ. ਪਲੇ ਕੁਝ ਨਾ ਹੋਣ ਤੇ ਡੀਂਗਾਂ ਬਹੁਤੀਆਂ ਮਾਰਨੀਆਂ

ਉਜੜ ਗਿਆਂ ਦਾ, ਇ. ਇਕ ਗਾਲ੍ਹ

ਉਟ, ਪੁ. ਦੰਦ ਉਤੇ ਹੋਰ ਦੰਦ, ਪੜਦੰਦ

ਉਟਲ, ਵਿ. ਉਟਾਂ ਵਾਲਾ (ਬੰਦਾ)

ਉਠਣਾ, ਕ੍ਰਿ. ਅਕ. ਖੜੇ ਹੋਣਾ

- ਉਠੱ ਨਾ ਹੰਗਾਂ, ਫਿੱਟੇ ਮੂੰਹ ਗੋਡਿਆਂ ਨਾ, ਅਖੌ. ਜਦੋਂ ਕੋਈ ਆਪ ਤਾਂ ਕੰਮ ਕਰਨ ਜੋਗਾ ਨਾ ਹੋਵੇ ਅਤੇ ਦੋਸ਼ ਦੂਜਿਆਂ ਦੇ ਸਿਰ ਮੜੀ ਜਾਵੇ ਤਾਂ ਕਹਿੰਦੇ ਹਨ

- ਉਠੱ ਨੀ ਧੀਏ ਨਿੰਸਲ ਹੋ, ਚਰਖਾ ਛੋਡ ਤੇ ਚੱਕੀ ਝੋ, ਅਖੌ. ਜਦੋਂ ਕਿਸੇ ਨੂੰ ਸੌਖਾ ਕੰਮ ਛੁਡਵਾ ਕੇ ਔਖਾ ਕੰਮ ਲੈਣ ਲਈ ਪ੍ਰੇਰਿਆ ਜਾਵੇ ਤਾਂ ਕਹਿੰਦੇ ਹਨ

- ਉਠੀ ਜਾਣਾ, ਮੁਹਾ. 1. ਚਲਿਆ ਜਾਣਾ; 2. ਦੁਨੀਆਂ ਤੋਂ ਕੂਚ ਕਰ ਜਾਣਾ, ਮਰ ਜਾਣਾ

ਉਠੱਲ, ਇ. ਰੋਕ, ਠੱਲ੍ਹ

- ਉਠੱਲਨਾ, ਕ੍ਰਿ. ਸਕ. ਰੋਕ ਦੇਣਾ, ਠੱਲ੍ਹਣਾ

- ਉਠੱਲ ਪੈਣੀ, ਕ੍ਰਿ. ਅਕ. ਕੰਮ ਵਿਚ ਰੁਕਾਵਟ ਪੈ ਜਾਣੀ

ਉਡਣਾ, ਕ੍ਰਿ. ਅਕ. 1. ਅਕਾਸ਼ ਵਿਚ ਖੰਭਾਂ ਦੇ ਸਹਾਰੇ ਚਲਣਾ; 2. ਭੱਜ ਜਾਣਾ

ਉਡ ਉਡ ਪੈਣਾ, ਮੁਹਾ. ਬਹੁਤ ਹੀ ਸੁਹਣਾ ਲਗਣਾ

- ਉਡੱ ਗਈਆਂ ਪਰੀਆਂ ਰਹਿ ਗਏ ਜਿੰਨ, ਅਖੌ. ਜਦੋਂ ਚੰਗੇ ਬੰਦੇ ਚਲੇ ਜਾਣ ਤੇ ਪਿਛੇ ਭੈੜੇ ਬੰਦੇ ਰਹਿ ਜਾਣ ਤਾਂ ਕਹਿੰਦੇ ਹਨ

- ਉਡ ਜਾ, ਕ੍ਰਿ. ਪ੍ਰੇ. ਤੁਰਤ ਚਲੇ ਜਾਣ ਲਈ ਕਹਿਣਾ

- ਉਡਦਾ ਛਾਪਾ, ਪੁ. ਅਚਣਚੇਤ ਆਈ ਮੁਸੀਬਤ

- ਉਡਦਾ ਛਾਪਾ ਚੰਮੜਨਾ, ਮੁਹਾ. ਅਚਣਚੇਤ ਮੁਸੀਬਤ ਆ ਜਾਣੀ

- ਉਡਦਾ ਬਾਸ਼ਾ, ਉਡਦਾ ਬਾਜ਼, ਵਿ. ਪੁ. ਟੁਰਨ ਫਿਰਨ ਵਾਲਾ ਬੰਦਾ, ਰਮਤਾ

- ਉਡ ਭੰਮੀਰੀ ਸਾਵਣ ਆਇਆ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਭੰਮੀਰੀਆਂ ਸਾਵਣ ਦੇ ਮਹੀਨੇ ਮੀਂਹ ਦੀਆਂ ਸੂਚਕ ਹੁੰਦੀਆਂ ਹਨ ਤਾਂ ਕਹਿੰਦੇ ਹਨ

ਉੱਡਰਨਾ, ਕ੍ਰਿ. ਅਕ. ਉੱਡਣਾ

- ਉੱਡਾ, ਵਿ. ਅਗੇ ਨੂੰ ਝੁਕਿਆ ਹੋਇਆ, ਊਂਡਾ, (ਲਾ. ਕ੍ਰਿ. ਹੋਣਾ, ਕਰਨਾ)

ਉੱਡਾਣਾ, ਕ੍ਰਿ. ਸਕ. ਊਂਡਾ ਕਰਨਾ

ਉਡਾਰ, ਇ. ਡਾਰ

ਉਡਾਰਨਾ, ਕ੍ਰਿ. ਸਕ. ਉਡਾਉਣਾ, ਹਵਾ ਵਿਚ ਕਿਸੇ ਚੀਜ਼ ਨੂੰ ਉਡਾਉਣਾ

ਉਡਾਰੂ, ਵਿ. ਚੀਜ਼ ਨੂੰ ਉਡਾਉਣ ਵਾਲਾ

ਉਦਤਰੀ, ਇ. ਇਕ ਘਟ ਤੀਹ (29), ਉਣੱਤੀ

ਉਦਤਰੀ, ਬੁਣਤਰੀ, ਇ. ਉਣਤੀ ਬੁਣਤੀ

| | |
|---|---|
| ਉਣਨਾ, ਬੁਣਨਾ, | ਕ੍ਰਿ. ਸਕ. ਕਿਸੇ ਚੀਜ਼ ਜਾਂ ਕਪੜੇ ਨੂੰ ਬਣਾਉਣਾ, ਬੁਣਨਾ |
| ਉਤਣੂੰ, | ਪੁ. ਚਮੂਣਾ, ਚਲੂਣਾ |
| ਉਤਰ ਸਾਹੀ | ਇ. ਓਤਰਸਾਹੀ |
| ਉਤੜੂੰ | ਪੁ. ਉਤਣੂੰ, ਚਮੂਣਾ, ਚਲੂਣਾ |
| - ਉਤੜੂੰ ਲੜਨੇ | ਮੁਹਾ. ਬੇਚੈਨ ਹੋਣਾ |
| ਉੱਤਾ, | ਵਿ. ਉਤਲਾ |
| ਉਤਾਵਲ, ਉਤਾਵਲੀ, | ਇ. ਉਤਾਉਲ, ਉਤਾਂਉਲੀ, ਕਾਹਲੀ, ਛੇਤੀ |
| ਉਤਾਵਲਾ, | ਵਿ. ਛੇਤੀ ਕਰਨ ਵਾਲਾ, ਕਾਹਲਾ |
| ਉਤੇ'ਲੇ, | ਕ੍ਰਿ. ਵਿ. ਉਸੇ ਵੇਲੇ, ਉਸੇ ਸਮੇਂ |
| ਉਥਰੂੰ, | ਪੁ. ਉਥਰੂ, ਹੱਥੂ, ਉਖੂੰ |
| ਉਖੂੰ, | ਕ੍ਰਿ. ਵਿ. ਉਸ ਥਾਂ ਤੋਂ, ਉਥੋਂ |
| - ਉਥੈ, | ਕ੍ਰਿ. ਵਿ. ਉਸ ਥਾਂ ਤੇ, ਉੱਥੇ |
| - ਉਥੈ, ਕੁੱਥੈ | ਕ੍ਰਿ. ਵਿ. ਉਥੇ ਕਿੱਥੇ |
| ਉਦੱਣ, | ਕ੍ਰਿ. ਵਿ. ਉਸ਼ ਦਿਨ, ਓਦਣ |
| - ਉਦੱਣ ਕਿੱਦਣ, | ਕ੍ਰਿ. ਵਿ. ਓਦੋਂ ਕਦੋਂ |
| - ਉਦੈਂ, | ਕ੍ਰਿ. ਵਿ. ਉਸ ਦਿਨ, ਉਦਣ ਓਦੋਂ |
| - ਉਦੈ, ਕਿੱਦੇ, | ਕ੍ਰਿ. ਵਿ. ਉਹਦੇ ਕੀਹਦੇ, ਕਿਸਦੇ |
| - ਉਦੋਕਣਾ, | ਕ੍ਰਿ. ਵਿ. ਉਸ ਦਿਨ ਦਾ, ਉਦੋਂ ਦਾ |
| - ਉਦੋਂ ਦਾ, | ਵਿ. ਤਦ ਦਾ |
| ਉਧੱਰ ਕੁੱਧਰ, | ਕ੍ਰਿ. ਵਿ. ਓਧਰ ਕਿੱਧਰ, ਕਿਹੜੇ ਪਾਸੇ, ਕਿਸ ਪਾਸੇ |
| - ਉਧਰੋਂ ਕੁਧਰੋਂ, | ਕ੍ਰਿ. ਵਿ. ਕਿਹੜੇ ਪਾਸਿਉਂ, ਕਿਸ ਤਰਫ ਤੋਂ |
| ਉਧਰੇੜ, ਉਧਰੇੜਨਾ, | ਕ੍ਰਿ. ਸਕ. ਸੀਤੇ ਹੋਏ ਕਪੜੇ ਨੂੰ ਦੁਬਾਰਾ ਖੋਲ੍ਹਣਾ ਤੇ ਵੱਖ ਵੱਖ ਕਰਨਾ |
| ਉਧਲ, ਉਧਲੀ, | ਇ. ਕੱਢ ਕੇ ਲਿਆਂਦੀ ਹੋਈ ਤੀਵੀਂ, ਨਸਾਈ ਹੋਈ ਤੀਵੀਂ |
| - ਉਧਲ ਗਈਆਂ ਨੂੰ ਦਾਜ ਕੇਹਾ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਮਨਮਾਨੀ ਕਰਨ ਵਾਲੇ ਨੂੰ ਅਧਿਕਾਰ ਮੰਗਣ ਦਾ ਹੱਕ ਨਹੀਂ ਰਹਿੰਦਾ ਤਾਂ ਕਹਿੰਦੇ ਹਨ |
| - ਉਧਲ ਗਈ ਦਾ, | ਇ. ਇਕ ਗਾਲ੍ਹ ਜੋ ਅਕਸਰ ਸਿੱਠਣੀਆਂ ਵਿਚ ਵਰਤੀ ਜਾਂਦੀ ਹੈ |
| ਉਧੜ, | ਪੁ. ਉਧੜਿਆ ਹੋਇਆ ਕੱਪੜਾ |
| - ਉਧੜ ਪਧੜ, ਉਧੜ ਗੁਧੜ, | ਪੁ. ਖਿਲਾਰਾ, ਖਲਾਰ |
| - ਉਧੜ ਪਧੜ ਗੰਢਣਾ, | ਕ੍ਰਿ. ਸਕ. ਉਧੜੇ ਹੋਏ ਕੱਪੜੇ ਦੁਬਾਰਾ ਸੀਊਣੇ |
| ਉੱਧੜਨਾ, | ਕ੍ਰਿ. ਅਕ. ਸੀਤੇ ਹੋਏ ਕੱਪੜੇ ਦੀ ਸਿਊਣ ਦਾ ਖੁਲ੍ਹ ਜਾਣਾ |
| ਉਨਸ ਖੁਣਸ, | ਇ. ਪਿਆਰ ਤੇ ਨਫ਼ਰਤ (ਲਾ. ਕ੍ਰਿ. ਰੱਖਣੀ, ਕਰਨੀ) |
| ਉਨਟਾ, | ਵਿ. 1. ਉਡਣ ਵਾਲਾ; 2. ਉਡਦਾ ਹੋਇਆ |
| ਉਨੱਤਰੀ, | ਇ. ਉਨੱਤੀ ਦੀ ਸੰਖਿਆ, ਇਕ ਘਟ ਤੀਹ (29), ਉਨੱਤੀ |
| - ਉਨੱਤਰੀਆਂ, | ਵਿ. ਉਨੱਤੀਆਂ, ਉਨੱਤੀਵਾਂ |
| ਉਨੂੰ, | ਪੁ. 1. ਲੀਰਾਂ ਦਾ ਬਣਿਆ ਹੋਇਆ ਇਕ ਬਿਨੂੰ ਜੋ ਜ਼ਨਾਨੀਆਂ ਭਾਰ ਚੁੱਕਣ ਵੇਲੇ ਸਿਰ ਤੇ ਰਖਦੀਆਂ ਹਨ, ਇੱਨੂੰ; 2. ਸਿੱਧੜ ਜਾਂ ਲੱਲ੍ਹੇ ਮਨੁੱਖ ਲਈ ਵਰਤਿਆ ਜਾਣ ਵਾਲਾ ਸ਼ਬਦ |
| ਉਪਰਲੀ ਪਾਂਡ, | ਇ. ਮੁਹੱਲੇ ਤੇ ਗਲੀ ਵਾਸਤੇ ਵਰਤਿਆ ਜਾਣ ਵਾਲਾ ਸ਼ਬਦ |
| ਉਪਰਾ | ਵਿ. 1. ਉੱਪਰ ਦਾ, ਉੱਪਰਲਾ, ਉਤਲਾ; 2. ਓਪਰਾ |
| - ਉਪਰਾਂ | ਕ੍ਰਿ. ਵਿ. ਉੱਤੇ ਨੂੰ, ਉਤਾਂਹ |
| - ਉਪਰਿਆਂ ਕਰਨਾ, | ਮੁਹਾ. ਓਪਰਾਪਣ ਮਹਿਸੂਸ ਕਰਨਾ |
| - ਉਪਰੂੰ, | ਕ੍ਰਿ. ਵਿ. ਉੱਪਰੋਂ, ਉੱਤੋਂ |
| - ਉਪਰੂੰ ਉਪਰੂੰ, | ਕ੍ਰਿ. ਵਿ. ਉੱਪਰੋਂ ਉੱਪਰੋਂ, ਉੱਤੋਂ ਉੱਤੋਂ |
| - ਉਪਰੋਂ ਤਲੀ, | ਕ੍ਰਿ. ਵਿ. ਉਪਰਥਲੀ, ਅੱਗੜ ਪਿੱਛੜ |
| - ਉਪਰੋਂ ਤਲੀ ਨੇ, | ਵਿ. ਉਪਰਥਲੀ ਦੇ, ਅੱਗੜ ਪਿੱਛੜ ਦੇ |
| ਉਫ਼ ਉਫ਼, | ਇ. ਦੁੱਖ ਵਿਚ ਹੋਕਾ ਭਰਨ ਦੀ ਅਵਾਜ਼ |
| - ਉਫ਼ ਉਫ਼ ਕਰਨੀ, | ਕ੍ਰਿ. ਸਕ. ਦੁਖੀ ਹੋ ਕੇ ਹੌਕੇ ਭਰਨੇ, ਬਹੁਤ ਜ਼ਿਆਦਾ ਦੁਖੀ ਹੋਣਾ |
| ਉਫ਼ਰਾਂ, | ਕ੍ਰਿ. ਵਿ. ਉਤਾਂਹ, ਉੱਪਰ |
| - ਉਫ਼ਰਾਂ ਉਫ਼ਰਾਂ ਕਰਨੀ, | ਮੁਹਾ. ਉਫ਼ ਉਫ਼ ਕਰਨੀ |
| ਉਫੱਲਣਾ, | ਕ੍ਰਿ. ਅਕ. ਉਛੱਲਣਾ |
| ਉੱਬਰ, | ਇ. ਉਮਰ |
| - ਉੱਬਰਾਂ ਦਾ ਰੋਣਾ, | ਵਾ. ਅੰ. ਸਾਰੀ ਉਮਰ ਦਾ ਦੁੱਖ |
| - ਉੱਬਰਾਂ ਦਾ ਰੋਣਾ ਪੈ ਜਾਣਾ, | ਮੁਹਾ. ਸਾਰੀ ਉਮਰ ਦਾ ਝਗੜਾ ਖੜ੍ਹਾ ਰਹਿਣਾ |
| - ਉੱਬਰਾਂ ਨਾ, ਉਮਰਾਂ ਨਾ, ਉਮਰੈ ਨਾ | ਵਿ. ਉਮਰਾਂ ਦਾ, ਬਹੁਤ ਪਰਾਣਾ |

ਉਬਰਣਾ, ਕ੍ਰਿ. ਅਕ. ਉਭਰਨਾ, ਉੱਠਣਾ

ਉਬੜ, ਵਿ. ਮੂਰਖ, ਬੇਵਕੂਫ਼

ਉਬੱੜ ਖੁੱਬੜ, ਇ. ਉਹ ਧਰਤੀ ਜਿਹੜੀ ਗਾਰੇ ਅਤੇ ਖੋਭੇ ਵਾਲੀ ਹੋਵੇ

ਉੱਬਾਹ, ਪੁ. ਪਾਣੀ ਦਾ ਚਸ਼ਮਾਂ, ਉਮਾਂਹ

- ਉੱਬਾਊ ਚਸ਼ਮਾ, ਪੁ. ਆਪਣੇ ਆਪ ਫੁੱਟਣ ਵਾਲਾ ਚਸ਼ਮਾ

- ਉੱਬਾਊ ਪਾਣੀ, ਪੁ. ਧਰਤੀ ਵਿਚੋਂ ਆਪਣੇ ਆਪ ਬਾਹਰ ਆਉਣ ਵਾਲਾ ਪਾਣੀ

- ਉੱਬਾਹੂ, ਵਿ. ਉਮਾਹੂ

ਉਭਰਨਾ, ਕ੍ਰਿ. ਅਕ. ਬੋਲਣਾ, ਉਭਾਸਰਨਾ

ਉਮਣਾ, ਕ੍ਰਿ. ਅਕ. ਪੈਦਾ ਹੋਣਾ

ਉਮਦਾ, ਕ੍ਰਿ. ਅਕ. ਧਰਤੀ ਵਿਚੋਂ ਪਾਣੀ ਆਪਣੇ ਆਪ ਬਾਹਰ ਆਉਣਾ, ਉਮਨਣਾ

ਉਮਦੀ, ਵਿ. ਉੱਤਮਾ; "ਚਾਰ ਕੁ ਸੈ ਹੋਰ ਲਿਖ ਲਿਆਏ ਸੂਰਤ ਸੋਹਣੀ ਉਮਦੀ" (ਸੈਫ਼)

ਉਮੀਆਂ, ਇ. (ਬ.ਵ.) ਕੱਚੀ ਕਣਕ ਦੇ ਭੁੱਜੇ ਹੋਏ ਦਾਣੇ

- ਉਮੀਆਂ ਭੁੰਨਣੀਆਂ, ਕ੍ਰਿ. ਸਕ. ਕੱਚੀ ਕਣਕ ਦੇ ਦਾਣੇ ਭੁੰਨਣੇ

ਉਮੈਦੀ, ਵਿ. ਉਮੀਦ ਵਾਲਾ : "ਕੈਦੇ ਅੰਦਰ ਹਾਂ ਉਮੈਦੀ, ਪੀ ਕੇ ਜਾਮ ਸਬਰ ਦਾ" (ਸੈਫ਼)

ਉਰਾ, ਵਿ. ਉਰਲਾ

- ਉਰਾਂ, ਕ੍ਰਿ. ਵਿ. ਉਰੇ, ਇੱਧਰ

- ਉਰਾਰ ਪਾਰ, ਵਿ. ਆਰ ਪਾਰ

- ਉਰਾਰਾ, ਵਿ. ਇਧਰ ਦਾ, ਉਰੇ ਦਾ (ਪਾਸਾ)

- ਉਰਾਰਾ ਪਾਰਾ, ਵਿ. ਉਰਾਰਲਾ ਪਰਲਾ

- ਉਰਿਆ, ਵਿ. ਇਸ ਪਾਸੇ ਦਾ, ਉਰਲਾ

ਉਲੱਣ-ਬਾਕੀ, ਇ. ਬੱਚਿਆਂ ਦੀ ਇਕ ਖੇਡ ਜਿਸ ਵਿਚ ਗੇਂਦ ਨੂੰ ਉਤਾਂਹ ਉਛਾਲ ਕੇ ਬੋਚਦੇ ਹਨ

ਉਲੱਣਾ, ਕ੍ਰਿ. ਸਕ. ਉਲਾਰਨਾ, ਉਛਾਲਣਾ

ਉਲੱਰਨਾ, ਕ੍ਰਿ. ਅਕ. ਟੇਢਾ ਹੋਣਾ, ਇਕ ਪਾਸੇ ਵੱਲ ਨੂੰ ਝੁਕਿਆ ਹੋਣਾ

- ਉਲੱਰ ਬਾਹੀਂ ਸਲੱਖਣੀ, ਵਿਚੋਂ ਪੱਛੀ ਸੱਖਣੀ, ਅਖੌ. ਜਦੋਂ ਕੋਈ ਥੋਥਾ ਵਿਅਕਤੀ ਉਪਰੋਂ ਫੜ੍ਹਾਂ ਮਾਰੇ ਤਾਂ ਕਹਿੰਦੇ ਹਨ

ਉਲੜੂ, ਵਿ. ਪੁ. ਉਲੂ ਦਾ ਪੱਠਾ

ਉਲ੍ਹਾ, ਪੁ. ਹੁੱਲ੍ਹਾ, ਚੁੱਲ੍ਹਾ

ਉਲੂ ਬਾਟਾ, ਵਿ. ਮੂਰਖ, ਬੇਵਕੂਫ਼

ਉ 'ਲੈ ਕ੍ਰਿ. ਵਿ. ਉਸੇ ਵੇਲੇ

ਉੜਸਣਾ, ਕ੍ਰਿ. ਸਕ. ਅੜੁੰਗਣਾ

ਉੜਚਣ, ਇ. 1. ਅੜਚਣ, ਰੁਕਾਵਟ; 2. ਗੁੰਝਲ

- ਉੜਚਣ ਪੈਣੀ, ਕ੍ਰਿ. ਸਮਾ. ਅੜਚਣ ਪੈਣੀ, ਰੁਕਾਵਟ ਪੈ ਜਾਣੀ

ਉੜਨਾ, ਕ੍ਰਿ. ਸਕ. 1. ਨੀਵਾਂ ਹੋਣਾ, ਝੁਕਣਾ ; 2. ਭੱਜਣਾ

- ਉੜਨੀ ਧਾਰਨ, ਇ. 1. ਉੜਦੀ ਧਾਰਨ, ਤੱਕੜੀ ਦਾ ਜਿਹੜਾ ਪਾਸਾ ਭਾਰਾ ਹੋਵੇ; 2. ਤਕੜੇ ਪੱਖ ਵ੍ਹਲਦਾ

- ਉੜਨੀ ਧਾਰਨ ਹੋਣਾ, ਮੁਹਾ. ਤਕੜੇ ਪਾਸੇ ਵਲ ਹੋ ਜਾਣਾ

ਊਹਯੋ, ਪੜ. ਉਹੋ, ਉਹੀ

ਊਹਰ, ਕ੍ਰਿ. ਵਿ. ਉਸ ਪਾਸੇ, ਉੱਧਰ

- ਊਹਰ ਕੂਹਰ, ਕ੍ਰਿ. ਵਿ. ਉਧੱਰ ਕਿੱਧਰ

- ਊਹੈ ਜੇਹਾ, ਵਿ. ਉਹੋ ਜਿਹਾ, ਉਸ ਵਰਗਾ

ਊਂਠ, ਪੁ. ਰੇਗਿਸਥਾਨੀ ਪਾਲਤੂ ਪਸ਼ੂ, ਉੱਠ

- ਊਂਠ ਅੜਾਂਦੇ ਲੰਘ ਗਏ, ਕੇ ਅਧਾਰ ਡੰਗੋਰੀ ਨਾ, ਅਖੌ. ਜਦੋਂ ਕਿਸੇ ਚੀਜ਼ ਦੇ ਹੁੰਦੇ ਸੁੰਦੇ ਉਸ ਦਾ ਲਾਭ ਨਾ ਉਠਾਇਆ ਜਾਵੇ ਤਾਂ ਕਹਿੰਦੇ ਹਨ

- ਊਠ ਕਣਕੇ ਛੱਡੀਏ ਵਤ ਚੁਣ ਚੁਣ ਜਵਾਈ ਖਾਏ, ਅਖੌ. ਜਦੋਂ ਕੋਈ ਵਿਅਕਤੀ ਆਪਣੀ ਖਸਲਤ ਜਾਂ ਸੁਭਾਅ ਕਾਰਨ ਮੰਦੀ ਜਾਂ ਘਟੀਆ ਚੀਜ਼ ਚੁਣੇ ਤਾਂ ਕਹਿੰਦੇ ਹਨ

- ਊਂਠ ਦੀ ਧੌਣ ਵਿੰਗੀ, ਅਖੌ. ਜਦੋਂ ਕੋਈ ਬੰਦਾ ਸਿੱਧੀ ਤਰ੍ਹਾਂ ਗੱਲ ਨਾ ਕਰੇ ਤਾਂ ਕਹਿੰਦੇ ਹਨ

- ਊਂਠਾਂ ਲਈ ਕਿਨ ਛਪਰ ਛਾਏ, ਅਖੌ. ਜਦੋਂ ਕਿਸੇ ਮਿਹਨਤੀ ਵਿਅਕਤੀ ਨੂੰ ਪੂਰੀਆਂ ਸਹੂਲਤਾਂ ਨਾ ਦਿੱਤੀਆਂ ਜਾਣ ਤਾਂ ਕਹਿੰਦੇ ਹਨ

- ਊਂਠਾਂ ਲਹਾਈ ਚੰਗੀ ਕਿ ਚੜ੍ਹਾਈ ਹਰਦੂ ਲਾਹਨਤ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਕੋਈ ਵੀ ਕੰਮ ਕਰਨਾ ਔਖਾ ਹੁੰਦਾ ਹੈ ਤਾਂ ਕਹਿੰਦੇ ਹਨ

ਊਦਾ, ਵਿ. ਬੈਂਗਣੀ ਰੰਗ ਦਾ, ਊਦੇ ਰੰਗ ਦਾ (ਕੱਪੜਾ)

ਊਂਦਾ, ਪੁ. ਸੂਰ

ਓਖਰ, ਪੁ. ਖ਼ਰਾਬ ਹੋਇਆ ਚਾਰਾ ਜਾਂ ਦਾਣਾ

ਓਗਰਾ, ਪੁ. 1. ਚਾਵਲਾਂ ਦੀ ਪਿੱਛ; 2. ਬਕਬਕਾ ਤੇ ਬੇਸੁਆਦਾ ਪਕਵਾਨ

- ਓਗਰਾ ਪੀਣਾ, ਕ੍ਰਿ. ਸਕ. ਚਾਵਲਾਂ ਦੀ ਪਿੱਛ ਵਿਚ ਲੂਣ ਪਾ ਕੇ ਪੀਣਾ

ਓਗੜ, ਵਿ. ਮੂਰਖ, ਬੇਵਕੂਫ਼

| | |
|---|---|
| ਓਚਰੇ ਰੱਬ ਗੋਚਰੇ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਗਰੀਬਾਂ ਜਾਂ ਨਿਮਾਣਿਆਂ ਦਾ ਪਰਮਾਤਮਾ ਹੀ ਹੁੰਦਾ ਹੈ ਤਾਂ ਕਹਿੰਦੇ ਹਨ |
| ਓਜੱਰੀ, | ਪੁ. ਇਕ ਕਿਸਮ ਦਾ ਘਟੀਆ ਅੰਨ |
| - ਓਜੱਰੀ ਨਾ ਬਣਾਇਆ ਪਲਾਅ, ਮੁੜ ਗੋਹੇ ਦਾ ਗੋਹਾ | ਅਖੌ. ਜਦੋਂ ਕਿਸੇ ਘਟੀਆ ਚੀਜ਼ ਤੇ ਮਿਹਨਤ ਕੀਤੀ ਜਾਵੇ ਪਰ ਉਹ ਫਿਰ ਵੀ ਘਟੀਆ ਹੀ ਰਹੇ ਤਾਂ ਕਹਿੰਦੇ ਹਨ |
| - ਓਠ, | ਪੁ. ਹੋਠ, ਬੁੱਲ੍ਹ |
| ਓੱਤਰਸਾਹੀ, | ਇ. ਹਫ ਜਾਣ ਦਾ ਭਾਵ, ਹੌਕਣੀ, (ਲਾ. ਕ੍ਰਿ. ਲੱਗਣੀ) |
| ਓਤਰ ਨੱਖਤਰ, | ਵਿ. ਔਤਰ ਨੱਖਤਰ |
| - ਓਤਰਾ, | ਵਿ. ਔਤਰਾ |
| - ਓਤਰੀ ਨਾ, | ਵਿ. ਪੁ ਔਤਰੀ ਦਾ (ਗਾਲ੍ਹ) |
| ਓਪਰਿਹਾਂ, | ਪੁ. ਓਪਰਾਪਣ, ਬੇਗਾਨਾਪਣ, (ਲਾ. ਕ੍ਰਿ. ਕਰਨਾ, ਮੰਨਣਾ) |
| ਓੜ, | ਇ. ਓੜਕ, ਅਖ਼ੀਰ, ਅੰਤ, (ਲਾ. ਕ੍ਰਿ. ਕਰਨੀ, ਕਰ ਦੇਣੀ) |
| - ਓੜਕ ਹੋਣੀ, | ਕ੍ਰਿ. ਅਕ. ਅੰਤ ਆ ਜਾਣਾ, ਅਖ਼ੀਰ ਆ ਜਾਣਾ |
| - ਓੜ ਬੰਨਾਂ, | ਪੁ. ਓੜਕ ਬੰਨਾਂ |
| ਓੜਾ, | ਪੁ. ਅੜਿਕਾ , ਰੁਕਾਵਟ (ਲਾ. ਕ੍ਰਿ. ਲਾਉਣਾ, ਪਾਉਣਾ) |

# ਅ

| | |
|---|---|
| ਅਸ, | ਪੜ, ਅਸੀਂ |
| - ਅਸ ਕੀ, | ਪੜ, ਅਸਾਂ ਨੂੰ, ਅਸਾਨੂੰ |
| - ਅਸਾਂ ਕੀ, | ਪੜ, ਅਸੀਂ ਤੁਸੀਂ |
| ਅਸ਼ਕਰ, ਅਸਕਰ | ਕ੍ਰਿ. ਵਿ. ਬਹੁਤ ਵਾਰ , ਅਕਸਰ: "ਆਪਣੇ ਵਡਿਆਂ ਦੀ ਅਕਸਰ ਗੱਲ ਮੰਨਣੀ ਪੈਂਦੀ ਹੈ" |
| ਅਸਗਾਹ, | ਵਿ. ਬਹੁਤ ਡੂੰਘਾ, ਅਗਾਧ |
| ਅਸਧਾਤਪੁਣਾ, | ਪੁ. ਹਰਾਮੀ ਹੋਣ ਦਾ ਭਾਵ, ਹਰਾਮਜ਼ਦਗੀ |
| ਅਸਧਾਤੀ, | ਵਿ. ਹਰਾਮੀ |
| ਅਸਮੱਤਰ, | ਪੜ. ਹਮਾਤੜ |
| ਅਸਾਂਹ, | ਪੜ. ਅਸਾਨੂੰ, ਸਾਨੂੰ |
| - ਅਸਾਂਹ ਤੁਸਾਂਹ, | ਪੜ. ਅਸੀਂ ਤੁਸੀਂ: "ਕੰਮ ਅਸਾਂਹ, ਤੁਸਾਂਹ ਮਿਲ ਕੇ ਕਰਨਾ ਹੈ, ਹੋਰ ਕੌਣ ਕਰੇਗਾ" |
| ਅਸਾੜਾ, | ਪੜ. ਅਸਾਡਾ, ਸਾਡਾ, ਅਸਾਂ ਦਾ |
| ਅਸਿਓਂ, | ਪੁ. ਅੱਸੂ |
| ਅੱਸੇ, | ਪੁ. ਅੱਸੂ |
| ਅਸੇਂ ਮਾਂਹ ਸਿਆਲਾ ਦਿਾਂਹ ਧੁਪਾਂ ਰਾਤੀਂ ਪਾਲਾ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਅੱਸੂ ਦੇ ਮਹੀਨੇ ਵਿਚ ਦਿਨੇ ਧੁੱਪ ਅਤੇ ਰਾਤ ਨੂੰ ਠੰਢ ਹੁੰਦੀ ਹੈ ਤਾਂ ਕਹਿੰਦੇ ਹਨ |
| ਅਹਾ, ਅਹਿਆ, | ਕ੍ਰਿ. ਅਪੂ. ਹੋਣਾ ਦਾ ਭੂਤਕਾਲ, ਹੈਸੀ, ਸੀ |
| ਅਹਿੰਗਰਨਾ, ਅਹਿੰਗੜਨਾ, | ਕ੍ਰਿ. ਅਕ. ਤੀਘੜਨਾ |
| ਅਹਿਣ, | ਇ. ਔਲੇ, ਗੜੇ: " ਬਾਰਸ਼ ਵਿਚ ਕਦੇ ਕਦੇ ਅਹਿਣ ਭੀ ਵਰ੍ਹਦੀ ਹੈ" |
| ਅਹਿਮਖ, | ਵਿ. ਅਹਿਮਕ, ਮੂਰਖ |
| - ਅਹਿਮਖਤਾ, | ਇ. ਮੂਰਖਤਾ, ਬੇਵਕੂਫ਼ੀ |
| - ਅਹਿਮਖੀ, | ਇ. ਮੂਰਖਤਾ, ਮੂੜ੍ਹਪੁਣਾ |
| ਅਹੁਦੀ, | ਇ. ਉਮਰ, ਅਉਧ, ਆਯੂ |
| - ਅਹੁਦੀ ਪੁੱਗਣੀ, | ਮੁਹਾ. ਉਮਰ ਪੂਰੀ ਹੋ ਜਾਣੀ |
| ਅਹੁਰ, | ਇ. 1. ਰਾਈ; 2. ਰੋਗ, ਬੀਮਾਰੀ |
| ਅਹੈ, | ਕ੍ਰਿ. ਅਪੂ, ਹੈ; "ਜੇ ਤੁਹਾਡੇ ਕੋਈ ਚੀਜ਼ ਅਹੇ ਤਾਂ ਮੈਨੂੰ ਦੇ ਦਿਉ" |
| ਅੱਕ, | ਪੁ. ਇੱਕ ਜੰਗਲੀ ਬੂਟਾ ਜੋ ਕੌੜਾ ਹੁੰਦਾ ਹੈ |
| - ਅੱਕੀ ਪਲਾਹੀ ਹੱਥ ਮਾਰਨਾ, | ਮੁਹਾ. ਯਤਨ ਕਰਨਾ, ਕੋਸ਼ਿਸ਼ ਕਰਨਾ |
| ਅੱਕਣਾ, | ਕ੍ਰਿ. ਅਕ. ਦੁਖੀ ਹੋਣਾ, ਤੰਗ ਹੋਣਾ |
| - ਅੱਕੀ ਜਾਣਾ, | ਕ੍ਰਿ. ਅਕ.ਤੰਗ ਆ ਜਾਣਾ, ਦੁਖੀ ਹੋ ਜਾਣਾ |
| ਅੱਕਸਨ, | ਪੁ. ਇਕ ਕੌੜਾ ਜੰਗਲੀ ਬੂਟਾ ਜਿਸ ਦੇ ਪੱਤੇ ਫੋੜੇ ਫਿਨਸੀਆਂ ਦੂਰ ਕਰਦੇ ਹਨ |
| ਅੱਕਤਰੀ ਜਾਂ ਕੜ੍ਹੀ, | ਪੁ. ਤੀਹ ਜਾਂ ਇੱਕ, ਇੱਕਤੀ |
| - ਅਕੱਤਰੀਆਂ, | ਵਿ. ਇੱਕਤੀਆਂ , ਇਕਤੀਵਾਂ |
| ਅਕਲ, | ਇ. ਸੂਝ, ਸਿਆਣਪ |
| - ਅਕਲੋਂ ਘੁੱਥੀ ਡੂੰਮਣੀ ਸੁਰਮਾ ਪਾਵੇ ਨੱਕ, | ਅਖੌ. ਜਦੋ ਕੋਈ ਬੇਅਕਲ ਵਿਅਕਤੀ ਪੁੱਠੇ ਕੰਮ ਕਰੇ ਤਾਂ ਕਹਿੰਦੇ ਹਨ |

ਅਕੜਾ, ਇ. ਅੱਕ ਦਾ ਫਲ

ਅਕੜੀ, ਅਕੜੀਆ, ਵਿ. ਹੰਕਾਰੀ, ਅਭਿਮਾਨੀ

ਅਕੜੇ, ਅਕੜੇਸ, ਇ. ਸਰੀਰ ਭੱਜ ਟੁੱਟ, ਅਕੜੇਵਾਂ:"ਬੁਖਾਰ ਚੜ੍ਹਨ ਤੋਂ ਪਹਿਲਾਂ ਅਕੜੇਸ ਆਉਂਦੇ ਹਨ"

- ਅਕੜੇਸ ਆਉਣੇ, ਮੁਹਾ. ਸਰੀਰ ਵਿਚ ਸੁਸਤੀ ਅਤੇ ਅਕੜੇਵੇਂ ਆਉਣੇ, ਤਾਪ ਚੜ੍ਹਨ ਤੋਂ ਪਹਿਲੀ ਹਾਲਤ

ਅਕਾਉਣਾ , ਕ੍ਰਿ. ਸਕ.ਦੁਖੀ ਕਰਨਾ, ਤੰਗ ਕਰਨਾ

- ਅਕਾਈ ਮਾਰਨਾ, ਅਕੱਈ ਮਾਰਨਾ, ਮੁਹਾ. ਦੁਖੀ ਕਰਨਾ, ਤੰਗ ਕਰਨਾ

ਅਕਾਸ਼ਤੀ, ਇ. ਇਕਾਦਸ਼ੀ

ਅੱਖ, ਇ. ਨੈਣ (ਨੇਤਰ)

- ਅੱਖ ਚੁੱਬਣੀ, ਮੁਹਾ. ਚੋਬ ਅੱਖ ਨੂੰ ਲਗਣੀ

- ਅੱਖ ਪਰਤਣੀ, ਮੁਹਾ. ਅੱਖ ਫੇਰ ਲੈਣੀ, ਕਿਸੇ ਵਲੋਂ ਮੂੰਹ ਮੋੜ ਲੈਣਾ

- ਅੱਖ ਫਰੱਖੀ ਨ ਮਿਲੇ ਮੂੰਹ ਵਿੱਚ,ਰਿਹਾ ਗਰਾਹ, ਲਖ ਲਾਹਨਤ ਤੈਨੂੰ, ਸੁਥਰਿਆ ਜੇ ਦੰਮ,ਦਾ ਕਰੇ ਵਿਸਾਹ, ਅਖੌ. ਜਦੋ ਇਹ ਦੱਸਣਾ ਹੋਵੇ ਕਿ ਮੌਤ ਦਾ ਕੋਈ ਸਮਾਂ ਨਹੀਂ ਹੁੰਦਾ ਤਾਂ ਕਹਿੰਦੇ ਹਨ

- ਅੱਖਾਂ ਉਘੇੜਨੀਆਂ, ਮੁਹਾ. ਅੱਖਾਂ ਖੋਲਣੀਆਂ

- ਅੱਖਾਂ ਅੱਗੇ ਸਰਿਓਂ ਫੁਲਣੀ, ਮੁਹਾ. 1. ਹਰਾ ਹਰਾ ਨਜ਼ਰ ਆਉਣਾ, ਹੰਕਾਰਿਆ ਜਾਣਾ; 2. ਚੱਕਰ ਆਉਣਾ, ਘੁਮੇਰੀ ਆਉਣਾ

- ਅੱਖਾਂ ਕੈਰੀਆਂ ਕਰਨੀਆਂ, ਮੁਹਾ. ਗੁੱਸੇ ਵਿਚ ਟੇਢੀਆਂ ਅੱਖਾਂ ਨਾਲ ਵੇਖਣਾ

- ਅੱਖਾਂ ਨੂਟ ਜਾਣਾ, ਮੁਹਾ. ਮਰ ਜਾਣਾ (ਅੱਖਾਂ ਮੀਟਣੀਆਂ)

- ਅੱਖਾਂ ਵਿੱਚ ਲੂਣ ਬਾਹਣਾ (ਬਾਹਰੀ ਜਾਣਾ), ਮੁਹਾ. ਬਹੁਤ ਚਲਾਕੀ ਕਰਨਾ, ਧੋਖਾ ਕਰਨਾ

- ਅੱਖੀ ਤਕ ਕੈ ਮੱਖੀ ਨਹੀਂ ਖਾਧੀ ਵੈਂਦੀ, ਅਖੌ. ਜਦੋ ਇਹ ਦੱਸਣਾ ਹੋਵੇ ਕਿ ਜਾਣ ਬੁਝ ਕੇ ਕੋਈ ਮਾੜਾ ਕੰਮ ਨਹੀਂ ਕੀਤਾ ਜਾ ਸਕਦਾ ਤਾਂ ਕਹਿੰਦੇ ਹਨ

- ਅੱਖੀਂ ਨੂਟਦਿਆਂ ਵਰ੍ਹੇ ਲੰਘ ਜਾਂਦੇ ਨੇ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਸਮਾਂ ਲੰਘਦੇ ਦੇਰ ਨਹੀਂ ਲਗਦੀ ਤਾਂ ਕਹਿੰਦੇ ਹਨ

- ਅੱਖੀਂ ਪਾਇਆ ਨਾ ਡਹਿਕਣਾ, ਮੁਹਾ. ਅੱਖਾਂ ਵਿਚ ਨਾ ਰੜਕਣਾ (ਚੰਗਾ ਹੋਣਾ), ਬਹੁਤ ਸਾਊ ਤੇ ਭਲਾਮਾਣਸ ਹੋਣਾ

- ਅੱਖੋਂ ਓਹਲੇ ਘੱਤ ਬੜੋਲੇ, ਅਖੌ. ਜਿਹੜੀ ਚੀਜ਼ ਅੱਖੋਂ ਓਹਲੇ ਹੋ ਜਾਵੇ ਉਸ ਨੂੰ ਜਿੱਥੇ ਮਰਜ਼ੀ ਰੱਖੋ ਤਾਂ ਕਹਿੰਦੇ ਹਨ

- ਅੱਖੋਂ ਅੰਨ੍ਹੀ ਨਾ ਨੈਣ ਸੁਖ, ਅੱਖੋਂ ਅੰਨ੍ਹੀ ਘੜੋਲੇ ਸੁਰਮਾ, ਅੱਖੋਂ ਅੰਨ੍ਹੀ ਨਾਂ ਚਿਰਾਗ ਬੀਬੀ, ਅਖੌ. ਜਦੋਂ ਕੋਈ ਫੋਕੀਆਂ ਫੜ੍ਹਾਂ ਮਾਰੇ ਤਾਂ ਕਹਿੰਦੇ ਹਨ

- ਅਖੋਨਾ, ਪੁ. ਅੱਖ ਦਾ ਕੋਨਾ

ਅਖ਼ਤਾ, ਵਿ. ਕਾਹਲਾ

- ਅਖ਼ਤਾ ਜਾਣਾ, ਮੁਹਾ. ਕਾਹਲਾ ਪੈਣਾ

- ਅਖਤਾ ਪਾਉਣਾ, ਮੁਹਾ. ਕਾਹਲ ਪਾ ਦੇਣੀ

ਅਖੱੜ, ਵਿ. ਜ਼ਿੱਦੀ, ਹਠੀ, ਝਗੜਾਲੂ

- ਅਖੜ ਖਾਂਦਾ, ਵਿ. 1. ਮੂਰਖ, ਬੇਵਕੂਫ; 2. ਹੰਕਾਰੀ, ਅਭਿਮਾਨੀ

- ਅਖੜਾਪਣ, ਪੁ. ਮੂਰਖਤਾ, ਬੇਵਕੂਫੀ

ਅਖੈ, ਅਵ.,ਅਕੇ, ਕਿ

ਅਖੋੜ, ਪੁ. ਖੋੜ, ਅਖਰੋਟ

- ਅਖੋੜੀ, ਇ. ਖ਼ੋੜੀ

ਅੱਗ, ਇ. ਸਾੜਨ ਬਾਲਨ ਵਾਲੀ ਸ਼ਕਤੀ, ਅਗਨੀ

- ਅੱਗ ਸੇਕਣੀ, ਮੁਹਾ. ਗਰਮੀ ਲੈਣੀ, ਅੱਗ ਸੇਕ ਕੇ ਠੰਢ ਦੂਰ ਕਰਨੀ

- ਅੱਗ ਖਾਇਆ, ਵਿ. ਅੱਗ ਖਾਣ ਵਾਲਾ (ਇਕ ਗਾਹਲ)

- ਅੱਗ ਖਾਸੀ(ਖੈਸੀ) ਅੰਗਾਰ ਹੱਗਸੀ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਭੈੜੇ ਕੰਮ ਦਾ ਭੈੜਾ ਹੀ ਫਲ ਹੁੰਦਾ ਹੈ ਤਾਂ ਕਹਿੰਦੇ ਹਨ

- ਅੱਗ ਦਾ ਭੱਬੂਕਾ (ਭਾਂਬੜ), ਅੱਗ ਦਾ ਲੰਬਾ ਪੁ. 1. ਅੱਗ ਦਾ ਉੱਚਾ ਲੰਬਾ; 2. ਗੁੱਸੈਲਾ ਤੇ ਕ੍ਰੋਧੀ ਮਨੁੱਖ

- ਅੱਗ ਦਾ ਭੱੜਮੱਚਾ, ਪੁ.1. ਅੱਗ ਦਾ ਉੱਚਾ ਲੰਬਾ, ਅੱਗ ਦੀ ਉੱਚੀ ਲਾਟ; 2. ਬਹੁਤ ਗੁਸੈਲਾ ਮਨੁੱਖ, ਕ੍ਰੋਧੀ ਮਨੁੱਖ

- ਅੱਗ ਦਾ ਮਚਿਆ (ਸੜਿਆ), ਟਟੈਣੇ ਕੋਲੋਂ ਡਹਿਕਦਾ ਜਾਂ ਟਟੈਣੇ ਕੋਲੋਂ ਡਰਦਾ, ਅਖੌ. ਜਦੋਂ ਕੋਈ ਧੋਖਾ ਖਾ ਚੁੱਕਿਆ ਵਿਅਕਤੀ ਅੱਗੋਂ ਲਈ ਸੁਚੇਤ ਹੋ ਜਾਵੇ ਤਾਂ ਕਹਿੰਦੇ ਹਨ

- ਅੱਗ ਪਾਣੀ ਦਾ ਮੇਲ ਹੋਣਾ, ਮੁਹਾ. ਅਨਹੋਣੀ ਗੱਲ ਹੋਣਾ

- ਅੱਗ ਬਾਲਨੀ, ਮੁਹਾ. ਛੇੜ-ਛਾੜ ਕਰਨੀ

- ਅੱਗ ਮੂਤਰਾਣੀ, ਮੁਹਾ. ਕਿਸੇ ਨੂੰ ਬਹੁਤ ਤੰਗ ਕਰਨਾ

- ਅੱਗ ਲਾਇਆ (ਲਗੂਣਾ), ਵਿ. ਅੱਗ ਲਾਉਣ ਵਾਲਾ, ਅੱਗ ਲਾਊ

- ਅੱਗ ਲੈਣ ਆਈ, ਘਰ ਦੀ ਮਾਲਕ ਬਣ ਬੈਠੀ, ਅਖੌਂ. ਜਦੋ ਕੋਈ ਚੀਜ਼ ਉਧਾਰੀ ਲੈ ਕੇ ਪਕਾ ਮਾਲਕ ਬਣ ਬੈਠੇ ਤਾਂ ਕਹਿੰਦੇ ਹਨ

- ਅੱਗੀ 'ਚ ਬਾਹੀ ਦੇਣਾ, ਮੁਹਾ. 1. ਖਤਰੇ ਵਾਲੇ ਕੰਮ ਵਿਚ ਝੋਂਕਣਾ; 2. ਅੱਗ ਵਿਚ ਪਾਉਣਾ, ਮਚਾ ਦੇਣਾ
- ਅੱਗੀ ਤੇ ਤੇਲ ਬਾਹਣਾ, ਮੁਹਾ. ਬਲਦੀ ਅੱਗ ਤੇ ਤੇਲ ਪਾਉਣਾ, ਮਾਮਲੇ ਨੂੰ ਹੋਰ ਜ਼ਿਆਦਾ ਭੜਕਾਉਣਾ
- ਅੱਗੀ ਤੇ ਮੂਤਰਨਾ, ਮੁਹਾ. ਭੈੜਾ ਕੰਮ ਕਰਨਾ

ਅੰਗ, ਪੁ. ਹਿੱਸਾ, ਭਾਗ
- ਅੰਗ ਸਹੇਲੀ, ਵਿ. ਇ. ਪੱਕੀ ਸਹੇਲੀ

ਅੰਗ-ਸਾਹਰਾ, ਵਿ. ਇਕਸਾਰ

ਅੰਗਣ, ਪੁ. ਵਿਹੜਾ, ਆਂਗਣ
- ਅੰਗੁਣ ਬੈਠਾ ਸੋਹੇ ਨਾ, ਤੇ ਕੁਛੜ ਬਹੈ ਨਿੱਲਜ, ਅਖੌ. ਜਦੋਂ ਕੋਈ ਵਿਅਕਤੀ ਬਹੁਤ ਹੀ ਬੇਸ਼ਰਮ ਜਾਂ ਢੀਠ ਹੋਏ ਤਾਂ ਕਹਿੰਦੇ ਹਨ
- ਅੰਗਣਾ, ਕ੍ਰਿ. ਅਕ. ਖੁਣਨਾ ਜਾਂ ਟੀਕਾ ਲਾਉਣਾ (ਮਾਤਾ ਦਾ ਟੀਕਾ)

ਅੰਗਲ, ਅੰਗੁਲ, ਇ. ਉਂਗਲ

ਅੱਗਲ-ਗਲੂਣਾ, ਵਿ. ਬਹੁਤ , ਜ਼ਿਆਦਾ

ਅਗਲ-ਮਿਤਾ, ਵਿ. ਅਣ ਮਿੱਤਾ

ਅਗਲਾ, ਵਿ. ਮੂਹਰਲਾ, ਮੁੱਢਲਾ
- ਅਗਲੇ ਨਹੀਂ ਭਾਵਨੇ ਹੋਰ ਚਲੀ ਆਵਨੇ, ਅਖੌ. ਜਦੋਂ ਕੋਈ ਪਹਿਲਾਂ ਹੀ ਪਰਾਹੁਣਿਆਂ ਤੋਂ ਦੁਖੀ ਹੋਵੇ ਅਤੇ ਉਤੋਂ ਹੋਰ ਆ ਜਾਣ ਤਾਂ ਕਹਿੰਦੇ ਹਨ
- ਅਗਲੇਰੇ, ਕ੍ਰਿ. ਵਿ. ਅਗਲੇ, ਅੱਗੇ ਦੇ

ਅੰਗਲੀ-ਸੰਗਲੀ, ਇ. ਰਿਸ਼ਤੇਦਾਰੀ, ਸਾਕ

ਅੱਗੜ ਪਿੱਛੜ ਕ੍ਰਿ. ਵਿ. ਅੱਗੇ ਪਿੱਛੇ, ਇੱਕੋ ਦੂਜੇ ਦੇ ਮਗਰ

ਅੱਗਾ, ਪੁ.1. ਅਗਲਾ ਸਿਰਾ, ਮੂਹਰਾ; 2. ਆਉਣ ਵਾਲਾ ਸਮਾਂ, ਭਵਿੱਖ; 3. ਪਰਲੋਕ
- ਅੱਗਾ ਤੈਂਡਾ ਪਿੱਛਾ ਮੈਂਡਾ, ਅਖੌ. ਜਦੋਂ ਦੂਜੇ ਨੂੰ ਪਹਿਲ ਕਰਨ ਲਈ ਵੰਗਾਰਿਆ ਜਾਵੇ ਤਾਂ ਕਹਿੰਦੇ ਹਨ
- ਅੱਗਾ ਨੇੜੇ ਆਇਆ ਪਿੱਛਾ ਰਿਹਾ ਦੂਰ, ਅਖੌ. ਜਦੋਂ ਕਿਸੇ ਵਿਅਕਤੀ ਨੂੰ ਰਹਿੰਦੀ ਉਮਰ ਵਿਚ ਚੰਗੇ ਕੰਮ ਕਰਨ ਲਈ ਪ੍ਰੇਰਿਆ ਜਾਵੇ ਤਾਂ ਕਹਿੰਦੇ ਹਨ
- ਅੱਗਾ ਮਾਰਨਾ, ਮੁਹਾ. 1. ਹੋਣ ਵਾਲਾ ਕੰਮ ਖਰਾਬ ਕਰਨਾ; 2. ਬਣਿਆ ਹੋਇਆ ਇਤਬਾਰ ਗੁਆ ਲੈਣਾ ਜਾਂ ਦੇਣਾ
- ਅਗੂੰ, ਕ੍ਰਿ. ਵਿ. ਅਗਿਉਂ, ਸਾਹਮਣਿਉਂ
- ਅਗੂੰ ਹੋਈ ਕੇ ਟਕਰਨਾ, ਮੁਹਾ. ਅੱਗੇ ਹੋ ਕੇ ਮਿਲਣਾ,
- ਅਗੂੰ ਦੀ, ਕ੍ਰਿ. ਵਿ. ਅੱਗੇ ਦੀ, ਸਾਹਮਣੇ ਦੀ
- ਅਗੂੰ ਵਾਲੀ ਹੋਣਾ, ਮੁਹਾ. ਅਗਵਾਈ ਕਰਨਾ

ਅੱਗੇ, ਕ੍ਰਿ. ਵਿ. ਸਾਹਮਣੇ, ਮੂਹਰੇ
- ਅੱਗੇ ਅੱਗੇ ਹੋਣਾ, ਮੁਹਾ. ਹਰ ਕੰਮ ਵਿਚ ਅੱਗੇ ਹੋਣਾ
- ਅੱਗੇ ਅੱਗੇ ਬਜੇ ਬੰਸਰੀ, ਖੜੀਆਂ ਕਰਨ ਜੁਗਾਲੀ, ਅਖੌ. ਜਦੋਂ ਕਿਸੇ ਦੇ ਗੁਣ ਦੀ ਪ੍ਰਵਾਹ ਨਾ ਕੀਤੀ ਜਾਵੇ ਤਾਂ ਕਹਿੰਦੇ ਹਨ
- ਅੱਗੇ ਹੀ ਨਹੀਂ ਪਾਨੇ, ਅਪਰੂੰ ਹੋਰ ਲੱਗੇ ਆਨੇ, ਅਖੌ. ਜਦੋਂ ਕੋਈ ਪਹਿਲਾਂ ਹੀ ਨਾ ਭਾਵੇ ਅਤੇ ਉਤੋਂ ਹੋਰ ਮਹਿਮਾਨ ਆ ਜਾਣ ਤਾਂ ਕਹਿੰਦੇ ਹਨ
- ਅੱਗੇ ਨੀਆਂ ਅਗੇ ਹੋਣਗੀਆਂ, ਪਿਛਲਾ ਨਿਬੇੜਾ ਕਰ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਹਰ ਚੀਜ਼ ਦਾ ਇੱਥੇ ਹੀ ਫੈਸਲਾ ਹੋ ਜਾਂਦਾ ਹੈ ਤਾਂ ਕਹਿੰਦੇ ਹਨ
- ਅੱਗੇ ਪਿੱਛੇ ਹੋਈ ਗੱਛਣਾ, ਮੁਹਾ. ਖ਼ੁਸ਼ਾਮਦ ਕਰਨਾ, ਚਾਪਲੂਸੀ ਕਰਨਾ
- ਅੱਗੇ ਪਿੱਛੇ ਕਰੀ ਸੋੜਨਾ, ਮੁਹਾ. ਇਧਰ ਉਧਰ ਕਰ ਦੇਣਾ
- ਅੱਗੇ ਭਾਬੋ ਨਚਨੀ ਪਿੱਛੋ ਢੋਲਾਂ ਦੀ ਕੜ ਕੁੱਟ, ਅਖੌ. ਜਦੋਂ ਕਿਸੇ ਮਾੜੇ ਸੁਭਾ ਵਾਲੇ ਵਿਅਕਤੀ ਵਿਚ ਵਾਤਾਵਰਣ ਅਨੁਸਾਰ ਹੋਰ ਵਿਗਾੜ ਆ ਜਾਵੇ ਤਾਂ ਕਹਿੰਦੇ ਹਨ

ਅਗੇਰੈ, ਕ੍ਰਿ. ਵਿ. ਅੱਗੇ, ਹੋਰ ਅੱਗੇ
- ਅਗੇਚੀ (ਅਗਾਂਚੂ) ਚਮਚਾ, ਵਿ. ਅੱਗੇ ਹੋ ਕੇ ਚੀਜ਼ ਲੈਣ ਵਾਲਾ

ਅੱਗੈ, ਕ੍ਰਿ. ਵਿ. ਅੱਗੇ, ਮੂਹਰੇ
- ਅੱਗੈ ਅੱਗੈ ਜਾਹ ਕਰਮਾਂ ਦਾ ਖੱਟਿਆ ਖਾਹ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਮਨੁੱਖ ਭਾਵੇਂ ਕਿੰਨੀ ਨੱਠ-ਭੱਜ ਕਰੇ, ਮਿਲਦਾ ਉਹੀ ਹੈ ਜੋ ਕਰਮਾਂ ਵਿਚ ਹੋਵੇ ਤਾਂ ਕਹਿੰਦੇ ਹਨ
- ਅੱਗੈ ਪਿੱਛੈ ਹੋਈ ਗੱਛਣਾ, ਮੁਹਾ. ਇਧਰ ਉਧਰ ਹੋ ਜਾਣਾ
- ਅੱਗੈ ਪਿੱਛੈ ਕਰੀ ਸ਼ੋੜਨਾ, ਮੁਹਾ. ਇਧਰ ਉਧਰ ਕਰ ਦੇਣਾ
- ਅੱਗੈ ਪਿਛੈ ਭਵਣਾ, ਮੁਹਾ. ਅੱਗੇ ਪਿਛੇ ਫਿਰਨਾ, ਖੁਸ਼ਾਮਦ ਕਰਨਾ
- ਅੱਗੈ ਲੱਗਣਾ, ਮੁਹਾ. ਮੋਹਰੀ ਹੋਣਾ

ਅਘਮਾਨ, ਪੁ. ਹੰਕਾਰ, ਅਭਿਮਾਨ, ਹੈਂਕੜ

ਅੰਘਰਾ, ਪੁ. ਲੰਗਾਰ
- ਅੰਘਰੇ ਲਾਹੁਣਾ (ਲਾਹੀ ਸੋੜਨੇ), ਮੁਹਾ. ਲੰਗਾਰ ਕਰਨਾ, ਲੀਰੋ ਲੀਰ ਕਰਨਾ
- ਅੱਘੜ, ਵਿ. ਜਿਹੜਾ ਘੱੜਿਆ ਨਾ ਜਾ ਸਕੇ

ਅਚਮੀਂ, ਇ. ਅਚਵੀਂ, ਬੇਚੈਨੀ

ਅਚੌਥ, ਇ. ਚੌਥ

ਅੱਛਨਾ, ਕ੍ਰਿ. ਅਕ. ਆਉਣਾ
- ਅੱਛਨਾ ਗੱਛਨਾ, ਕ੍ਰਿ. ਅਕ. ਆਉਣਾ ਜਾਉਣਾ
- ਸਾਹੜਾ ਵੇਲਾ ਅੱਛਣਾ ਗਾਹ(ਗੋਦਮ) ਪਈ ਗੱਛਣਾ, ਅਖੌ. 1. ਜਦੋ ਕਿਸੇ ਦੀ ਖਾਣ ਜਾਂ ਲੈਣ ਦੀ ਵਾਰੀ ਆਉਣ ਤੇ ਚੀਜ਼ ਮੁੱਕ ਜਾਵੇ ਤਾਂ ਕਹਿੰਦੇ ਹਨ; 2. ਜਦੋਂ ਕਿਸੇ ਦੀ ਵਾਰੀ ਸਮੇਂ ਸਾਰੀ ਖੇਡ ਉਲਟ ਪੁਲਟ ਹੋ ਜਾਵੇ ਤਾਂ ਕਹਿੰਦੇ ਹਨ

ਅੱਜ, ਪੁ. ਵਰਤਮਾਨ ਸਮਾਂ, ਵਰਤਮਾਨ ਕਾਲ, ਹੁਣ

- ਅੱਜ ਖਾ ਤੇ ਦਿਹਾਂ ਖੁਦਾ, ਅਖੌ. ਜਦੋਂ ਕੋਈ ਵਿਅਕਤੀ ਖਾਣ ਪੀਣ ਨੂੰ ਵਧੇਰੇ ਮਹੱਤਵ ਦੇਵੇ ਤਾਂ ਕਹਿੰਦੇ ਹਨ
- ਅੱਜੈ, ਕ੍ਰਿ. ਵਿ. ਅੱਜੇ, ਅੱਜ ਹੀ
- ਅੱਜੈ ਈ, ਕ੍ਰਿ. ਵਿ. ਅੱਜ ਹੀ
- ਅਜੈ ਕੁੱਥੇ, ਕ੍ਰਿ. ਵਿ. ਅੱਜੇ ਕਿਥੇ
- ਅਜੈ ਨਾ, ਕ੍ਰਿ. ਵਿ. ਅੱਜ ਤੋਂ ਲੈ ਕੇ

ਅੰਜ, ਪੁ. ਅੰਗ (ਸਰੀਰ ਦਾ ਹਿੱਸਾ)

- ਅੰਜ ਅੰਜ , ਪੁ. ਅੰਗ ਅੰਗ
- ਅੰਜ ਪੈਰ, ਪੁ. ਅੰਗ ਪੈਰ
- ਅੰਜ ਬਾਂਹ, ਇ. ਅੰਗ ਬਾਂਹ

ਅਜਮੀਤ, ਇ. ਜਮੀਤ; " ਖਾਉਣ ਦੇਹ ਹੰਢਾਉਣ ਦੇਹ, ਅਜਮੀਤ ਵੀ ਦੇਹ"

- ਅਜਮੀਤ ਕਰਨਾ, ਮੁਹਾ. ਜਮੀਤ ਕਰਨਾ
- ਅਜਮੀਤੀ, ਵਿ. ਜਮੀਤੀ
- ਅਜਮੀਤੀ ਹੋਣਾ, ਮੁਹਾ. ਜਮੀਤੀ ਹੋਣਾ

ਅੱਜੜ, ਪੁ. ਇੱਜੜ

ਅੱਜਾਂ, ਇ. ਦੁੱਖ , ਤਕਲੀਫ

ਅੰਜਾਣ, ਵਿ. ਅਣਜਾਣ

- ਅੰਜਾਣ ਵਿਦਿਆ ਜਾਣਾ ਨਾ ਖੋ ਅਖੌ. ਜਦੋਂ ਕਿਸੇ ਨੂੰ ਅਣਜਾਣਪੁਣੇ ਵਿਚ ਕੋਈ ਤਕਲੀਫ ਹੋ ਜਾਵੇ ਤਾਂ ਕਹਿੰਦੇ ਹਨ

ਅਜਾਬ, ਪੁ. ਮੁਸੀਬਤ, ਦੁੱਖ , ਤਸੀਹਾ

- ਅਜਾਬਾਂ ਨੇ ਮੂੰਹ (ਅੱਛਣਾ) ਆਵਣਾ, ਮੁਹਾ. ਮੁਸੀਬਤ ਦੇ ਮੂੰਹ ਆਉਣਾ
- ਅਜਾਬੀਂ ਫਾਸਣਾ, ਮੁਹਾ. ਅਜਾਬਾਂ ਵਿਚ ਫਸਣਾ

ਅੱਜੀ, (ਫਾਰਸੀ) ਪੁ. ਪਿਤਾ ਜਾਂ ਅੱਬਾ

ਅਜ਼ੁਰਦੀ ਵਿ. ਦੁਖੀ, ਦੁਨੀਆ

ਅੰਝ, ਪੁ. ਅੰਗ

- ਅੰਝ ਅੰਝ, ਪੁ. ਅੰਗ ਅੰਗ

ਅਝਕਣਾ, ਕ੍ਰਿ. ਅਕ. ਰੁਕਣਾ (ਅਟਕਣਾ)

ਅੱਟ, ਪੁ. 1. ਖੂਹ ਦਾ ਹੱਲਟ ; 2. ਰੋਕ, ਰੁਕਾਵਟ; 3. ਪੱਥਰਾਂ ਦਾ ਢੇਰ ਜਿਸ ਤੇ ਬੈਠਿਆ ਜਾਵੇ ਪੁ. ਬੰਧ, ਪੁਲ

ਅਟਕਲ, ਇ. ਜਾਚ, ਢੰਗ

- ਅਟਕਲ ਆਉਣਾ, ਮੁਹਾ. ਜਾਚ ਆਉਣੀ

ਅੰਟੜਾ, ਪੁ. ਅੰਡਾ

ਅੱਟਾ, ਪੁ. ਲਾਲ ਧਾਗਾ ਜੋ ਸ਼ਗਨ ਲਈ ਵੀਣੀ ਨਾਲ ਬੰਨ੍ਹਿਆ ਜਾਂਦਾ ਹੈ, ਮੌਲੀ

ਅੰਟਾ, ਪੁ. ਅੰਡਾ

ਅਟੇਕਲਾ, ਪੁ. ਟੇਕਲਾ

ਅਟੇਰਨਾ, ਕ੍ਰਿ. ਸਕ. 1. ਧਾਗੇ ਨੂੰ ਖੁੰਟੀ ਤੇ ਚਾੜ੍ਹ ਕੇ ਵੱਖ ਕਰਨਾ; 2. ਚਲਾਕੀ ਨਾਲ ਕਿਸੇ ਨੂੰ ਫਸਾ ਲੈਣਾ ਪੁ. ਧਾਗੇ ਨੂੰ ਖੁੰਟੀ ਤੇ ਚਾੜ੍ਹਨ ਵਾਲਾ ਸੰਦ

ਅੱਠਤਰੀ, ਅੱਠਤ੍ਰੀ, ਪੁ. ਤੀਹ ਤੇ ਅੱਠ (ਗਿਣਤੀ), 38

- ਅੱਠਤਰੀਆਂ, ਵਿ. ਅੱਠਤੀਆਂ, ਅੱਠਤੀ ਤੇ ਸਥਾਨ ਤੇ ਆਉਣ ਵਾਲਾ

ਅਠਵਾਰੀ, ਇ. ਅਠਵਾਰਾ

ਅੱਠਾ, ਵਿ. 1. ਛੇ ਤੇ ਦੋ (ਗਿਣਤੀ), 8, ਆਠਾ; 2. ਰੱਸੀ ਦਾ ਅੱਠਾ ਜੋ ਮੰਜੀ ਵਿਚ ਪਾਇਆ ਜਾਂਦਾ ਹੈ

- ਅੱਠਾ ਪਾਉਣਾ, ਮੁਹਾ. ਮੰਜੇ ਵਿਚ ਰੱਸੀ ਦਾ ਅੱਠਾ ਪਾਉਣਾ
- ਅੱਠਾ ਮੱਠਾ, ਪੁ. 1.ਬੇਹੀ ਰੋਟੀ ਦਾ ਟੁਕੜਾ ਤੇ ਉਹਦੇ ਉੱਤੇ ਖਿਲਾਰ ਕੇ ਜਮਾਈ ਹੋਈ ਮੱਖਣ ਦੀ ਤਹਿ (ਲਾ. ਕ੍ਰਿ. ਕਰਨਾ, ਖਾਣਾ); 2. ਢਿੱਲਾ ਆਦਮੀ , ਸੁਸਤ ਵਿਅਕਤੀ
- ਅੱਠੋ ਅੱਠ ਮਾਰਨੀ, ਮੁਹਾ. ਬਹੁਤਾ ਲਾਭ ਹੋਣਾ

ਅੱਡਨਾ, ਕ੍ਰਿ. ਅਕ. ਮੰਗਣਾ

- ਮੂੰਹ ਅੱਡਨਾ, ਮੁਹਾ. ਕੋਈ ਚੀਜ਼ ਮੰਗਣਾ, ਝੋਲੀ ਪਸਾਰਨਾ

ਅੱਡਾ ਅਡੀ, ਇ.ਲਿੰ.ਪੁ. ਪੈਰ ਦਾ ਪਿਛਲੇਰਾ ਹਿੱਸਾ

- ਅੱਡਾ ਮਾਰਨਾ, ਮੁਹਾ. ਅੱਡੀ ਮਾਰਨਾ, ਪਿਛਲੇ ਪਾਸਿਉਂ ਪੈਰ ਦੀ ਠੋਕਰ ਮਾਰਨਾ
- ਅੱਡਾ ਲੱਗਣਾ, ਮੁਹਾ. ਪੈਰ ਲਗਣਾ
- ਅੱਡਿਉਂ ਲੰਬ ਲੱਗੀ ਕੈ ਚੋਟੀਓਂ ਜਾਈ (ਕੈ) ਨਿਕਲਣਾ, ਮੁਹਾ. ਅੱਡੀ ਤੋਂ ਲੈ ਕੇ ਚੋਟੀ ਤੱਕ ਅੱਗ ਲਗ ਜਾਣੀ

ਅੰਡੀ, ਇ. ਡੱਗੀ

ਅੱਡੋ ਖੋੜਾ, ਪੁ. 1. ਗਿੱਲੀ ਥਾਂ ਤੇ ਪੈਰ ਖੁਭਣ ਕਾਰਨ ਬਣੇ ਬਹੁਤ ਸਾਰੇ ਟੋਇਆਂ ਦਾ ਕੋਲੋ ਕੋਲ ਹੋਣਾ; 2. ਉਹ ਚੀਜ਼ ਜਿਸ ਨਾਲ ਠੇਡਾ ਲਗੇ

ਅੰਡੋਲ, ਵਿ. ਵੇਖੋ ਅਡੋਲ

ਅੱਢਾ, ਪੁ. ਠਿਕਾਣਾ, ਅਡੋਲ, ਅੱਡਾ

- ਅੱਢਾ ਬੰਨਾ, ਪੁ. ਥਾਂ ਠਿਕਾਣਾ

| | |
|---|---|
| - ਅੱਢਾ ਬੰਨਾ ਨਾ ਹੋਣਾ, | ਮੁਹਾ. ਬਹੁਤ ਪੈਸਾ ਹੋਣਾ |
| ਅਣ, | ਅਵ. ਇਕ ਅਗੇਤਰ ਜੋ ਸ਼ਬਦਾਂ ਨਾਲ ਲਗ ਕੇ ਉਲਟ ਅਰਥ ਦਿੰਦਾ ਹੈ |
| - ਅਣ ਕਪਿਆ, | ਵਿ. ਬਿਨਾਂ ਕਟਿਆ |
| - ਅਣਗਿਤਾ, | ਵਿ. ਅਣਗਿਣਿਆ, ਅਣਗਿਣਤ |
| - ਅਣ ਭਾਖ, | ਇ. ਨਾਵਾਕਫੀ |
| - ਅਣਭਾਖਾ, | ਵਿ. ਅਣਜਾਣਿਆ, ਅਣਜਾਣਾ |
| - ਅਣਮਿੱਤਾ, | ਵਿ. ਅਣਮਿਣਿਆ |
| - ਅਣਵਾਣਾ, | ਵਿ. ਪੈਰੋਂ ਨੰਗਾ, ਕ੍ਰਿ. ਪ੍ਰੇ. ਮੰਗਵਾਉਣਾ |
| - ਅਣਵਿਧਾ, | ਵਿ. ਬਿਨਾਂ ਛੇਕ ਦੇ |
| ਅਣਵਾਉਣਾ, | ਕ੍ਰਿ. ਸਕ. ਲਿਆਉਣਾ |
| ਅੱਤ, | ਵਿ. ਬਹੁਤ, ਹੱਦੋਂ ਵੱਧ ਇ. ਵਧੀਕੀ, ਜ਼ਿਆਦਤੀ |
| - ਅੱਤ ਆਣਨੀ, | ਮੁਹਾ. ਬਹੁਤ ਖਰਾਬੀ ਕਰਨੀ, ਵਧੀਕੀ ਕਰਨਾ |
| - ਅੱਤ ਚਾਣੀ, ਅੰਤਾਂ ਚਾਣੀਆਂ, | ਮੁਹਾ. ਅੱਤ ਚੁਕਣੀ, ਜ਼ੁਲਮ ਕਰਨਾ ; "ਲੱਬੇ ਲੰਗ ਗਈਆਂ ਭੱਜ ਸੁਨਤਾਂ ਦਰਦਾਂ ਅੰਤਾਂ ਚਾਈਆਂ" (ਸੈਫ.) |
| ਅੰਤ, | ਅਵ. ਛੇਕੜ , ਅਖ਼ੀਰ |
| - ਅੰਤ ਘਿਨਣਾ, | ਮੁਹਾ. ਅੰਤ ਲੈਣਾ |
| - ਅੰਤਾਂ ਨਾ, | ਵਿ. ਅੰਤ ਦਾ, ਬਹੁਤ ਜ਼ਿਆਦਾ |
| ਅਤਾਰ, | ਪੁ. ਐਤਵਾਰ |
| ਅਤਾਰੇਂ, | ਕ੍ਰਿ.ਵਿ. ਐਤਵਾਰ ਨੂੰ |
| - ਅੰਤੀਆਂ ਆਲੇ ਮਾਰਨੇ, ਅੰਤੀ ਕੀ ਆਲੇ ਮਾਰਨੇ, | ਮੁਹਾ. ਮੌਤ ਨੂੰ ਅਵਾਜ਼ਾਂ ਮਾਰਨੀਆਂ |
| - ਅੰਤੀ ਜੋਗਾ, (ਜੋਆ) | ਮੁਹਾ. ਮੌਤ ਜੋਗਾ |
| - ਅੰਤੀ ਨੇ ਚਾਣਾ | ਮੁਹਾ. ਅੱਤ ਚੁੱਕਣਾ; ਮੌਤ ਨੇ ਚੁੱਕਣਾ |
| ਅਤਰੋਂ, ਅਤ੍ਰਿਓਂ, ਅਤਰਿਊਂ, | ਪੁ. ਪਰਸੋ ਕ੍ਰਿ.ਵਿ. ਅਤਰੋਂ ਤੋਂ, ਪਰਸੋਂ ਤੋਂ |
| ਅਤਰੋਕੇ, | ਕ੍ਰਿ. ਵਿ. ਐਤਕਾਂ, ਇਸ ਵਾਰ |
| ਅਥਰ, ਅੱਥਰੂੰ, | ਪੁ. ਅਥਰੂ, ਹੰਝੂ |
| - ਅੱਥਰ ਨਾ ਸੁਕਣੀ, | ਮੁਹਾ. ਅਥਰੂੰ ਨਾ ਸੁਕਣੇ |
| ਅੰਦਰ, | ਪੁ. ਵਿਚਲਾ ਹਿੱਸਾ |
| - ਅੰਦਰਾ, | ਵਿ. ਅੰਦਰਲਾ, ਅੰਦਰ ਦਾ |
| - ਅੰਦਰਿਆ, | ਵਿ. ਅੰਦਰਲਾ |
| - ਅੰਦਰੂਨਾ | ਵਿ. ਅੰਦਰ ਦਾ , ਅੰਦਰਲਾ: "ਤਪ ਤੰਦੂਰ ਹੋਇਆ ਅੰਦਰੂਨਾ ਜਾਗੀ ਆਤਸ਼ ਗਰਮੀ"(ਸੈਫ.) |
| - ਅੰਦਰੇ ਦੀ ਮੈਲ, | ਇ. ਅੰਦਰ ਦੀ ਮੈਲ |
| - ਅੰਦਰੋ ਅੰਦਰੀਂ ਪੀ ਗੱਛਣਾ, | ਮੁਹਾ. ਅੰਦਰ ਦੀ ਗੱਲ ਅੰਦਰ ਪੀ ਜਾਣੀ |
| ਅੰਦਰਾਸ, | ਪੁ. 1. ਢੁਡਰੀ ਦਾ ਅੰਦਰਲਾ ਹਿੱਸਾ; 2. ਅੰਦਰਸ , ਅਸਤਰ |
| ਅੰਦਰਾਖੜ, | ਪੁ. ਅੰਦਰਸ, ਅਸਤਰ |
| ਅਦਲੇ ਨਾ ਬਦਲਾ, | ਪੁ. ਕੀਤੀ ਦਾ ਬਦਲਾ , ਇੱਟ ਦਾ ਜਵਾਬ ਪੱਥਰ |
| - ਅੰਦੇ ਬਾਹਣਾ, | ਮੁਹਾ. ਬਹੁਤ ਮਾਰਨਾ |
| - ਮਾਰੀ ਮਾਰੀ ਕੈ ਅੰਦੇ ਬਾਹੀ ਛੋਡਣਾ, | ਮੁਹਾ. ਮਾਰ ਮਾਰ ਕੇ ਦੁੰਬਾ ਬਣਾ ਦੇਣਾ |
| ਅੱਦਾ, (ਫਾਰਸੀ) | ਪੁ. ਪਿਉ, ਅੱਬਾ |
| ਅਧ, ਅੱਧੀ | ਵਿ. ਅੱਧਾ, ਜੋ ਪੂਰਾ ਨਾ ਹੋਵੇ |
| - ਅਧ ਸਿੱਰਤਾ, | ਪੁ. ਅੱਧੇ ਸਿਰ ਦਾ ਦਰਦ |
| - ਅਧਕੜੇ | ਕ੍ਰਿ. ਵਿ. ਵਿਚੇ ਹੀ, ਅੱਧ ਵਿਚਕਾਰ |
| - ਅੱਧ ਖਿੜਿਆ, | ਵਿ. ਜੋ ਫੁੱਲ ਪੂਰਾ ਨਾ ਖਿੜਿਆ ਹੋਵੇ |
| - ਅੱਧ ਗੁੱਲਾ, | ਪੁ. ਥੋੜ੍ਹੀ ਚੋਗ, ਥੋੜ੍ਹੀ ਜਿਹੀ ਖ਼ੁਰਾਕ |
| - ਅਧ ਗੁਲੀ | ਇ. ਅੱਧੀ ਰੋਟੀ |
| - ਅੱਧ ਮੋਇਆ, | ਵਿ. ਜੋ ਪੂਰੀ ਤਰ੍ਹਾਂ ਮਰਿਆ ਨਾ ਹੋਵੇ |
| ਅੱਧ ਵਾਟੇ | ਕ੍ਰਿ. ਵਿ. ਰਸਤੇ ਵਿੱਚਕਾਰ, ਅੱਧ ਰਾਹੇ |
| - ਅੱਧ ਵਿਚਕਾਰ, | ਕ੍ਰਿ. ਵਿ. ਅਧਵਾਟੇ, ਅੱਧ ਵਿਚ |
| - ਅੱਧਾ ਕੁੱਕੜ ਅੱਧਾ ਬਟੇਰ, | ਅਖੌ. ਜਦੋਂ ਕੋਈ ਕਿਸੇ ਵਿ ਹੁਨਰ ਵਿਚ ਪੂਰਾ ਨਾ ਹੋਵੇ ਤਾਂ ਕਹਿੰਦੇ ਹਨ |
| - ਅੱਧੀ ਅੱਧੀ ਵੰਡ ਕਰਨੀ | ਮੁਹਾ. ਦੋ ਇਕੋ ਜਿਹੇ ਹਿੱਸੇ ਕਰਨੇ |
| ਅਧਰੋਖਾ, | ਪੁ. ਲੱਕੜ ਦਾ ਬਣਿਆ ਹੋਇਆ ਚੱਪੜ ਜਿਸ ਉਤੇ ਦੀਵਾ ਰੱਖਿਆ ਜਾਂਦਾ ਹੈ |
| ਅਧਵਾਣਾ, | ਪੁ. ਮਤੀਰਾ, ਹਦਵਾਣਾ |
| ਅੰਧਾ, | ਪੁ. ਅੰਨ੍ਹਾ |
| - ਅੰਧਾ ਧੁੰਦ ਮਚਾਉਣੀ, | ਮੁਹਾ. ਹਨੇਰ ਪਾਉਣਾ, ਅਨਿਆਂ ਕਰਨਾ, ਬੇਕਾਇਦਗੀ ਕਰਨਾ |
| ਅਧਿਰਾਣਾ, | ਵਿ. ਪੁਰਾਣਾ ਕਪੜਾ |
| ਅੰਨ, | ਪੁ. ਅਨਾਜ, ਭੋਜਨ, ਖ਼ੁਰਾਕ |
| - ਅੰਨੇ ਨਾ ਬੁਰਾ ਮੰਗਣਾ, | ਮੁਹਾ. ਅੰਨ ਦੀ ਬਰਬਾਦੀ ਕਰਨਾ |
| ਅੰਨ੍ਹਾ, | ਪੁ. ਜਿਸ ਨੂੰ ਅੱਖੋਂ ਨਾਂ ਦਿਸੇ, ਸੂਰਦਾਸ, ਸੁਰਮਾ |
| - ਅੰਨਾ ਆਸ਼ਕ ਥੰਮਾਂ ਨੂੰ ਜੱਫੇ, | ਅਖੌ. ਜਦੋਂ ਕੋਈ ਜਾਣ-ਬੁਝ ਕੇ ਮਸਤੀਆਂ ਕਰੇ ਤਾਂ ਕਹਿੰਦੇ ਹਨ |

- ਅੰਨਾ ਸ਼ੁਕੀਨ ਭੱਠੀ ਵਿਚ ਲੱਤਾਂ, **ਅਖੌ. ਜਦੋਂ ਕੋਈ ਫੋਕੀਆਂ ਸ਼ੁਕੀਨੀਆਂ ਕਰੇ ਤਾਂ ਕਹਿੰਦੇ ਹਨ**
- ਅੰਨ੍ਹਾ ਕੁੱਤਾ ਵਾਊ ਆਂ (ਕੀ) ਭੌਂਕੇ ਅਖੌ. 1. ਜਦੋਂ ਕੋਈ ਵਿਅਕਤੀ ਕਿਸੇ ਗੱਲ ਨੂੰ ਪੂਰੀ ਤਰ੍ਹਾਂ ਜਾਣੇ ਬਿਨਾਂ ਕਿਸੇ ਤੇ ਦੋਸ਼ ਥੋਪੀ ਜਾਵੇ ਤਾਂ ਕਹਿੰਦੇ ਹਨ; 2. ਜਦੋਂ ਕੋਈ ਫਜ਼ੂਲ ਕੰਮ ਕਰੇ ਤਾਂ ਕਹਿੰਦੇ ਹਨ
- ਅੰਨ੍ਹਾ ਘੁੱਗੂ ਪੁ. ਉੱਲੂ
- ਅੰਨ੍ਹਾ ਜੱਫਾ ਪੁ. ਜ਼ੋਰ ਨਾਲ ਮਾਰਿਆ ਜੱਫਾ
- ਅੰਨ੍ਹਾ ਮਾਰੇ ਅੰਨ੍ਹੀਆਂ, ਤੇ ਸੋਟਾ ਵਜਹਿ ਥੰਮ੍ਹੀਆਂ ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਬੇਸਮਝੀ ਵਿਚ ਹਮੇਸ਼ਾਂ ਹੀ ਗਲਤ ਕੰਮ ਹੁੰਦਾ ਹੈ ਤਾਂ ਕਹਿੰਦੇ ਹਨ
- ਅੰਨ੍ਹਾ ਰਾਜਾ ਮੁੰਜ ਕੁਟੇਦਾਂ ਸਿਰਾਂ ਪਰਾਇਆਂ ਉਤੇ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਮੂਰਖ ਵਿਅਕਤੀ ਦੂਜੇ ਦੀ ਪੀੜ ਨਹੀਂ ਸਮਝਦਾ ਤਾਂ ਕਹਿੰਦੇ ਹਨ
- ਅੰਨ੍ਹੀ ਅੰਨ੍ਹਾ ਰਲਿਆ ਤੇ ਹਿੱਕਾ ਝੁੱਗਾ ਗਲਿਆ, ਅਖੌ. ਜਦੋਂ ਇਕੋ ਜਿਹੇ ਸੁਭਾਅ ਵਾਲੇ ਮਰਦ-ਇਸਤਰੀ ਦਾ ਆਪਸ ਵਿਚ ਵਿਆਹ ਹੋ ਜਾਵੇ ਤਾਂ ਕਹਿੰਦੇ ਹਨ
- ਅੰਨੀ ਜਵਾਨੀ ਤੈ ਰੇਤੂ ਨੇ ਫਕੇ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਜਵਾਨੀ ਬੇਪਰਵਾਹੀ ਹੁੰਦੀ ਹੈ ਤਾਂ ਕਹਿੰਦੇ ਹਨ
- ਅੰਨੀ ਦੇਵੀ ਤੇ ਕੂਹਲੇ (ਨੱਕ ਵੱਢੇ) ਪੁਜਾਰੀ, ਅਖੌ. ਜਦੋਂ ਕਿਸੇ ਆਦਮੀ ਦੇ ਸਾਥੀ ਵੀ ਉਸ ਵਰਗੇ ਹੀ ਹੋਣ ਤਾਂ ਕਹਿੰਦੇ ਹਨ
- ਅੰਨੀ ਨੈਣ ਤੇ ਵੰਞ ਦਾ ਨਹੇਰਨਾ ਅਖੌ. 1. ਜਦੋਂ ਕੋਈ ਮੂਰਖ ਆਦਮੀ ਨੁਕਸਾਨ ਕਰ ਦੇਵੇ ਤਾਂ ਕਹਿੰਦੇ ਹਨ; 2. ਜਦੋਂ ਇਹ ਦਸਣਾ ਹੋਵੇ ਕਿ ਅਣਜਾਣ ਦਾ ਪਖੰਡ ਜ਼ਿਆਦਾ ਹੁੰਦਾ ਹੈ ਤਾਂ ਕਹਿੰਦੇ ਹਨ
- ਅੰਨ੍ਹੀ ਪੀਹੈ ਤੇ ਕੁੱਤੀ ਚੱਟੈ, ਆਟਾ ਘੱਟੈ ਕਿ ਨਾ ਘੱਟੈ, ਅਖੌ. ਜਦੋਂ ਕੋਈ ਕਿਸੇ ਗੱਲ ਦੀ ਪੁਛ ਭਾਲ ਨਾ ਕਰੇ ਤਾਂ ਕਹਿੰਦੇ ਹਨ
- ਅੰਨ੍ਹੀ ਪੋਪੜੀ, ਇ. ਇਕ ਪੋਠੋਹਾਰੀ ਖੇਡ ਜਿਸ ਵਿਚ ਅੱਖਾਂ ਬੰਨ ਕੇ ਆਦਮੀ ਦੂਸਰੇ ਨੂੰ ਪਕੜ ਕੇ ਛਿੱਤਰ ਮਾਰਦਾ ਹੈ ਤਾਂ ਖਿਡਾਰੀ ਉਸ ਨੂੰ ਛੇੜਦੇ ਹਨ
- ਅੰਨ੍ਹੀ ਪੋਪੜੀ ਮਚਾਉਣਾ, ਮੁਹਾ. ਬਹੁਤ ਖਰੂਦ ਕਰਨਾ
- ਅੰਨ੍ਹੀ ਮੱਝ ਪਲਿਆਰ ਤਰੱਪੇ, ਅਖੌ. ਜਦੋਂ ਅਣਜਾਣ ਵਿਅਕਤੀ ਆਪਣਾ ਹੀ ਨੁਕਸਾਨ ਕਰ ਲਵੇ ਤਾਂ ਕਹਿੰਦੇ ਹਨ
- ਅੰਨ੍ਹੇ ਅੱਗੇ ਰੋਣਾ ਅੱਖੀਆਂ ਦਾ ਖੌ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਮੂਰਖ ਨੂੰ ਉਪਦੇਸ਼ ਅਤੇ ਬੇਦਰਦ ਅੱਗੇ ਫਰਿਆਦ ਕਰਨ ਦਾ ਕੋਈ ਲਾਭ ਨਹੀਂ ਤਾਂ ਕਹਿੰਦੇ ਹਨ
- ਅੰਨ੍ਹੇ ਨੂੰ ਹਗਾ ਨਾਲੇ ਘਰ ਛੱਡਣ ਜਾਹ, ਅਖੌ. ਜਦੋਂ ਕਿਸੇ ਦੀ ਮਦਦ ਕੀਤੀ ਜਾਵੇ ਅਤੇ ਉਹ ਉਤੇ ਹੋਰ ਬੋਝ ਪਾਵੇ ਤਾਂ ਆਖਦੇ ਹਨ

**ਅਨਾਮ ਸੁਨਾਮ,** ਪੁ. ਇਨਾਮ, ਪੁਰਸਕਾਰ

**ਅਪਣਾ,** ਪੜ. ਆਪਣਾ

- ਅਪਣਾ ਈ ਨਾ ਭਰੈ ਤੇ ਕੁੜਮਾਂ ਅੱਗੇ ਕਹਿ ਧਰੈ, ਅਖੌ. ਜਦੋਂ ਕੋਈ ਆਪਣੇ ਜੋਗਾ ਹੀ ਨਾ ਹੋਵੇ ਤਾਂ ਉਹ ਦੂਜਿਆਂ ਨੂੰ ਕੀ ਦੇ ਸਕਦਾ ਹੈ ਤਾਂ ਕਹਿੰਦੇ ਹਨ

**ਅੱਪਰ,** ਕ੍ਰਿ. ਵਿ. ਉਪਰ, ਉਤੇ

- ਅਪਰੂੰ ਬੀਬੀਆਂ ਦਾਹੜੀਆਂ ਵਿਚੁੰ ਕਾਲੇ ਕਾਂ, ਅਖੌ. ਜਦੋਂ ਕੋਈ ਉਪਰੋਂ ਤਾ ਬਹੁਤ ਚੰਗਾ ਜਾਪੇ ਪਰ ਮਨ ਵਿਚ ਮੈਲ ਹੋਵੇ ਤਾਂ ਕਹਿੰਦੇ ਹਨ
- ਅੱਪਰੋਂ, ਕ੍ਰਿ. ਵਿ. ਉੱਪਰੋਂ, ਉੱਪਰ ਤੋਂ

**ਅਪੜ ਆਵਣਾ,** ਵਿ. ਅੱਪੜ ਆਉਣ ਵਾਲਾ

**ਅਪੜਨਾ,** ਕ੍ਰਿ. ਅਕ. ਪੁਜੱਣਾ, ਪਹੁੰਚਣਾ

**ਅਫਸੋਸ** ਪੁ. ਸ਼ੋਕ, ਰੰਜ, ਗਮ

- ਅਫਸੋਸੀ, ਵਿ. ਅਫਸੋਸ ਕਰਨ ਵਾਲਾ

**ਅਫਰਾਊ, ਅਫਰਊ,** ਵਿ. ਅਫਰਾਊਂ, ਵਾਧੂ, ਫਾਲਤੂ

**ਅਫਾਤ** ਇ. 1. ਭੂਤਨੀ, ਬਲਾ; 2.ਮੁਸੀਬਤ,

- ਅਫਾਤ ਜੋਗਿਆ ਪੁ. ਇਕ ਗਾਲ
- ਅਫਾਤ ਪੈਣੀ, ਮੁਹਾ. ਮੁਸੀਬਤ ਪੈਣੀ

**ਅੰਬ,** ਪੁ. ਇਕ ਪ੍ਰਸਿੱਧ ਦਰਖ਼ਤ ਅਤੇ ਉਸ ਦਾ ਫਲ

- ਅੰਬੜੀਕੀ, ਇ. ਅੰਬਾਕੜੀ
- ਅੰਬਾੜੀ, ਇ. ਅੰਬ ਦੀ ਫਾੜੀ
- ਅੰਬੀ, ਇ. ਛੋਟਾ ਅੰਬ

**ਅਬਸ਼,** ਇ. 1. ਸ਼ਰਮ, ਲੱਜਾ; 2. ਇੱਛਾ, ਹਵਸ

**ਅਬਸੋਸ,** ਪੁ. ਅਫਸੋਸ, ਗਮ, ਰੰਜ

- ਅਬਸੋਸਿਆ, ਵਿ. ਅਫਸੋਸਿਆ, ਚਿੰਤਾਤੁਰ

**ਅੰਬਰਾ,** ਇ. ਰੂੰ ਭਰਾਉਣ ਵਾਲਾ ਕੱਪੜਾ

**ਅਬਰਿਠ, ਅਬ੍ਰਿਠ,** ਵਿ. ਅਨੋਖਾ, ਵਿਲੱਖਣ

**ਅਭਰਿਠ, ਅਭ੍ਰਿਠ**

**ਅਬਰੋਈ,** ਵਿ. ਇਜ਼ੱਤ ਵਾਲਾ, ਇਜ਼ੱਤਦਾਰ

**ਅੰਬਲ,** ਪੁ. ਅਮਲ, ਨਸ਼ਾ

**ਅੰਬਲੀ,** ਵਿ. ਅਮਲੀ, ਨਸ਼ਾ ਕਰਨ ਵਾਲਾ

**ਅੰਬਲੋਕ,** ਪੁ. ਅਮਲੋਕ
**ਅੰਬੜ, ਅੰਬੜੀ,** ਇ. ਮਾਤਾ, ਮਾਂ
- ਅੰਬੜ ਜਾਇਆ, ਪੁ. ਸਕਾ ਭਰਾ, ਮਾਂ ਜਾਇਆ ਭਰਾ
- ਅੰਬੜ ਜਾਈ, ਇ. ਸਕੀ ਭੈਣ, ਮਾਂ ਜਾਈ ਭੈਣ
**ਅੰਬੜੈ,** ਕ੍ਰਿ. ਅਕ. ਮਿਲਣਾ; "ਅਮੜਾ ਅਮਲ ਕਾ ਅੰਬੜੈ ਮਛੀ ਨੀਰ ਨ ਹੋਇ" (ਗੁਰੂ ਨਾਨਕ)
**ਅੰਬੋਸਾਹੀ,** ਵਿ. ਬੇ ਵਿਸਾਹੀ
- ਅੰਬੋਸਾਹਿਆ, ਵਿ. ਬੇ ਵਿਸਾਹਿਆ
**ਅੰਮ,** ਪੁ. ਅੰਬ (ਫਲ)
- ਅਮੀਕੜੀ, ਇ. ਅੰਬਾਕੜੀ
**ਅਮਨ,** ਪੁ. ਅਰਾਮ, ਸ਼ਾਂਤੀ
**ਅਮਲੋਕ,** ਪੁ. ਸੁੱਕੇ ਹੋਏ ਬੇਰ ਵਰਗਾ ਇਕ ਫਲ
**ਅੰਮਾਂ, ਅੰਮੀ,** ਇ. ਮਾਤਾ,ਮਾਂ
- ਅੰਮਾ ਜਾਈ, ਇ. ਸਕੀ ਭੈਣ
- ਅੰਮਾਂ ਤਹਿੰਡੇ ਹੱਥੂ ਕੂਲੇ ਕੁ ਬਚੜਾ ਲਗਸਨ ਤਾਂ ਜਾਣਸੀ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਵਾਹ ਪਿਆ ਹੀ ਕਿਸੇ ਨੂੰ ਜਾਣਿਆ ਜਾ ਸਕਦਾ ਹੈ ਤਾਂ ਕਹਿੰਦੇ ਹਨ
- ਅੰਮਾਂ ਦਾ ਦਿਲ ਜਾਈ ਬਾਬਾ ਵਿੱਚ ਘਲੋਟ, ਅਖੌ. ਜਦੋਂ ਘਰ ਵਿਚ ਚੀਜ਼ ਹੋਵੇ ਤਾਂ ਦਿਲ ਸ਼ਾਂਤ ਰਹਿੰਦਾ ਹੈ ਤਾਂ ਕਹਿੰਦੇ ਹਨ
- ਅੰਮਾਂ ਨੀ ਅੰਮਾਂ ਮੈਂ ਕਿਹੜੇ ਵੇਲੇ ਨਿਕੰਮਾਂ, ਅਖੌ. ਜਦੋਂ ਵੇਹਲਾ ਬੰਦਾ ਆਪਣੇ ਆਪ ਨੂੰ ਕੰਮ ਵਾਲਾ ਦਸੇ ਤਾਂ ਕਹਿੰਦੇ ਹਨ
**ਅਰ,** ਅਵ. ਆਰ, ੳ
**ਅਰਕਣ ਮੜਕਣ,** ਇ. ਅੜਕਣ ਮੜਕਣ,
**ਅਰਗਾਹ,** ਇ. ਆਘਾਤ: "ਇਨਸ਼ਾ ਅੱਲਾ ਮੂਰਤ ਤਾਈ ਕੁਝ ਅਰਗਾਹ ਨਾ ਲਗਸੀ" (ਸੈਫ)
**ਅਰਨੌਲੀ,** ਇ. ਹਰਨੌਲੀ
**ਅਰਲੀ,** ਇ. ਹੁੱਲੜ, ਅਲਰੀ
- ਅਰਲੀ ਆਣਨੀ (ਲਿਆਵਣੀ) ਮੁਹਾ. ਅੰਨ੍ਹੀ ਜਾਂ ਹਨੇਰੀ ਲਿਆਉਣਾ
- ਅਰਲੀ ਜੋਆ (ਜੋਗਾ) ਵਿ. ਹਨ੍ਹੇਰੀ ਜੋਗਾ (ਇਕ ਗਾਲੁ)
**ਅਰਾਮ,** ਪੁ. ਅਮਨ, ਚੈਨ
- ਅਰਾਮੀ ਹੋਣਾ, ਮੁਹਾ. ਅਰਾਮ ਕਰਨਾ; "ਹਰ ਕੋਈ ਆਪੋ ਆਪਣੀ ਜਾਈ, ਜਾ ਅਰਾਮੀ ਹੋਇਆ" (ਸੈਫ.)
**ਅਲ,** ਇ. 1. ਛੇੜ, ਉਪਨਾਮ; 2. ਪਹਾੜੀ ਪੇਠੇ ਦੀ ਇਕ ਕਿਸਮ

**ਅੱਲਣ,** ਪੁ. ਸਾਗ ਘੋਟਣ ਸਮੇਂ ਪਾਇਆ ਜਾਣ ਵਾਲਾ ਮਕੀ ਜਾਂ ਛੋਲਿਆਂ ਦਾ ਆਟਾ, ਅਲਣ
**ਅਲਤਾ,** ਪੁ. ਲਾਲ ਰੰਗ
**ਅੱਲਰ-ਪੱਲਰ,** ਪੁ. ਨਿੱਕੀਆਂ-ਮੋਟੀਆਂ ਚੀਜ਼ਾਂ
**ਅੱਲਾ-ਪੱਲਾ,** ਪੁ. ਕਪੜੇ, ਧਨ ਆਦਿ
- ਅੱਲਾ ਪੱਲਾ ਫੋਲਣਾ, ਮੁਹਾ. ਤਲਾਸ਼ੀ ਲੈਣੀ
**ਅੱਲਾ ਬੇਲੀ,** ਵਾ. ਅੰ. ਰੱਬ ਰਾਖਾ ਹੈ, ਰੱਬ ਸਹਾਈ ਹੋਵੇ
- ਅੱਲ੍ਹਾ ਬੇਲੀ ਕਰਨਾ, ਮੁਹਾ. ਕੰਮ ਸ਼ੁਰੂ ਕਰਨਾ
- ਅੱਲਾ ਮੰਨਾ , ਕ੍ਰਿ. ਵਿ. ਅੱਲਾ ਨੂੰ ਮੰਨਦਿਆਂ ਹੋਇਆਂ
**ਅਲਾਜ,** ਪੁ. ਇਲਾਜ
**ਅਲੂੰ,** ਵਿ. ਅਲੂੰਆਂ
**ਅਲੂਣਕ** ਇ. ਲੂਣਕ
**ਅਲੂਦ, (ਫਾਰਸੀ)** ਵਿ. ਲਿਬੜਿਆ ਹੋਇਆ
**ਅਲੂਦਾ** ਵਿ. ਪੁ. ਲੂਣ ਤੋਂ ਬਿਨਾਂ ਬਣੀ ਚੀਜ਼
**ਅਵਾਜ਼,** ਇ. ਧੁਨੀ, ਬੋਲ,ਹਾਕ
- ਅਵਾਜ਼ ਸਹਾਰਨਾ, ਮੁਹਾ. ਬਿੜਕ ਲੈਣਾ
**ਅਵਾਜ਼ਾਰ** ਵਿ. ਦੁਖੀ, ਅੱਕਿਆ ਹੋਇਆ
**ਅਵਾਜ਼ਾਰਗੀ** ਵਿ. ਦੁੱਖ, ਮੁਸੀਬਤ, ਅਵਾਜ਼ਾਰੀ
**ਅਵਾਡਾ** ਵਿ. ਇਕਲਵਾਂਝਾ
- ਅਵਾਡੇ ਕ੍ਰਿ. ਵਿ. ਇਕਲਵਾਂਝੇ
**ਅਵਾਂਡਾ, ਅਵਾੜਾ,** ਪੁ. ਵਾਂਡਾ ਜਾਂ ਅੱਗ ਦਾ ਚੰਗਿਆੜਾ: "ਨਾਹਲਾਂ ਵਿਚੋਂ ਢਹਿਣ ਅਵਾਂਡੇ ਅੱਗ ਦਿਸੇ ਹਰ ਜਾਈ" (ਸੈਫ.)
- ਅਵਾੜਾ ਵਗਣਾ, ਮੁਹਾ. ਖ਼ਰਾਬ ਹੋ ਜਾਣਾ
**ਅੜਕ,** ਇ. 1, ਰੜਕ (ਲਾ.ਕ੍ਰਿ. ਪੈਣੀ); 2. ਅਰਕ, ਕੂਹਣੀ
**ਅੜਕਣਾ,** ਪੁ. ਅੜ੍ਹਕ
**ਅੜੂਲ ਮਾਰੇ ਹੋਣਾ (ਲਗਣਾ). ਅੜੂਲ ਲਗਣਾ** ਮੁਹਾ. ਢੇਰ ਲਗਣਾ
**ਅੜਵੈਂਗ,** ਵਿ. ਅੜਬੰਗ, ਹਠੀ, ਜ਼ਿਦੀ, ਸਿਰੜੀ
- ਅੜਵੈਂਗਪੁਣਾ, ਪੁ. ਅੜਬੰਗੁਪੁਣਾ, ਹਠ, ਜ਼ਿਦ
**ਅੱੜੀ,** ਇ. ਸਹੇਲੀ, ਸਖੀ
- ਅੜਿਆ, ਪੁ. ਦੋਸਤ ਲਈ ਸੰਬੋਧਕੀ ਸ਼ਬਦ
- ਅੱੜੀਏ, ਇ. ਸਹੇਲੀ ਲਈ ਸੰਬੋਧਕੀ ਸ਼ਬਦ
- ਅੜੀਂਗਣਾ, ਕ੍ਰਿ. ਅਕ. 1.ਅਰੜਾਉਣਾ; 2. ਅੜਾਉਣਾ
- ਅੜੁੰਗ ਦੇਣਾ, ਮੁਹਾ. ਰਿਸ਼ਤੇਦਾਰੀ ਗੰਢਣਾ
- ਅੜੁੰਗੜੀ, ਇ. ਅੜੀਂਗੜੀ

**ਅੜੂਕ,** ਪੁ. ਅੜਿੱਕਾ, ਰੋਕ, ਵਿਘਨ

**ਅੜੇਂਗੜੀ,** ਇ. ਅੜੀਂਗੜੀ, ਅੜਨ੍ਹ ਦਾ ਭਾਵ, ਫਸਫਸਾ

**ਆ,** ਅਵ. ਆਹਾ, ਹੈ

**ਆਂ,** ਪੜ, ਨੂੰ

**ਆਉਣਾ,** ਕ੍ਰਿ. ਅਕ. 1. ਅਪੜਨਾ, ਪੁਜੱਣਾ; 2. ਕੋਈ ਗਲ ਜਾਨਣਾ, ਆ ਜਾਣਾ

- ਆਉ ਕਹਿਣ ਸੋ ਔਲੀਆ, ਬੈਠ ਕਹਿਣ ਸੋ ਪੀਰ, ਜਿਸ ਘਰ ਆਉ ਨਾ ਬੈਠ, ਉਹ ਕਾਫਰ ਬੇ-ਪੀਰ — ਅਖੌ. ਜਦੋਂ ਇੰਹ ਦੱਸਣਾ ਹੋਵੇ ਕਿ ਜਿਸ ਘਰ ਵਿਚ ਮਹਿਮਾਨਾਂ ਦਾ ਸਤਿਕਾਰ ਨਹੀਂ ਹੁੰਦਾ ਉਸ ਘਰ ਵਿਚ ਪਰਮਾਤਮਾ ਦਾ ਵਾਸ ਨਹੀਂ ਹੋ ਸਕਦਾ ਤਾਂ ਕਹਿੰਦੇ ਹਨ
- ਆਉਨਿਆਂ ਵੈਨਿਆਂ, ਕ੍ਰਿ. ਵਿ. ਆਉਂਦਿਆਂ ਜਾਂਦਿਆਂ
- ਆਇਆ ਬੀਬੀ ਨਾ ਵਾਗ ਉਜੜੀ, ਗਿਆ ਤਖਤ ਹਜ਼ਾਰਾ, ਅਖੌ. ਜਦੋਂ ਕਿਸੇ ਦੇ ਖਾਣ-ਪੀਣ ਸਮੇਂ ਚੀਜ਼ ਵਸਤ ਮੁੱਕ ਜਾਵੇ ਤਾਂ ਕਹਿੰਦੇ ਹਨ
- ਆਈ ਤੇ ਅੱਛਣਾ, ਮੁਹਾ. ਆਈ ਤੇ ਆਉਣਾ, ਬਦਲਾ ਲੈਣ ਦਾ ਪ੍ਰਣ ਕਰ ਲੈਣਾ
- ਆਣ ਰੰਨਾ ਨੇ ਸੱਕੇ, ਤਾਲਵੇਂ ਪਰੋਂਠੇ ਪੱਕੇ, ਆਣ ਮਾਊ ਨੇ ਸਕੇ, ਚੁੱਲੇ ਅੱਗ ਨਾ ਪਾਣੀ ਘੜੈ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਤੀਵੀਂ ਸਹੁਰੇ ਘਰ ਦੇ ਪਰਾਹੁਣਿਆਂ ਨਾਲੋਂ ਪੇਕੇ ਘਰ ਦੇ ਪਰਾਹੁਣਿਆਂ ਦਾ ਜ਼ਿਆਦਾ ਆਦਰ-ਸਤਿਕਾਰ ਕਰਦੀ ਹੈ ਤਾਂ ਕਹਿੰਦੇ ਹਨ

**ਆਇਆ,** ਪੁ. ਐੜਾ, ਅੱਖਰ

**ਆਸ,** ਇ. ਉਮੀਦ, ਭਰੋਸਾ, ਸਹਾਰਾ

- ਆਸ ਕਰ ਆਵਣੀ, ਮੁਹਾ. ਉਮੀਦ ਪੂਰੀ ਹੋਣਾ
- ਆਸ ਕਰ ਲਿਆਵਣੀ, ਮੁਹਾ. ਉਮੀਦ ਪੂਰੀ ਕਰਨਾ
- ਆਸੇ ਆਸੇ, ਕ੍ਰਿ. ਵਿ. ਆਸ ਹੀ ਆਸ ਵਿਚ

**ਆਸਤੈ,** ਕ੍ਰਿ. ਵਿ. ਵਾਸਤੇ, ਲਈ

- ਆਸੇਂ, ਪੜ. ਆਵੇਂਗਾ

**ਆਹ, ਆਹੀ,** ਕ੍ਰਿ. ਅਪੁ. ਸੀ, ਹੈਸੀ, ਸਾਂ

**ਆਂਹ,** ਪੜ. ਨੂੰ ਇ. ਹਾ, ਹੌਕਾ

- ਆਂਹ ਮਾਰਨੀ, ਮੁਹਾ. ਦੁੱਖ ਜਾਂ ਲਾਚਾਰੀ ਪ੍ਰਗਟ ਕਰਨਾ, ਹਉਕਾ ਲੈਣਾ

**ਆਹਸ,** ਕ੍ਰਿ. ਅਕ. ਹੈਸੀ, ਸਾਂ

**ਆਂਹਗਸ,** ਇ. ਆਸੰਗ

**ਆਹਰ,** ਪੁ. 1. ਬੋਝ ਜਾਂ ਭਾਰ ਦਾ ਸਾਵਾਂਪਣ, ਇਕੋ ਜਿਹਾ ਹੋਣ ਦਾ ਭਾਵ; 2. ਕੰਮ-ਧੰਦਾ, ਰੁਝੇਵਾਂ ਅਵ. ਅਰ,ਆਰ

**ਆਹਲੀ ਮੁਆਲੀ,** ਪੁ. ਵਾਲੀ-ਵਾਰਸ, ਰਖਵਾਲਾ

**ਆਹਵੜਨਾ,** ਕ੍ਰਿ. ਅਕ. 1, ਅਹੁੜਨਾ, ਸੁੱਝਣਾ; 2. ਉਲੱਰਨਾ, ਝੁਕਣਾ

**ਆਹਾ, ਆਹਿਆ** ਕ੍ਰਿ. ਅਪ. ਹੈਸੀ, ਸੀ, ਅਹਿਆ

**ਆਹੁਲਾ,** ਪੁ. 1. ਚੁੱਲੇ ਨਾਲ ਜੁੜੀ ਹੋਈ ਮਘੋਰੀ ਜਿਸ ਵਿਚ ਚੁੱਲੇ ਦਾ ਸੇਕ ਜਾਂਦਾ ਹੈ; 2. ਅੰਗੀਠੀ ਜਿਸ ਵਿਚ ਕੋਲੇ ਬਲਦੇ ਹਨ, ਹੁੱਲਾ

**ਆਖਿਆ,** ਪੁ. ਕਿਹਾ, ਬੋਲਿਆ

- ਆਖਿਆ ਬਾਇਆ, ਪੁ. ਆਖਿਆ ਵੇਖਿਆ
- ਆਖਿਆ ਬਾਇਆ ਮਾਫ ਕਰਨਾ, ਮੁਹਾ. ਆਇਆ ਵੇਖਿਆ ਮਾਫ ਕਰਨਾ, ਕਿਹਾ-ਸੁਣਿਆ ਮਾਫ ਕਰਨਾ

**ਆਖ਼ਰ,** ਕ੍ਰਿ. ਵਿ. ਅੰਤ ਨੂੰ, ਓੜਕ

- ਆਖ਼ਰਾਂ ਨਾ, ਵਿ. ਆਖਰ ਦਾ, ਬਹੁਤ
- ਆਖ਼ਰੀ ਕੀ ਆਲੇ ਮਾਰਨੇ, ਮੁਹਾ. ਮੌਤ ਨੂੰ ਅਵਾਜ਼ਾਂ ਮਾਰਨਾ
- ਆਖ਼ਰੀ ਜੋਗਾ, ਵਿ. ਮਰਨ ਜੋਗਾ (ਇਕ ਗਾਲ੍ਹ)

**ਆਗਲ,** ਪੁ. ਅਰਲ, ਹੋੜਾ

**ਆਜਤ,** ਵਿ. ਆਜਜ਼, ਗਰੀਬ, ਨਿਮਾਣਾ

**ਆਜਤੀ,** ਇ. ਆਜਜ਼ੀ, ਲਾਚਾਰੀ, ਨਿਮਰਤਾ, ਗਰੀਬੀ

- ਆਜਤੀ ਪਗੜਨੀ, ਮੁਹਾ. ਨਿਮਰਤਾ ਧਾਰਨ ਕਰਨਾ, ਹਲੀਮੀ ਵਿਖਾਉਣਾ, ਪਹਿਲ ਕਰਨਾ

**ਆਂਟੜਾ,** ਪੁ. 1. ਅੰਡਾ ; 2. ਬੰਟਾ

- ਆਂਟੜੇ ਕੁਧਰੇ, ਕੁੜ ਕੁੜ ਕੁਧਰੇ, ਅਖੌ. ਜਦੋਂ ਕੋਈ ਲਾਭ ਕਿਸੇ ਨੂੰ ਦੇਵੇ ਤੇ ਦੁੱਖ ਕਿਸੇ ਹੋਰ ਨੂੰ ਦੇਵੇ ਤਾਂ ਕਹਿੰਦੇ ਹਨ

**ਆਂਟਾ,** ਪੁ. ਆਂਟੜਾ, ਅੰਡਾ, ਆਂਡਾ

**ਆਡ,** ਇ. ਉਹ ਨਾਲੀ ਜਾਂ ਖਾਲੀ ਜਿਸ ਵਿਚ ਦੀ ਖੂਹ ਦਾ ਪਾਣੀ ਪੈਲੀ ਤਕ ਪਹੁੰਚਦਾ ਹੈ, ਛੋਟੀ ਖਾਲ

**ਆਂਡਲ,** ਪੁ. ਉਹ ਪਸ਼ੂ ਜੋ ਖੱਸੀ ਨਾ ਕੀਤਾ ਗਿਆ ਹੋਵੇ

**ਆਂਡੜਾ,** ਪੁ. ਅੰਡਾ, ਆਂਡਾ

**ਆਣਨਾ,** ਕ੍ਰਿ. ਸਕ. ਲਿਆਉਣਾ

**ਆਤਕਾਂ ਨੇ ਆਤਕ, ਜੇਹੇ ਮਾਪੇ ਤੇਹੇ ਜਾਤਕ,** ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਔਲਾਦ ਮਾਪਿਆਂ ਤੇ ਹੀ ਜਾਂਦੀ ਹੈ ਤੇ ਕਹਿੰਦੇ ਹਨ

**ਆਤੜੀਆਂ ਕਵਾਤੜੀਆਂ ਨਿਭਣ ਸਿਰਾਂ ਦੇ ਨਾਲ,** ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਸੁਭਾਅ ਬਦਲਣਾ ਮੁਸ਼ਕਲ ਹੈ ਤਾਂ ਕਹਿੰਦੇ ਹਨ

**ਆਦਮ,** ਪੁ. ਮਨੁੱਖ, ਆਦਮੀ

- ਆਦਮ-ਖਾਇਆ, ਵਿ. ਆਦਮਖੋਰ, ਰਾਕਸ਼, ਦੈਂਤ

**ਆਦਰ** ਪੁ. ਇਜ਼ਤ, ਸਤਿਕਾਰ, ਸਨਮਾਨ

- ਆਦਰ ਤਹਿੰਡੀ ਚਾਦਰ ਆਂ, ਤੇ ਬਹਿਣਾ ਤਹਿੰਡੇ ਗਹਿਣੇ ਆਂ, ਅਖੌ. ਜਦੋਂ ਕਿਸੇ ਬੰਦੇ ਦਾ ਸਤਿਕਾਰ ਉਸ ਦੀ ਅਮੀਰੀ ਕਾਰਨ ਕੀਤਾ ਜਾਵੇ ਤਾਂ ਕਹਿੰਦੇ ਹਨ

**ਆਂਦਰ,** ਇ. ਅੰਤੜੀ, ਓਝਰੀ

- ਆਂਦਰਾਂ ਕੀ ਸੇਕ ਲਗਣਾ (ਔਛਣਾ), ਮੁਹਾ. ਆਂਦਰਾਂ ਨੂੰ ਸੇਕ ਲਗਣਾ, ਦੁੱਖ ਪਹੁੰਚਣਾ, ਕਸ਼ਟ ਹੋਣਾ
- ਆਂਦਰਾਂ ਕੀ ਹੱਥ ਬਾਹਣਾ, ਮੁਹਾ. ਆਂਦਰਾਂ ਨੂੰ ਹੱਥ ਪਾਉਣਾ, ਅੰਦਰਲਾ ਦੁਖੀ ਕਰਨਾ, ਮਨ ਦੁਖੀ ਕਰਨਾ, ਬੱਚਿਆਂ ਨੂੰ ਦੁੱਖ ਪਹੁੰਚਾਉਣਾ
- ਆਂਦਰਾਂ ਕੀ ਵਲੇਹੜ ਪੈਣੇ, ਮੁਹਾ. ਬਹੁਤ ਜ਼ਿਆਦਾ ਭੁੱਖ ਲਗਣਾ,
- ਆਂਦਰਾਂ ਨਾ ਕੁਲਕਣਾ, ਮੁਹਾ. ਭੁੱਖ ਨਾਲ ਵਿਆਕੁਲ ਹੋਣਾ, ਬਹੁਤ ਭੁੱਖ ਲਗੀ ਹੋਣਾ

**ਆਨਾ,** ਪੁ. ਰੁਪਏ ਦੇ ਸੋਲ੍ਹਵੇਂ ਹਿੱਸੇ ਦੇ ਬਰਾਬਰ ਦਾ ਸਿੱਕਾ

- ਆਨਾ ਬੱਚਾ, ਪੁ. ਥੋੜ੍ਹੇ ਜਿਹੇ ਪੈਸੇ, ਆਨੇ ਦੇ ਲਗ ਭਗ

**ਆਨੀ,** ਇ. ਆਨਾ (ਅੱਖ ਦਾ), ਡੇਲਾ

- ਆਨੀਆਂ ਸੜਿਆ, ਵਿ. ਗੁਸੈਲਾ, ਗੁੱਸੇਬਾਜ਼

**ਆਪ,** ਪੜ. 1. ਅਨਯ ਪੁਰਖ ਇਕ ਵਚਨ ਲਈ ਵਰਤਿਆ ਜਾਣ ਵਾਲਾ ਸ਼ਬਦ; 2. ਤੂੰ, ਤੁਸਾਂ ਲਈ ਆਦਰ ਸੂਚਕ ਸ਼ਬਦ; 3. ਖ਼ੁਦ, ਸ੍ਵੈ; 4. ਪਰਮੇਸ਼ਰ, ਰੱਬ ਕ੍ਰਿ. ਵਿ. ਖ਼ੁਦ, ਆਪੇ

- ਆਪ ਗਏ ਵਿਸਾਖੀ, ਅਸੀਂ ਰਹੇ ਘਰ ਦੀ ਰਾਖੀ, ਅਖੌ. ਜਦੋਂ ਘਰ ਦੇ ਕੁਝ ਲੋਕ ਤਾਂ ਮੌਜਾਂ ਮਾਣਨ ਅਤੇ ਕੁਝ ਮੁਸੀਬਤਾਂ ਵਿਚ ਹੀ ਫਸੇ ਰਹਿਣ ਤਾਂ ਕਹਿੰਦੇ ਹਨ
- ਆਪ ਨਾ ਜੋਗੀ, ਗਵਾਂਢ ਵਲਾਵਾ, ਅਖੌ. ਜਦੋਂ ਕਿਸੇ ਦਾ ਆਪਣਾ ਤਾਂ ਗੁਜ਼ਾਰਾ ਬੜੀ ਮੁਸ਼ਕਲ ਨਾਲ ਹੁੰਦਾ ਹੋਵੇ ਪਰ ਵਾਧੂ ਦੇ ਮਹਿਮਾਨਾਂ ਨੂੰ ਸੱਦਾ ਦੇਈ ਜਾਵੇ ਤਾਂ ਕਹਿੰਦੇ ਹਨ
- ਆਪ ਨਾ ਵੰਝੇ ਸਾਹਵਰੈ ਹੋਰਨਾ ਮੱਤੀਂ ਦੇਹ, ਅਖੌ. ਜਦੋਂ ਕੋਈ ਦੂਸਰੇ ਨੂੰ ਤਾਂ ਉਪਦੇਸ਼ ਕਰੇ ਪਰ ਆਪ ਉਸ ਤੇ ਅਮਲ ਨਾ ਕਰੇ ਤਾਂ ਕਹਿੰਦੇ ਹਨ
- ਆਪ ਮੀਆਂ ਪੰਜ ਹਜਾਰੀ ਘਰ ਬੀਬੀ ਕਰਮਾਂ ਦੀ ਮਾਰੀ, ਅਖੌ. ਜਦੋਂ ਕੋਈ ਫੋਕਾ ਵਿਖਾਵਾ ਕਰੇ ਤਾਂ ਕਹਿੰਦੇ ਹਨ
- ਆਪ ਵਲੱਲੀ ਵਿਹੜਾ ਡਿੰਗਾ, ਅਖੌ. ਜਦੋਂ ਕੋਈ ਆਪ ਤਾਂ ਕੁਝ ਕਰਨ ਜੋਗਾ ਨਾ ਹੋਵੇ ਪਰ ਦੋਸ਼ ਦੂਜਿਆਂ ਦੇ ਸਿਰ ਥੋਪੀ ਜਾਵੇ ਤਾਂ ਕਹਿੰਦੇ ਹਨ
- ਆਪੂੰ ਕ੍ਰਿ. ਵਿ. ਆਪ ਹੀ, ਆਪੇ, ਆਪ
- ਆਪੂੰ ਹੀ ਆਪੂੰ, ਕ੍ਰਿ. ਵਿ. ਆਪ ਹੀ ਆਪ
- ਆਪੂੰ ਹੀ (ਆਪੇ) ਮੈਂ ਰੱਜੀ ਪੁੱਜੀ, ਆਪੂੰ (ਆਪੇ) ਮੇਰੇ ਬੱਚੇ ਜੀਵਣ ਅਖੌ. ਜਦੋਂ ਕੋਈ ਆਪਣੇ ਆਪ ਨੂੰ ਹੀ ਸਲਾਹੀ ਜਾਵੇ ਤਾਂ ਕਹਿੰਦੇ ਹਨ
- ਆਪੂੰ ਕੱਢਣਾ ਤੇ ਆਪੂੰ ਬਾਹਣਾ , ਮੁਹਾ. ਖ਼ੁਦਮੁਖਤਿਆਰ ਹੋਣਾ, ਕੋਈ ਬੰਦਸ਼ ਨਾ ਹੋਣਾ
- ਆਪੂੰ ਫਾਥੜੀਏ ਤੁਗੀ ਕੁਣ ਛੁਡਾਏ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਜੇ ਕੋਈ ਆਪਣੇ ਗੱਲ ਆਪੇ ਹੀ ਮੁਸੀਬਤ ਸਹੇੜ ਲਵੇ ਦੂਸਰਾ ਵਿਅਕਤੀ ਉਸ ਦੀ ਸਹਾਇਤਾ ਕਿਵੇਂ ਕਰ ਸਕਦਾ ਹੈ ਤਾਂ ਕਹਿੰਦੇ ਹਨ
- ਆਪੇ ਮੁੱਲਾ ਆਪੇ ਕਾਜੀ, ਆਪੇ ਕਰੇ ਨਿਬੇੜਾ, ਅਖੌ. ਜਦੋਂ ਹਰ ਥਾਂ ਤੇ ਕੋਈ ਆਪ ਹੀ ਪ੍ਰਧਾਨ ਹੋਵੇ ਤਾਂ ਕਹਿੰਦੇ ਹਨ
- ਆਪੈ ਦਾਰੋਂ ਕ੍ਰਿ. ਵਿ. ਆਪਣੀ ਵੱਲੋਂ

**ਆਪੋਂ** ਪੜ. ਆਪੂੰ, ਆਪ

- ਆਪੋਂ ਕਿਸੇ ਜਿਹੀ ਨਾ, ਨਕਲ ਲਾਣੋ ਰਹੀ ਨਾ, ਅਖੌ. ਜਦੋਂ ਕੋਈ ਆਪ ਤਾਂ ਕੁਝ ਕਰਨ ਜੋਗਾ ਨਾ ਹੋਵੇ ਪਰ ਦੂਸਰਿਆਂ ਵਿਚ ਨੁਕਸ ਛਾਂਟੇ ਤਾਂ ਕਹਿੰਦੇ ਹਨ
- ਆਪੋ ਧਰਾਪਣਾ, ਆਪੋ ਧਾਪਣਾ, ਪੜ. ਆਪੋ ਆਪਣਾ, ਆਪਣਾ ਆਪਣਾ

**ਆਪਣਾ,** ਪੜ. ਆਪਣੇ ਆਪ ਨਾਲ ਸਬੰਧਤ, ਨਿਜੀ

- ਆਪਣਾ ਈ ਸਿਰ ਮਲੋਣਾ, ਮੁਹਾ. ਆਪਣਾ ਨੁਕਸਾਨ ਆਪ ਕਰਨਾ
- ਆਪਣਾ ਹੀ ਨਾ ਭਰੇ ਤੇ ਕੁੜਮਾਂ ਅਗੇ ਕਹਿ ਧਰੇ, ਅਖੌ. ਜਦੋਂ ਕਿਸੇ ਕੋਲ ਆਪਣੇ ਜੋਗਾ ਹੀ ਨਹੀਂ ਉਹ ਦੂਜੇ ਨੂੰ ਕੀ ਦੇ ਸਕਦਾ ਹੈ ਤਾਂ ਕਹਿੰਦੇ ਹਨ
- ਆਪਣਾ ਕੰਮ ਕੀਤਾ, ਖਸਮਾਂ ਨੂੰ ਖਾਏ ਜਮੀਤਾ, ਅਖੌ. ਜਦੋਂ ਕੋਈ ਆਪਣਾ ਮਤਲਬ ਪੂਰਾ ਹੋਣ ਤੇ ਸਹਾਇਤਾ ਕਰਨ ਵਾਲੇ ਨੂੰ ਭੁੱਲ ਜਾਵੇ ਤਾਂ ਕਹਿੰਦੇ ਹਨ
- ਆਪਣਿਆਂ ਨੇ ਗਿੱਟੇ ਭੰਨਾ, ਚੁੰਮਾਂ ਪੈਰ ਪਰਾਇਆਂ ਨੇ, ਅਖੌ. ਜਦੋਂ ਆਪਣਿਆਂ ਨੂੰ ਛੱਡ ਕੇ ਦੂਸਰਿਆਂ ਨੂੰ ਜ਼ਿਆਦਾ ਮਹੱਤਤਾ ਦਿੱਤੀ ਜਾਵੇ ਤਾਂ ਕਹਿੰਦੇ ਹਨ

| | |
|---|---|
| - ਆਪਣੀ ਅੱਖ, ਪਰਾਇਆ ਡੇਲਾ, | ਅਖੌ. ਜਦੋਂ ਆਪਣੀ ਚੀਜ਼ ਨੂੰ ਵਧੀਆ ਦੱਸਣਾ ਹੋਵੇ ਤਾਂ ਕਹਿੰਦੇ ਹਨ |
| - ਆਪਣੀ ਪਈ ਪਰਾਈ ਵਿਸਰੀ , | ਅਖੌ. ਜਦੋਂ ਕੋਈ ਵਿਅਕਤੀ ਆਪਣੇ ਉਤੇ ਆਈ ਮੁਸੀਬਤ ਵਿਚ ਦੂਸਰੇ ਦੀ ਕੋਈ ਮਦਦ ਨਾ ਕਰ ਸਕੇ ਤਾਂ ਕਹਿੰਦੇ ਹਨ |
| - ਆਪਣੀ ਲੱਸੀ ਆਂ ਕੋਈ ਖੱਟਾ ਨਹੀਂ ਆਖਨਾ, | ਅਖੌ. ਜਦੋਂ ਇਹ ਦੱਸਣਾ ਹੋਵੇ ਹਰ ਕੋਈ ਆਪਣੀ ਚੀਜ਼ ਨੂੰ ਸਲਾਹੁੰਦਾ ਹੈ ਤਾਂ ਕਹਿੰਦੇ ਹਨ |
| - ਆਪਣੇ ਘਰ ਪਕਾਈ ਨਾ ਅਸਾਡੜੇ ਆਈ ਨਾ, | ਅਖੌ. ਜਦੋਂ ਕੋਈ ਕਿਸੇ ਨੂੰ ਸਭ ਪਾਸਿਓਂ ਰਖ ਦੇਵੇ ਤਾਂ ਕਹਿੰਦੇ ਹਨ |
| - ਆਪਣੇ ਢਿੱਡ ਤੇ ਹੱਥ ਫੇਰਨਾ , | ਮੁਹਾ. ਆਪਣਾ ਹੀ ਭਲਾ ਸੋਚਣਾ, ਆਪਣੇ ਹੀ ਮਤਲਬ ਦੀ ਗੱਲ ਕਰਨਾ |
| - ਆਪਣੇ ਮੁਲਖੈ ਨਾ ਕੰਡਾ, ਪਰਾਏ ਮੁਲਖੈ ਨਾ ਫੁੱਲ ਇੱਕਾ ਬਰਾਬਰ | ਅਖੌ. ਜਦੋਂ ਆਪਣੇ ਦੇਸ਼ ਵਿਚ ਰਹਿਣ ਨੂੰ ਮਹੱਤਵ ਦੇਣਾ ਹੋਵੇ ਤਾਂ ਕਹਿੰਦੇ ਹਨ |
| ਆਪਤ | ਇ. 1. ਅਪੱਣਤ, ਸਾਂਝ ; 2. ਰਿਸ਼ਤੇਦਾਰੀ, ਸਾਕ |
| ਆਂਬਲਾ, | ਪੁ. ਆਉਲਾ, ਆਮਲਾ |
| ਆਰ, | ਇ. 1. ਔਲ; 2. ਮੁਥਾਜੀ, ਲਾਚਾਰੀ ਕ੍ਰਿ. ਵਿ. ਵਰਗਾ, ਜਿਹਾ |
| - ਆਰੀ, | ਵਿ. ਬੇਵਸ, ਲਾਚਾਰ, ਮੁਥਾਜ |
| ਆਰਕ, | ਇ. ਕੂਹਣੀ, ਅਰਕ |
| ਆਰਿਆਂ, | ਅਵ. ਆਰੇ |
| ਆਰੇ, | ਅਵ. ਹਾਂ: " ਗੱਲ ਉਨਾਂ ਦੀ ਅਜੇ ਨਾ ਮੰਨੀ, ਮੂਲ ਨਾ ਕੀਤੀ ਆਰੇ" (ਸੈਫ਼.) |
| ਆਲ, | ਕ੍ਰਿ. ਵਿ. ਵਲ, ਤਰਫ |
| ਆਲਾ, | ਪੁ. ਲਲਕਾਰ, ਲਲਕਾਰਾ: " ਸ਼ਾਹ ਸ਼ਾਹਪਾਲ ਖੂਹੇ ਵਿਚ ਵੜਿਆ, ਆਪ ਮਰੇਂਦਾ ਆਲੇ" (ਸੈਫ਼.) |
| | ਪਿਛੇ. ਇਕ ਪਿਛੇਤਰ ਜੋ ਸ਼ਬਦਾਂ ਨਾਲ ਲਗ ਕੇ ਵਾਲਾ ਦੇ ਅਰਥ ਦਿੰਦਾ ਹੈ ਜਿਵੇਂ ਅਕੜਆਲਾ |
| ਆਲਾ ਮੁਾਲਾ, | ਪੁ. ਆਲੀ ਮਵਾਲੀ |
| ਆਲੂੰ, | ਪੁ. ਆਲੂ |
| ਆਲੂੰ, ਆਲੋਂ, | ਕ੍ਰਿ. ਵਿ. ਵਲੋਂ , ਤਰਫੋਂ |
| ਆਵਣਾ | ਕ੍ਰਿ. ਅਕ. ਆਉਣਾ |
| - ਆਵਣ ਆਵਣ ਕਰਨਾ, | ਮੁਹਾ. ਆਉਣ ਆਉਣ ਕਰਨਾ |
| - ਆਵਣ ਜਾਣਾ, | ਕ੍ਰਿ. ਸਕ. ਆਉਣਾ ਜਾਣਾ |
| - ਆਵਣ ਵੰਵਣ, | ਪੁ. ਆਉਣ ਜ਼ਾਣ |
| - ਆਵਣਿਆਂ ਜਾਣਿਆਂ, ਆਵਨਿਆਂ ਜਾਵਨਿਆਂ, | ਕ੍ਰਿ. ਵਿ. ਆਉਂਦਿਆਂ ਜਾਂਦਿਆਂ |
| - ਆਵਣੇ ਆਵਣੇ'ਚ ਰਹੀ ਜਾਣਾ, | ਮੁਹਾ. ਆਉਣ-ਜਾਣ'ਚ ਰਹਿ ਜਾਣਾ, ਆਉਣ ਦੀ ਸਲਾਹ ਕਰਦੇ ਰਹਿ ਜਾਣਾ |
| - ਆਂਵਦੜਾ, | ਕ੍ਰਿ. ਵਿ. ਆਉਂਦਾ ਹੋਇਆ |
| ਆਂਵਦਨੀ, | ਇ. ਆਮਦਨ, ਆਮਦਨੀ |
| ਆਵਲੀ, | ਵਿ. ਵਾਹੜੀ, ਛੋਟਾ ਨਾਲਾ |
| ਆਵਾ, | ਪੁ. ਭੱਠਾ |
| - ਆਵੇ ਨਿਆਂ ਖੋਤ੍ਰਿਆ, ਆਵੇ ਕੋਲ ਖਲੋਤਿਆ, ਆਵੇ ਕੋਲ ਖਲੋਤਿਆ, ਆਵੇ ਨੀਆਂ ਮੁੱਕਣਾ, ਤੁਧ ਵੀ ਨੀਆਂ ਛੁੱਟਣਾ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਘਰੇਗੀ ਕੰਮ ਕਦੇ ਖ਼ਤਮ ਨਹੀਂ ਹੁੰਦੇ ਤਾਂ ਕਹਿੰਦੇ ਹਨ |
| ਆੜ, | ਪੁ. 1. ਤਰਤੀਬ ਨਾਲ ਲਾਇਆ ਹੋਇਆ ਘਾਹ ਦਾ ਢੇਰ; 2. ਖੇਤ ਦੀ ਵੱਟ |
| - ਆੜ ਬੰਦ, | ਪੁ. 1. ਜ਼ਮੀਨ ਦੀ ਮੋਟੀ ਵੱਟ; 2. ਲੰਗੋਟਾ |
| ਆੜਾ, | ਪੁ. ਸਾਥੀ,ਮਿੱਤਰ, ਦੋਸਤ |
| ਆੜੀ, | ਇ. ਆੜ੍ਹ, ਆੜ |
| - ਆੜੀ ਆੜੀ ਜਾਣਾ, | ਕ੍ਰਿ. ਸਕ. ਖੇਤ ਦੀ ਵੱਟ ਉਤੇ ਤੁਰਨਾ |
| ਐਸਾ, | ਕ੍ਰਿ. ਵਿ. ਇਸ ਵਰਗਾ, ਅਜਿਹਾ |
| - ਐਸਾ ਕਹਿਰ ਕਦੇ ਨਾ ਡਿਠਾ, ਤੰਦੁ ਚਾਇਆ ਵੱਟਾ, | ਅਖੌ. ਜਦੋਂ ਕੋਈ ਅਸੰਭਵ ਗੱਲ ਹੋਵੇ ਤਾਂ ਕਹਿੰਦੇ ਹਨ |
| ਐਹ, ਐ | ਕ੍ਰਿ. ਅਵ. ਹੈ; " ਆਹ ਸਾਹ ਐਹ ਕੋਈ ਨਹੀਂ, ਰਾਹ ਮਾਹੀਏ ਨਾ ਤਕਨੀ ਆਂ" (ਲੋਕ ਗੀਤ) |
| ਐਹਸ, | ਕ੍ਰਿ. ਅਕ. ਹੈ, ਹੈਸੂ |
| ਔਸ, | ਪੜ. ਉਸ |
| ਔਹਰ, | ਇ. 1. ਰਾਈ; 2. ਤਕਦੀਰ |
| ਔਖਤ, | ਇ. ਔਗਤ, ਔਕੜ, ਮੁਸੀਬਤ |
| - ਔਖੀ ਢੁਕਣੀ, | ਮੁਹਾ. ਔਖੀ ਬਣਨੀ, ਮੁਸੀਬਤ ਆ ਜਾਣੀ |

# ੲ

**ਇਆਣਾ,** ਵਿ. ਪੁ. ਅਨਜਾਣ
- ਇਆਣਾ ਗੱਲ ਕਰਹਿ, ਸਿਆਣਾ ਕਿਆਸ ਕਰਹਿ ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਸਿਆਣਾ ਵਿਅਕਤੀ ਹੋਣ ਵਾਲੀ ਗੱਲ ਦਾ ਪਹਿਲੋਂ ਹੀ ਅਨੁਮਾਨ ਲਾ ਲੈਂਦਾ ਹੈ ਤਾਂ ਕਹਿੰਦੇ ਹਨ

**ਇਆਣੀ ਸਿਆਣੀ,** ਵਿ. ਇ. ਥੋੜੀ ਬਹੁਤ ਸਿਆਣੀ

**ਇਸ,** ਪੜ. ਨੇੜੇ ਦੀ ਵਸਤੂ ਨੂੰ ਦਸੱਣ ਵਾਲਾ ਸ਼ਬਦ
- ਇਸ ਕੀ, ਪੜ. ਇਸ ਨੂੰ
- ਇਸ ਨਾ, ਪੜ. ਇਸ ਦਾ
- ਇਸ਼ਾ, ਇਸ਼ਾਂਹ ਪੜ, ਇਸ ਨੂੰ
- ਇੱਸੇ, ਪੜ. ਇਸੇ
- ਇੱਸੈ ਲੇ, ਕ੍ਰਿ. ਵਿ. ਇਸੇ ਵੇਲੇ, ਹੁਣੇ
- ਇੱਸੈ , ਪੜ. ਇਸੇ ਨੂੰ

**ਇੱਸ ਤਾਲ,** ਪੁ. ਗੁੱਸਾ, ਕ੍ਰੋਧ
- ਇਸਤਾਲ ਖਾਣਾ ਮੁਹਾ. ਗੁੱਸਾ ਚੜ੍ਹ ਜਾਣਾ

**ਇਹਾ,** ਪੜ. ਇਹੋ, ਇਹ ਹੀ ਕ੍ਰਿ. ਅਪੂ 1. ਅਹਿਆ; 2. ਹੈ.

**ਇਕ,** ਇ. ਗਿਣਤੀ ਸ਼ੁਰੂ ਕਰਨ ਦੀ ਪਹਿਲੀ ਸੰਖਿਆ
- ਇਕਸ, ਵਿ. ਇਕ, ਇੱਕਲਾ
- ਇਕ ਪੱਰਤ, ਇ. ਇਕ ਪਾਸਾ
- ਇਕ ਪ੍ਰੂਤ ਰੋਟੀ ਇ. ਇਕ ਪਰਤ ਵਾਲੀ ਰੋਟੀ
- ਇਕ ਪ੍ਰੂਤਾ ਵਿ. ਇਕ ਪਰਤ ਵਾਲਾ
- ਇਕ ਪਰੱਤੀ, ਵਿ. ਇਕੋ ਪਾਸੇ ਵਾਲੀ
- ਇਕ ਪਰੱਤੀ ਰੋਟੀ, ਵਿ. ਇ. ਇਕ ਪਾਸੇ ਦੀ ਪੱਕੀ ਹੋਈ ਰੋਟੀ
- ਇਕ ਮਰੈ ਇਕ ਉਗਮੈ, ਕਦੇ ਨਾ ਭੱਜੈ ਰਾਂਦ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਦੁਨੀਆਂ ਦੇ ਬਖੇੜੇ ਕਦੇ ਖਤਮ ਨਹੀਂ ਹੁੰਦੇ ਤਾਂ ਕਹਿੰਦੇ ਹਨ
- ਇਕ ਵਾਰੀ ਰੱਬਾ ਜੀਆਂ, ਤੈ ਅਸੈ ਨਾ ਪਾਣੀ ਪੀਆਂ, ਅਖੌ. ਜਦੋਂ ਅਸੈ ਦੇ ਪਾਣੀ ਦੀ ਉੱਤਮਤਾ ਬਾਰੇ ਦੱਸਣਾ ਹੋਵੇ ਤਾਂ ਕਹਿੰਦੇ ਹਨ

**ਇਕੱਲਸਰ** ਵਿ. ਇਕੱਲਾ

**ਇਕਲਵੰਝਾ** ਪੁ. ਇਕ ਪਾਸਾ, ਕਿਨਾਰਾ
- ਇਕਲਵੰਝੇ ਹੋਣਾ, ਮੁਹਾ. ਇਕ ਪਾਸੇ ਹੋ ਜਾਣਾ, ਕਿਨਾਰੇ ਹੋ ਜਾਣਾ

**ਇੱਕੜ,** ਵਿ. ਇਕ

**ਇਕਾਂਗ,** ਪੁ. ਇਕ ਅੰਗ

**ਇਕੇ,** ਅਵ. ਇਕ ਤਾਂ ਵਿ. ਇਕ ਹੀ

**ਇਕੋਆਰ,** ਕ੍ਰਿ. ਵਿ. ਇਕਵਾਰੀ

**ਇੱਕੋਕੜੀ,** ਕ੍ਰਿ. ਵਿ. ਇਕੋੜਿੱਕੀ

**ਇੱਕੋੜੱਕੀ,** ਕ੍ਰਿ. ਵਿ. ਇੱਕੋਤਿੱਕੀ,

**ਇਕੋੜਿਕੀ,** ਕ੍ਰਿ. ਵਿ. ਇਕੋ ਇਕ

**ਇੱਚਰ,** ਕ੍ਰਿ. ਵਿ.ਇੰਨੇ ਚਿਰ ਤਕ, ਇੰਨੇ ਚਿਰ ਨੂੰ, ਇੱਚ
- ਇੱਚਰਾਂ, ਕ੍ਰਿ. ਵਿ. ਇੰਨੇ ਚਿਰ ਨੂੰ
- ਇੱਚਰਾਂ ਨੂੰ, ਕ੍ਰਿ. ਵਿ. ਇੱਚਰ ਨੂੰ, ਇੰਨੇ ਚਿਰ ਨੂੰ

**ਇੰਜੇ ਹੱਸੀ,** ਕ੍ਰਿ. ਵਿ. ਇਸੇ ਤਰ੍ਹਾਂ, ਇਵੇਂ ਹੀ

**ਇੰਝੇਹਾਰ,** ਕ੍ਰਿ. ਵਿ. ਇਸ ਤਰ੍ਹਾਂ, ਇਵੇਂ ਹੀ

**ਇੱਟ,** ਇ. ਆਵੇ ਵਿਚ ਪੱਕੀ ਹੋਈ ਮਿੱਟੀ ਜਿਸ ਨੂੰ ਸੱਚੇ ਵਿਚ ਪੱਥ ਕੇ ਇਕ ਅਕਾਰ ਦੀ ਬਣਾਇਆਂ ਜਾਂਦਾ ਹੈ
- ਇੱਟ ਖੱੜਕਾ, ਪੁ. 1. ਲੜਾਈ, ਝਗੜਾ; 2. ਸਰਗਰਮੀ, ਹਿਲਜੁਲ
- ਇੱਟ ਚਾਨਿਆਂ ਪੱਥਰ ਪੌਣੇ, ਅਖੌ. ਜਦੋਂ ਇਹ ਦਸਣਾ ਹੋਵੇ ਕਿ ਜਿਹੋ ਜਿਹੀ ਭਾਜੀ ਕੋਈ ਪਾਉਂਦਾ ਹੈ ਉਸੇ ਤਰ੍ਹਾਂ ਦੀ ਹੀ ਉਸ ਨੂੰ ਮੁੜਦੀ ਹੈ ਤਾਂ ਕਹਿੰਦੇ ਹਨ
- ਇੱਟ ਨਾਲ ਪਕੌੜੇ, ਪੁ. ਅਣਜੋੜ ਚੀਜ਼, ਬੇਮੇਲ ਵਸਤ

**ਇੱਟ ਸਿੱਟ** ਪੁ. ਸਾਗ ਦੀ ਇਕ ਕਿਸਮ, ਇਕ ਬੂਟੀ

**ਇੱਟੀ** ਇ. 1. ਗੁੱਲੀ: 2. ਗਿੱਟੀ
- ਇੱਟੀ ਟੱਲਾ, ਇੱਟੀ ਡੰਡਾ, ਪੁ. ਗੁੱਲੀ; ਡੰਡਾ

**ਇੰਤਜਾਰੀ,** ਇ. 1. ਮੁਥਾਜੀ; 2. ਉਡੀਕ (ਲਾ.ਕ੍ਰਿ. ਕਰਨੀ)

**ਇਤ੍ਰੋਕੇ,** ਕ੍ਰਿ. ਵਿ. ਇਸ ਵਾਰੀ, ਐਤਕੀ

**ਇਤੈ,** ਕ੍ਰਿ. ਵਿ. ਇਹਨੇ, ਇਸਨੇ; 2 ਇਥੇ ਹੀ
- ਇਤੈਲੇ, ਕ੍ਰਿ. ਵਿ. ਇਸੇ ਵੇਲੇ
- ਇਥਾਈਂ, ਕ੍ਰਿ. ਵਿ. ਇਸ ਥਾਂ ਹੀ
- ਇੱਥੈ, ਕ੍ਰਿ. ਵਿ. ਇਸ ਥਾਂ ਤੇ, ਇੱਥੇ

**ਇੰਦੇ,** ਕ੍ਰਿ. ਵਿ. ਇਧਰ, ਏਧਰ
- ਇੰਦੇ ਕਿੰਦੇ, ਕ੍ਰਿ. ਵਿ. ਇਧਰ ਕਿਧਰ

ਇਨਸਾਫ਼ੀ, ਵਿ. ਇਨਸਾਫ ਕਰਨ ਵਾਲਾ, ਨਿਆਂਕਾਰੀ
ਇਨ੍ਹਾਂ, ਪੜ. ਇਹ ਦਾ ਬਹੁਵਚਨ
- ਇਨ੍ਹੀਂ ਘਰਾਟੀਂ ਈਹੋ ਜਿਹਾ ਪੀਹਣ ਹੋਨੈ, ਅਖੌ. ਜਦੋਂ ਕਿਸੇ ਥਾਂ ਚੰਗੇ ਕੰਮ ਹੋਣ ਦੀ ਆਸ ਨਾ ਹੋਵੇ ਤਾਂ ਕਹਿੰਦੇ ਹਨ
ਇੰਵੇਂ ਆਰ, ਕ੍ਰਿ. ਵਿ. ਇਸੇ ਤਰਾਂ, ਇੰਝ
ਈਂ, ਪੜ. ਇਹ
ਈਸੇ ਨਾ ਗਵਾਹ ਮੂਸਾ, ਅਖੌ. ਜਦੋਂ ਕੋਈ ਆਪਣੇ ਆਪ ਨੂੰ ਸੱਚਾ ਸਾਬਤ ਕਰਨ ਲਈ ਗਵਾਹ ਵੀ ਆਪਣੇ ਵਰਗਾ ਹੀ ਪੇਸ਼ ਕਰੇ ਤਾਂ ਕਹਿੰਦੇ ਹਨ
ਈਹਾਂ, ਕ੍ਰਿ. ਵਿ. ਇਸ ਤਰਾਂ, ਇੰਝ
ਈਹਾਂ ਮੀਹਾਂ, ਕ੍ਰਿ. ਵਿ. ਐਂਵੇ ਕੈਂਵੇ, ਫਜ਼ੂਲ
- ਈਹਾਂ ਮੀਹਾਂ ਕਰਨਾ, ਮੁਹਾ. ਟਾਲ ਮਟੋਲ ਕਰਨਾ, ਟਾਲਾ-ਮਾਲਾ ਕਰਨਾ
ਈਂਗਣ, ਇ. ਆਕੜ, ਐਂਠ
- ਈਂਗਣ ਭੰਨਣਾ, ਮੁਹਾ. ਆਕੜ ਤੋੜਨਾ
- ਈਂਗਣ ਮੀਂਗਣ ਤਲੀ ਤਲੀਗਣ ਇ. ਛੋਟੇ ਬਚਿਆਂ ਦੀ ਖੇਡ
- ਈਂਗਣਾ, ਕ੍ਰਿ. ਸਕ. ਆਕੜ ਕਰਨਾ
ਈਚਣਾ ਪਰਮੀਚਣਾ ਪੁ. ਬੱਚਿਆਂ ਦੀ ਇਕ ਖੇਡ (ਘੋੜਾ ਸਰੰਗ)
ਈਦ ਆਦਮ ਤੋਂ, ਕ੍ਰਿ. ਵਿ. ਆਦਿ ਤੋਂ , ਮੁੱਢ ਤੋਂ
ਈਦਮ ਆਦਮ ਤੋਂ, ਕ੍ਰਿ. ਵਿ. ਆਦਿ ਤੋਂ, ਮੁਢ ਕਦੀਮ ਤੋਂ
ਈਦੀ, (ਈਦ) ਇ. ਮੁਸਲਮਾਨਾ ਦਾ ਇਕ ਤਿਉਹਾਰ ਜੋ ਰੋਜ਼ਿਆਂ ਪਿੱਛੋਂ ਆਉਂਦਾ ਹੈ
- ਈਦੀ ਨਾ ਚੰਨ, ਪੁ. 1. ਈਦ ਦਾ ਚੰਨ; 2. ਬਹੁਤ ਦੇਰ ਬਾਅਦ ਆਉਣ ਵਾਲਾ ਮਹਿਮਾਨ
- ਈਦੀ ਨਾ ਚੰਨ ਹੋਈ ਗਛਣਾ, ਮੁਹਾ. ਕਦੇ ਕਦਾਈਂ ਮਿਲਣਾ
- ਈਦੀ ਨਾ ਬਕਰਾ, ਪੁ. ਈਦ ਦਾ ਬਕਰਾ
ਈਦੀ (ਈਦੀਉਂ) ਪਿੱਛੋਂ ਤੰਬਾ ਫੂਕਣਾ ਏਂ, ਅਖੌ. ਜਦੋਂ ਮੌਕਾ ਖੁੰਝ ਜਾਣ ਪਿਛੋਂ ਚੀਜ਼ ਮਿਲਣ ਨੂੰ ਨਿੰਦਣਾ ਹੋਵੇ ਤਾਂ ਕਹਿੰਦੇ ਹਨ
- ਈਦੈ ਨਾ ਚੰਨ, ਪੁ. ਈਦ ਦੇ ਤਿਉਹਾਰ ਤੇ ਚੜ੍ਹਨ ਵਾਲਾ ਚੰਨ
- ਈਦੈ ਬਾਅਦ ਟਰੂ ਫੇਰ ਕੀ ਕਰੂ ਅਖੌ. ਜਦੋਂ ਲੋੜ ਤੋਂ ਪਿੱਛੋਂ ਚੀਜ਼ ਮਿਲ ਜਾਣ ਨੂੰ ਨਿੰਦਣਾ ਹੋਵੇ ਤਾਂ ਕਹਿੰਦੇ ਹਨ
ਈਬ ਦੜੀਬਾ, ਪੁ. ਉਭੜ ਦੁਭੜ
ਏਲੀ ਏਲੀ, ਪੁ. ਮੁਸਲਮਾਨਾਂ ਦਾ 'ਯਾ' ਅਲੀ ਦਾ ਨਾਹਰਾ
ਏਲੀ ਏਲੀ ਕਰਨਾ, ਮੁਹਾ. 1. ਦੁਸ਼ਮਣ ਤੇ ਚੜ੍ਹਾਈ ਕਰਨ ਵੇਲੇ ਮੁਸਲਮਾਨਾਂ ਦਾ 'ਯਾ' ਅਲੀ ਦਾ ਨਾਹਰਾ ਲਾਉਣਾ; 2. ਹੱਲਾ ਕਰਕੇ ਪੈਣਾ
ਏਲੇ, ਪੁ. ਪੰਜ ਗੀਹਟੜੇ ਦੀ ਖੇਡ ਵਿਚ ਜਦੋਂ ਕੁੜੀਆਂ ਹੱਥ ਵਾਲੇ ਇਕ ਗੀਹਟੇ ਨੂੰ, ਘੜੀ ਮੁੜੀ ਉਤਾਂਹ ਉਛਾਲ ਕੇ ਹੇਠਾਂ ਪਏ ਗੀਹਟਿਆਂ ਵਿਚੋਂ ਹਰ ਵਾਰੀ ਇਕ ਗੀਹਟਾ ਚੁਕਦੀਆਂ ਹਨ ਤਾਂ ਆਪਣੇ ਇਸ ਅਮਲ ਨੂੰ ਏਲੇ ਕਹਿੰਦੀਆਂ ਹਨ, ਇਸੇ ਤਰ੍ਹਾਂ ਦੋ ਗੀਹਟੇ ਚੁਕਣ ਨੂੰ 'ਦੋਲੇ' ਅਤੇ ਤਿੰਨ ਨੂੰ 'ਤਰੇਲੇ' ਕਿਹਾ ਜਾਂਦਾ ਹੈ

## ਸ

ਸਈ, ਇ. ਸਖੀ, ਸਹੇਲੀ; ਕ੍ਰਿ. ਅਪੂ. ਸੀ, ਸੀਗਾ
ਸੱਸ, ਇ. ਪਤੀ ਜਾਂ ਪਤਨੀ ਦੀ ਮਾਂ
- ਸੱਸ ਨੂੰਹ ਭਿੜੀਆਂ ਮੁੜ ਹਿੱਕਾ ਚੌਂਕੇ ਵੜੀਆਂ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਨਜ਼ਦੀਕੀ ਰਿਸ਼ਤੇਦਾਰਾਂ ਵਿਚ ਲੜਾਈ ਪਿੱਛੋਂ ਜਲਦੀ ਮਣੇਵਾਂ ਹੋ ਜਾਂਦਾ ਹੈ ਤਾਂ ਕਹਿੰਦੇ ਹਨ
- ਸੱਸਾਂ ਜਿਨਾਂ ਦੀਆਂ ਮਟਕਣੀਆਂ ਨੂੰਹਾਂ ਨਾ ਕੇ ਹਾਲ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਚਲਾਕ ਸੱਸਾਂ ਆਪਣੀਆਂ ਨੂੰਹਾਂ ਨਾਲ ਮਾੜਾ ਵਰਤਾਉ ਕਰਦੀਆਂ ਹਨ ਤਾਂ ਕਹਿੰਦੇ ਹਨ
ਸ਼ਸ਼ਕ, ਪੁ. ਸ਼ਖਸ, ਵਿਅਕਤੀ
ਸਸਤਭਾਈ, ਇ. ਸਸਤ, ਸਸਤਾਪਣ, ਮੰਦਾ
ਸਸਿਹਾਣ, ਇ. 1. ਸੜਾਂਦ; 2. ਸੱਸ ਵਲੋਂ ਆਈ
ਸਸ਼ੁਰਲੀ, ਇ. ਸ਼ੁਰਲੀ
ਸੱਸੂ, ਇ. ਸੱਸ
- ਸੱਸੂ ਕੋਲੋਂ (ਕੋਲੂੰ) ਚੋਰੀ ਮਾਂਹ ਸਾਂਵੀ ਮਰਚਾਂ, ਅਖੌ. ਜਦੋਂ ਕੋਈ ਆਪਣੀ ਘਟੀਆ ਚੀਜ਼ ਦੇ ਬਦਲੇ ਵਿਚ ਵਧੀਆ ਚੀਜ਼ ਮੰਗਦਾ ਹੋਇਆ ਵੀ ਇਹ ਜ਼ਾਹਿਰ ਕਰੇ ਕਿ ਉਹ ਖਸਾਰੇ ਵਾਲਾ ਸੌਦਾ ਕਰ ਰਿਹਾ ਹੈ ਤਾਂ ਕਹਿੰਦੇ ਹਨ

- ਸੱਸੁ ਬਿਨਾ ਨਾ ਸਾਹਵਰੇ, ਹਲਦੀ ਬਿਨਾ ਨਾ ਮਾਸ, ਅਖੌ. ਜਦੋਂ ਇਹ ਦਸਣਾ ਹੋਵੇ ਕਿ ਸਹੁਰੇ ਘਰ ਵਿਚ ਸਾਰੇ ਚਾਅ ਲਾਡ ਸੱਸ ਨਾਲ ਹੀ ਹੁੰਦੇ ਹਨ ਤਾਂ ਕਹਿੰਦੇ ਹਨ

ਸਹਾਣਾ, ਪੁ. ਸ਼ਾਹ (ਸੱਯਦ)

ਸ਼ਹਾਣੀ, ਇ. ਸ਼ਾਹ ਦੇ ਘਰ ਵਾਲੀ

ਸ਼ਹਾਨੀਆਂ, ਪੁ. ਇਕ ਪ੍ਰਕਾਰ ਦਾ ਮੋਠੜਾ ਬੰਨ੍ਹ ਕੇ ਰੰਗਿਆ ਹੋਇਆ ਕੱਪੜਾ ਜਿਸ ਦੇ ਨਾਲ ਵਖੋ ਵੱਖ ਰੰਗਾਂ ਦੀਆਂ ਧਾਰੀਆਂ ਬਣ ਜਾਂਦੀਆਂ ਹਨ

ਸਹਾਰਾ ਕਰਨਾ, ਸ਼ਾਰਾ ਕਰਨਾ, ਮੁਹਾ. ਠਹਿਰਨਾ, ਸਬਰ ਕਰਨਾ

ਸਹਿਕ ਸਿਕਾਵਾਂ, ਵਿ. ਕਦੇ ਕਦਾਈਂ ਮਿਲਣ ਵਾਲਾ ਸਹਿਕਵਾਂ

ਸਹਿਨਾ ਸਹਿਨਾ, ਵਿ. ਸਹਿੰਦਾ ਸਹਿੰਦਾ

ਸਹੀ, ਇ. ਸਿੰਞਾਣ, ਪਛਾਣ

- ਸਹੀ ਹੋਣਾ, ਕ੍ਰਿ. ਅਕ. ਸੰਞਾਣ ਹੋਣਾ, ਪਛਾਣ ਹੋਣਾ

- ਸਹੀ ਕਰਨਾ, ਕ੍ਰਿ. ਸਕ. ਸਿੰਞਾਣ ਕਰਨਾ, ਪਛਾਣ ਕਰਨਾ

ਸਹੀਂਦੜ, ਵਿ. ਸਹਿਣ ਵਾਲਾ, ਸਹਿੰਦੜ

ਸ਼ਹੁ ਖ਼ਰਚ, ਵਿ. ਬਹੁਤ ਜ਼ਿਆਦਾ ਖਰਚ ਕਰਨ ਵਾਲਾ, ਸ਼ਾਹ-ਖ਼ਰਚ

- ਸ਼ਹੁ ਖ਼ਰਚੀ, ਇ. ਖੁਲ੍ਹ ਦਿਲੀ ਨਾਲ ਖਰਚ ਕਰਨ ਦਾ ਭਾਵ, ਸ਼ਾਹ ਖ਼ਰਚੀ

ਸਹੁਰਿਹੈਤ, ਇ. ਸਹੁਰਿਆਂ ਦੇ ਰਿਸ਼ਤੇਦਾਰ ਜਾਂ ਰਿਸ਼ਤੇਦਾਰੀ

ਸਹੁਰੇਜ, ਇ. ਸਹੁਰਿਆਂ ਦਾ ਰਿਸ਼ਤਾ

ਸਹੁਰੇਜਾ ਗਿਰਾਂ, ਪੁ. ਸਹੁਰਿਆਂ ਦਾ ਪਿੰਡ

ਸਹੁਰੇਜੇ, ਕ੍ਰਿ. ਵਿ. ਸਹੁਰੇ ਪਿੰਡ, ਸਹੁਰੀ

ਸਹੇਲਗਤਾ, ਸਹੈਲਗਤਾ, ਪੁ. ਸਹੇਲਪੁਣਾ

ਸਹੈਲੀ, ਇ. ਸਹੇਲੀ, ਸਖੀ

ਸਕਰੋੜ, ਪੁ. ਸੁੱਕੇ ਰੋੜਾਂ ਵਾਲੀ ਧਰਤੀ, ਸੰਗਰੋੜ

ਸ਼ਕਲਵੰਦ, ਵਿ. ਚੰਗੀ ਸ਼ਕਲ ਵਾਲਾ, ਸ਼ਕਲਮੰਦ

ਸਕੜਾ, ਪੁ. ਸੈਕ, ਦੰਦਾਸਾ

ਸਕੜੀਆਂ, ਇ. (ਬ.ਵ.) ਸ਼ਲਗਮਾਂ, ਗੋਂਗਲੂਆਂ ਆਦਿ ਦੇ ਨਿੱਕੇ ਨਿੱਕੇ ਟੁਕੜੇ ਜੋ ਸੁਕਾ ਲਏ ਜਾਂਦੇ ਹਨ, ਕਚਰੀਆਂ

ਸੱਕਾ ਸੋਧਰਾ, ਪੁ. ਸਕਾ ਸਾਕ

ਸ਼ਕਾਹਰਾ, ਕ੍ਰਿ. ਵਿ. ਸਵਾਹਰਾ

ਸਕਾਰ, ਇ. ਭੜੋਲੀ

ਸਕੀਅ, ਇ. ਸੌਂਕਣ ਦੀ ਧੀ, ਸੌਂਕਣ ਦਾ ਪੁੱਤਰ

ਸਕੀਮੀ, ਇ. ਸਿੱਕ, ਚਾਹ ਵਿ. ਸਿੱਕਾਂ ਸਿਕਣ ਵਾਲਾ, ਸਹਿਕਣ ਵਾਲਾ

- ਸਕੀਮੀ ਨਾ, ਵਿ. ਸਹਿਕਵਾਂ, ਤਰਸੇਵੇਂ ਦਾ

ਸਕੇਤਰ, ਪੁ. ਸੌਂਕਣ ਦਾ ਪੁੱਤਰ, ਸੁਕੇਤਰ

ਸ਼ਕੈਤ, ਇ. ਸ਼ਿਕਾਇਤ

ਸਖਤੀ, ਇ. ਮੁਸੀਬਤ, ਔਖ

- ਸਖ਼ਤੀ ਕੀ ਪਗੜਿਆ ਗੱਛਣਾ, ਮੁਹਾ. ਸਖ਼ਤੀ ਨੂੰ ਫੜਿਆ ਜਾਣਾ

ਸੱਖਰ, ਸਖਰਾ, ਵਿ. 1. ਸਰਸ; 2. ਖਰਾ, ਸ਼ੁੱਧ

ਸੰਗ, ਪੁ. ਸਾਥ, ਸੰਗਤ

- ਸੰਗ ਰਲ ਤਰੀਏ ਤੇ ਕੁਸੰਗ ਰਲ ਗਲੀਏ ਅਖੌ. ਜਦੋਂ ਚੰਗੀ ਸੰਗਤ ਦੇ ਚੰਗੇ ਅਸਰ ਤੇ ਮਾੜੀ ਸੰਗਤ ਦੇ ਮਾੜੇ ਅਸਰ ਨੂੰ ਦਰਸਾਉਣਾ ਹੋਵੇ ਤਾਂ ਕਹਿੰਦੇ ਹਨ

ਸੰਗ-ਤਰੋਟ, ਪੁ. ਆੜੀ ਟੁਕ; "ਐਧਰ ਮੁੰਗੀ ਐਧਰ ਮੋਠ ਤੇਰਾ ਮੇਰਾ ਸੰਗ ਤਰੋਟ" (ਲਾ. ਕ੍ਰਿ. ਕਰਨਾ, ਹੋਣਾ)

ਸੰਗਤੀ, ਪੁ. ਸੰਗੀ, ਸਾਥੀ

ਸੰਗਤ੍ਰੀ, ਇ. ਸੰਗਤਰੇ ਦੀ ਮਠਿਆਈ

ਸੰਗਮਾਂ, ਅਵ. ਸਗਵਾਂ, ਉਲਟਾ, ਸਗੋਂ

ਸੰਗਰੋੜ, ਪੁ. ਸੁੱਕੇ ਰੋੜਾਂ ਵਾਲੀ ਧਰਤੀ, ਸਕਰੋੜ

ਸਗਲਾ, ਪੁ. 1. ਪੈਰਾਂ ਦਾ ਇਕ ਗਹਿਣਾ; 2.ਤਾਂਬੀਆ, ਪਤੀਲਾ

ਸਗਵਾਂ, ਅਵ. ਸਗਮਾਂ, ਉਲਟਾ, ਸਗੋਂ

ਸੱਗਾ, ਵਿ. ਸਾਵਾਂ, ਪੁ. ਹਿੱਸਾ (ਖੇਡ ਵਿਚ)

- ਸੱਗਾ ਪੂਰਾ ਹੋਣਾ, ਸੱਗੇ ਰਹਿਣਾ, ਮੁਹਾ. ਸਾਂਵੇ ਰਹਿਣਾ

ਸੰਗਾ, ਇ. ਸੰਗ ਸ਼ਰਮ (ਲਾ. ਕ੍ਰਿ. ਬਹਿਣਾ, ਲਾਹੁਣਾ)

ਸੱਘ, ਸੱਘਾ, ਪੁ. ਸੰਘ, ਸੰਘਾ

ਸੰਘਾ,ਸੰਘੀ, ਪੁ. ਇ. ਸੰਘ, ਗਲਾ

- ਸੱਘਾ ਘੋਪਣਾ, ਸੰਘਾ ਘੋਪਣਾ, ਸੱਘੀ ਘੋਪਣਾ, ਸੰਘੀ ਘੋਪਣਾ, ਮੁਹਾ. ਸੰਘ ਘੁੱਟਣਾ, ਗਲ ਫੜ ਕੇ ਘੁੱਟਣਾ

- ਸੰਘਾ ਪਾੜਨਾ, ਮੁਹਾ. ਸੰਘ ਪਾੜਨਾ, ਉੱਚੀ ਬੋਲਣਾ

ਸੱਚ ਪੁ. ਝੂਠ ਦਾ ਉਲਟ, ਸਹੀ

- ਸੱਚ-ਮੁਚਲਾ, ਵਿ. ਸੱਚਾ-ਮੁੱਚਾ, ਸਹੀ

- ਸਚਲਾ, ਵਿ. ਸੱਚਾ
- ਸਚਾਵਾਂ, ਵਿ. ਸੱਚਾ

ਸਚਿਆਰ ਭਾਂਡਾ, ਪੁ. ਸੁੱਚਾ ਭਾਂਡਾ

ਸੱਜਣ, ਪੁ. ਮਿੱਤਰ, ਹਮਦਰਦ
- ਸੱਜਣਾ ਬਾਂਹ ਦਿੱਤੀ ਸਾਰੀ ਨਹੀ ਨਿਗਲ ਵੈਣੀ ਚਾਹੀ ਨੀ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਜੇ ਕੋਈ ਮਦਦ ਕਰੇ ਤਾਂ ਉਸਦਾ ਅਯੋਗ ਲਾਭ ਨਹੀਂ ਉਠਾਉਣਾ ਚਾਹੀਦਾ

ਸਜਣੈਂਟ, ਸਜਣੈਂਟੀ ਇ. ਸਜਵਾਣੀ, ਸਜਟਤਾ

ਸੱਜਰਾ, ਵਿ. ਜੋ ਬੇਹਾ ਨਹੀ, ਤਾਜ਼ਾ
- ਸੱਜਰੇ ਨਾ ਬਹੇ, ਹਮੇਸ਼ਾ ਇੱਕੋ ਜਹੇ ਅਖੌ. ਜਦੋਂ ਕਿਸੇ ਦੀ ਮਾਇਕ ਹਾਲਤ ਮਾੜੀ ਹੀ ਰਹੇ ਤਾਂ ਕਹਿੰਦੇ ਹਨ।

ਸਜਗਰ, ਇ. ਸੱਜਰੀ ਵਾਹੀ ਹੋਈ
- ਸਜਗਰ ਚੱਕੀ, ਇ. ਸੱਜਰੀ ਵਾਹੀ ਹੋਈ ਚੱਕੀ।
- ਸਜਾਇਆ, ਵਿ. ਸਜ-ਜਾਇਆ, ਹੁਣੇ-ਹੁਣੇ ਜੰਮਿਆ ਹੋਇਆ, ਨਵਜਾਤ

ਸੱਜੀ, ਇ. 1. ਕੱਪੜੇ ਧੋਣ ਵਾਲੀ ਖਾਰ ; 2. ਸੁਆਹ, ਰਾਖ, "ਲੱਗੀ ਅੱਗ ਇਸ਼ਕ ਦੀ ਹੋਇਆ ਸਭ ਸੱਜੀ ਦੀ ਢੇਰੀ" (ਸੈਫ਼.)
- ਸਿਰੇ ਪੁਰ ਸੱਜੀ ਪਾਣਾ, ਮੁਹਾ. ਸਿਰ ਸੁਆਹ ਪਾਉਣਾ , "ਪੰਜੇ ਮਾਰ ਫਿਲੇ ਸਭ ਚਿਹਰਾ ਪਾਏ ਸਿਰ ਪੁਰ ਸੱਜੀ" (ਸੈਫ਼.)

ਸੰਜੁਹੜਪੁਣਾ, ਪੁ. ਸੰਜਮ
- ਸੰਜੁਹੜਾ, ਵਿ. ਸੰਜਮੀ
- ਸੱਜੋ-ਸਾਹਿਆ, ਵਿ. ਹਫਿਆ ਹੋਇਆ
  ਕ੍ਰਿ. ਵਿ. ਸਾਹੋ ਸਾਹ
  "ਪਰੀਆ ਦੂਰ ਨਿਗਾਹਾਂ ਧਰੀਆਂ ਲੋੜਨ ਸੱਜੋ ਸਾਹੀਆਂ (ਸੈਫ਼.)

ਸੰਝਵਾਲ, ਪੁ. ਸਾਂਝੀਵਾਲ, ਭਿਆਨ
- ਸੰਝਵਾਲੀ, ਇ. ਭਿਆਲੀ, ਭਾਈਵਾਲੀ

ਸੱਟ ਇ. ਵਾਰ, ਹਮਲਾ, ਛੱਡ ਦੇਣ ਦਾ ਭਾਵ
- ਸੱਟ ਸਿਰੈ ਨੀ ਪੋਟਲੀ, ਖੈਰ ਸਿਰੈ ਨੀ ਮੰਗ ਅਖੌ. ਜਦੋਂ ਸਿਰ ਦੀ ਸੱਟ ਨੂੰ ਬਹੁਤ ਹੀ ਖਤਰਨਾਕ ਦੱਸਣਾ ਹੋਵੇ ਤਾਂ ਕਹਿੰਦੇ ਹਨ
- ਸੱਟ ਕਰੀ ਜਾਣੀ, ਮੁਹਾ. ਸੱਟ ਕਰ ਜਾਣਾ, ਵਾਰ ਕਰਨਾ, ਨੁਕਸਾਨ ਪਹੁੰਚਾਉਣਾ
- ਸੱਟਣਾ ਕ੍ਰਿ. ਸਕ. ਸੁੱਟਣਾ
- ਸੱਟ-ਪੱਸਟਾ, ਪੁ. ਛੱਡ ਛੁਡਾ
- ਸੱਟੀ ਜਾਣਾ, ਮੁਹਾ. ਛੱਡ ਜਾਣਾ

- ਸ਼ਟਲਾ, ਸ਼ਟਲੇ, ਪੁ. ਬਿਨਾ ਸਿਰ ਪੈਰ ਦੀ ਗੱਲ, ਗੱਪ ਸ਼ੱਪ
- ਸ਼ਟਲੇ ਮਾਰਨਾ, ਮੁਹਾ. ਗੱਪਾ ਹਾਂਕਣਾ, ਫੜ੍ਹਾਂ ਮਾਰਨਾ

ਸੱਠੀ, ਇ. ਸੱਠ ਦੀ ਗਿਣਤੀ
- ਸੱਠੀ ਦੇ ਚਾਵਲ, ਪੁ. ਸੱਠ ਦਿਨਾਂ ਵਿਚ ਤਿਆਰ ਹੋਣ ਵਾਲੇ ਚਾਵਲ
- ਸੱਠੀ ਲੈ ਪੰਜਾਹੀ ਗਾਲ, ਤੁਹਾਂ ਕਹਿ ਲੱਗੇ ਨੱਫ਼ੇ ਨਾਲ, ਅਖੌ. ਜਦੋਂ ਕੋਈ ਵਧੇਰੇ ਕੀਮਤ ਦੀ ਚੀਜ਼ ਘਾਟੇ ਤੇ ਵੇਚੇ ਅਤੇ ਗਾਹਕ ਉਸ ਵਿਚੋਂ ਵੀ ਛੋਟ ਮੰਗੇ ਤਾਂ ਕਹਿੰਦੇ ਹਨ

ਸੱਡਾ, ਪੁ. ਗੱਡਾ

ਸਣਾਵਤ, ਸਣੌਤ, ਇ. ਸੁਣਾਉਤ, ਮਿਹਣਾ, ਵਿਅੰਗ
- ਸਣਾਵਤਾਂ (ਸੁਣੌਤਾਂ), ਸੱਟਣੀਆਂ, ਮੁਹਾ. ਸੁਣਾਵਤਾਂ ਸੁੱਟਣੀਆਂ, ਮਿਹਣੇ ਦੇਣਾ

ਸਣੀਕਣਾ, ਕ੍ਰਿ. ਸਕ. ਨੱਕ ਸਾਫ ਕਰਨਾ, ਸੁਣਕਣਾ

ਸਣੂਕਣਾ, ਪੁ. ਸਨਕੁਕੜਾ ਕ੍ਰਿ. ਸਕ. ਕੋਈ ਤਰਲ ਚੀਜ਼, ਦੁੱਧ ਜਾਂ ਲੱਸੀ ਇਕੋ ਸਾਹੇ ਪੀਣਾ, ਡੀਕ ਲਾਉਣੀ

ਸਣੂੰਕੜਾ, ਕ੍ਰਿ. ਸਕ. ਸੁਣਕ ਕੇ ਨੱਕ ਵਿਚੋਂ ਗੰਦ ਕੱਢਣਾ, ਸੁਣਕਣਾ

ਸਤ, ਪੁ. ਸੱਤ ਦੀ ਗਿਣਤੀ, ਸੱਤ
- ਸਤ ਸਈ, ਵਿ. ਸੱਤ-ਸੌ ਦਾ
- ਸਤ ਸਈ ਨਖ਼ਰਾ, ਪੁ. ਬਹੁਤਾ ਨਖ਼ਰਾ, ਬਹੁਤ ਜ਼ਿਆਦਾ ਆਕੜ
- ਸੱਤ ਸਵਾਇਆ, ਵਿ. ਮੁਕਾਬਲੇ ਵਿਚ ਬਹੁਤ ਚੰਗਾ, ਟਾਕਰੇ ਵਿਚ ਵਧੀਆ
- ਸੱਤ ਸੂ ਤੈ ਹਿੱਕ ਤੂਹ ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਸੂਣ ਤੋਂ ਤੂਣਾ ਵਧੇਰੇ ਮੁਸ਼ਕਲ ਹੈ ਤਾਂ ਕਹਿੰਦੇ ਹਨ
- ਸਤ-ਖੁਤੜ, ਇ. ਬੱਚਿਆਂ ਦੀ ਇਕ ਖੇਡ ਜੋ ਸੱਤ ਖੁਤੀਆਂ ਬਣਾ ਕੇ ਗੀਟੇ ਪਾ ਕੇ ਖੇਡੀ ਜਾਂਦੀ ਹੈ।
- ਸੱਤ ਤੇ ਵੀਹ ਖ਼ੈਰੀਂ, ਸੱਤਾਂ ਤੇ ਵੀਹ ਖ਼ੈਰੀਂ, ਸੱਤਾਂ ਤੇ ਵੀਹ ਰੱਖਾਂ, ਇ. ਹਰ ਪਾਸੇ ਵਲੋਂ ਸੁਖ ਪ੍ਰਾਪਤ ਹੋਣ ਦਾ ਭਾਵ, ਸੱਤੇ ਖ਼ੈਰਾਂ, ਇਕ ਅਸੀਸ, (ਲਾ. ਕ੍ਰਿ. ਹੋਣਾ),
- ਸਤ ਪਾਇਆ ਟੋਪਾ, ਸਤ ਪਾਵਾ ਟੋਪਾ ਪੁ. ਸੱਤ ਪਾਉ ਦਾ ਇਕ ਤੋਲ

ਸੱਤਤਰੀ, ਸੱਤਤ੍ਰੀ, ਵਿ. ਤੀਹ ਤੇ ਸੱਤ ਦੀ ਗਿਣਤੀ, ਸੈਂਤੀ
- ਸੱਤਤਰੀਆ, ਸੱਤਤ੍ਰੀਆ, ਵਿ. ਸੈਂਤੀ ਸਾਲ ਦੀ ਉਮਰ ਵਾਲਾ, ਸੈਂਤੀਆਂ

| | |
|---|---|
| **ਸਤੰਨਾ,** | ਪੁ. ਸਤਨਾਜਾ |
| **ਸਤਬਰਗਾ, ਸਤਵਰਗਾ,** | ਪੁ. ਗੇਂਦੇ ਦਾ ਫੁੱਲ, ਸਦਬਰਗਾ |
| **ਸਤਰ,** | ਪੁ. ਪਰਦਾ |
| - ਸਤਰਜਾਦੀ, | ਇ. ਪਰਦੇ ਵਿਚ ਰਹਿਣ ਵਾਲੀ ਔਰਤ, ਸਤਰਵਾਲੀ |
| - ਸਤਰੈ 'ਚ ਬਹਿਣਾ, | ਮੁਹਾ. ਸਤਰ ਬਹਿਣਾ, ਪਰਦੇ ਵਿਚ ਬਹਿਣਾ |
| ਸੱਤਾ, | ਪੁ. ਸਾਤਾ ਹਿੰਦਸਾ, ਸੱਤ ਦੀ ਗਿਣਤੀ ਦਾ ਹਿੰਦਸਾ, ਸਾਤਾ |
| ਸਤਾਂਗ, | ਪੁ. ਸੱਤਾ |
| ਸ਼ਤਾਨੈ ਨੀ ਟੂਟੀ, | ਪੁ. ਸ਼ੈਤਾਨ ਦੀ ਟੂਟੀ, ਬਹੁਤ ਸ਼ੈਤਾਨ |
| ਸੱਤੀ, | ਇ. ਉਹ ਰਕਮ ਜੋ ਜੂਆ ਖਿਡਾਉਣ ਵਾਲਾ ਖੇਡ ਵਿਚੋਂ ਹਰ ਸਤਵੇਂ ਫੇਰੇ ਕੱਢ ਲੈਂਦਾ ਹੈ |
| ਸ਼ਤੁਕ, | ਪੁ. ਟਪੂੰ ਟਪੂੰ ਕਰਨ ਦਾ ਭਾਵ |
| - ਸ਼ਤੁਕ ਸ਼ਤੁਕ ਕਰਨਾ, | ਮੁਹਾ. ਟਪੂੰ ਟਪੂੰ ਕਰਨਾ, ਸ਼ਰਾਰਤਾਂ ਕਰਨਾ |
| ਸਤੂੰ, | ਪੁ. ਜੌਆਂ ਨੂੰ ਭੁੰਨ ਕੇ ਬਣਾਇਆ ਧੂੜਾ |
| ਸਤੂਤ, ਸਤੂਤੀ, | ਪੁ. ਇਕ ਬੂਟਾ ਜਿਸ ਦੀਆਂ ਤੂਤੀਆਂ ਲੰਮੀਆਂ ਤੇ ਮਿੱਠੀਆਂ ਹੁੰਦੀਆਂ ਹਨ, (ਤੂਤ), ਸਹਿਤੂਤ |
| ਸੱਤੇਂ ਸਵੇਲੇ, | ਕ੍ਰਿ. ਵਿ. ਸੱਤੀਂ ਸਵੇਰੀਂ, ਸਵੇਰ ਵੇਲੇ |
| ਸਤੇਪੜ, | ਪੁ. ਖਰੇਪੜ |
| ਸਤੈਹਰ, | ਇ. ਸੱਤਵੀਂ ਵਾਰ |
| ਸਤੌਹਰਾ, | ਵਿ. ਸੱਤ ਗੁਣਾਂ, ਸੱਤ ਤਹਿਆਂ ਜਾਂ ਲੜਾਂ ਵਾਲਾ |
| ਸਤੌਤਬ, | ਕ੍ਰਿ. ਵਿ. ਸੱਤਵੇਂ ਦਿਨ ਨੂੰ |
| ਸਥਲਾ, | ਪੁ. ਪੱਟ ਜਾਂ ਰਾਂਦ |
| - ਸਥਲੇ ਭਾਰੇ ਹੋਣਾ, | ਮੁਹਾ. ਪੱਟ ਮੋਟੇ ਹੋਣਾ |
| ਸਦ, | ਪੁ. 1. ਆਵਾਜ਼, ਹਾਕ; 2. ਸੌ ਦੀ ਗਿਣਤੀ; 3. ਹਮੇਸ਼ਾ, ਸਦਾ |
| - ਸਦ ਪੈਣੀ, | ਮੁਹਾ. ਆਵਾਜ਼ ਪੈਣੀ |
| - ਸਦ ਰਹਿਮਤ, ਸ਼ਦ ਰਹਿਮਤ, | ਇ. 1. ਲੱਖ ਲਾਨਤ (ਇਕ ਗਾਲ); 2. ਸਦਾ ਮੇਹਰਬਾਨੀ ਜਾਂ ਸੌ ਵਾਰੀ ਸੁਖ |
| ਸਦਕੇ, | ਕ੍ਰਿ. ਵਿ. ਵਾਰਨੇ, ਬਲਿਹਾਰਨੇ |
| - ਸਦਕੇ ਮਾਸੀ ਘਮਾਈ (ਘੋਲੀ)ਮਾਸੀ, ਭਣੇਆ ਰੋਟੀ ਘਰ ਜਾ ਖਾਸੀ,(ਵੰਜ ਖੈਸੀ) | ਅਖੌ. ਜਦੋਂ ਕੋਈ ਮਨੁੱਖ ਪਿਆਰ ਤਾਂ ਬਹੁਤ ਵਿਖਾਵੇ ਪਰ ਹੱਥੋਂ ਦਵਾਲ ਕੁਝ ਨਾ ਹੋਵੇ ਤਾਂ ਕਹਿੰਦੇ ਹਨ। |
| ਸੱਦਣਾ, | ਕ੍ਰਿ. ਸਕ. ਬੁਲਾਉਣਾ |
| - ਸੱਦੀ ਨਾ ਬੁਲਾਈ, ਮੈਂ ਮੁਡੇ (ਨੱਢੇ, ਨੰਢੇ, ਲਹੁੜੇ) ਨੀ ਤਾਈ, | ਅਖੌ. ਜਦੋ ਕੋਈ ਬਿਨ ਬੁਲਾਏ ਮਹਿਮਾਨ ਬਣੇ ਤਾਂ ਕਹਿੰਦੇ ਹਨ |
| ਸੰਦਾ, | ਪੁ. ਧਨ, ਦੌਲਤ |
| **ਸਦਾਗਰੀ,** | ਇ. ਸੌਦਾਗਰੀ, ਵਪਾਰ |
| **ਸ਼ਦੁੱਕ,** | ਅਵ. ਸ਼ੜੁਕ, ਛੜੁਕ |
| - ਸ਼ਦੁੱਕ ਕਰਕੇ, | ਕ੍ਰਿ. ਵਿ. ਸ਼ੜੁੱਕ (ਛੜੁੱਕ) ਕਰਕੇ, ਸੂੰ ਕਰਕੇ |
| **ਸੰਧ,** | ਇ. ਦਰਿਆ ਦਾ ਉਹ ਹਿੱਸਾ ਜੋ ਕਿਸੇ ਇਕ ਥਾਂ ਤੇ ਬਹੁਤ ਡੂੰਘਾ ਹੋਵੇ ਤੇ ਉਸ ਵਿਚ ਬਹੁਤ ਸਾਰਾ ਪਾਣੀ ਜਮ੍ਹਾਂ ਰਹੇ |
| ਸੱਧਰ, | ਇ. ਚਾਅ, ਖਿੱਚ |
| - ਸਧਰਾਈ ਜਾਣਾ, ਸਧਰੀ ਜਾਣਾ, | ਮੁਹਾ. ਸਧਰਾ ਜਾਣਾ, ਖਿਚ ਜਾਂ ਚਾਅ ਦਿਲ ਵਿਚ ਪੈਦਾ ਹੋਣਾ |
| **ਸਧਰਾਣਾ,** | ਕ੍ਰਿ. ਅਕ. ਸੱਧਰ ਕਰਨਾ, ਸਧਰਾ ਜਾਣਾ |
| ਸੰਧਲਾ, | ਪੁ. ਸਿਆਪੇ ਵੇਲੇ ਤੀਵੀਆਂ ਦਾ ਲੱਕ ਦੁਆਲੇ ਖਾਸ ਢੰਗ ਨਾਲ ਬੰਨ੍ਹਿਆ ਕਪੜਾ, ਸੰਦਲਾ |
| ਸਧੂਤਾ, | ਵਿ. ਸਿਆਣਾ (ਵਿਅੰਗ ਨਾਲ) |
| - ਸਧੂਤਾ ਹੋਣਾ, | ਕ੍ਰਿ. ਸਮਾ, ਮੂਰਖ ਹੋਣਾ |
| - ਸਧੂਤਾ ਪੁਤ ਪੜ੍ਹਿਆ ਸੋਲਾਂ ਦੂਣੇ ਅੱਠ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਮੂਰਖ ਲੱਖ ਸਮਝਾਉਣ ਤੇ ਵੀ ਮੂਰਖ ਹੀ ਰਹਿੰਦਾ ਹੈ ਤਾਂ ਕਹਿੰਦੇ ਹਨ |
| ਸ਼ਨਾਹ, | ਇ. ਸਰਨਾਹ, ਮਸ਼ਕ |
| ਸ਼ਨ੍ਹਾਰ, | ਵਿ. ਗੱਭਣ |
| ਸਨਿਆਰਾ, | ਪੁ. ਸੁਨਿਆਰਾ |
| - ਸਨਿਆਰਾ ਮਾਊ ਨਾ ਮਿੱਤਰ ਨਹੀ | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਸੁਨਿਆਰਾ ਮਾਂ ਦਾ ਵੀ ਲਿਹਾਜ ਨਹੀਂ ਕਰਦਾ ਤਾਂ ਕਹਿੰਦੇ ਹਨ |
| - ਸਨਿਆਰੇ ਦੀ ਠਕ ਠਕ ਲੁਹਾਰੇ ਦੀ ਹਿੱਕਾ ਸੱਟ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਤਕੜੇ ਦੀ ਇਕੋ ਸੱਟ ਤੇ ਮਾੜੇ ਦੀਆਂ ਕਈ ਸੱਟਾਂ ਤੋਂ ਵੱਧ ਹੁੰਦੀ ਹੈ ਤਾਂ ਕਹਿੰਦੇ ਹਨ। |
| ਸ਼ੰਨੂੰ, | ਪੁ. ਸੰਨ੍ਹੀ |
| ਸ਼ਪ | ਇ. ਤੇਜ ਤੁਰਨ ਦੀ ਆਵਾਜ਼ |
| - ਸ਼ਪਾ ਸ਼ਪ, | ਕ੍ਰਿ. ਵਿ. ਤੇਜ਼ੀ ਨਾਲ, ਕਾਹਲੀ ਨਾਲ |
| - ਸ਼ਪੇ ਲਾਉਣੇ, | ਮੁਹਾ. ਮੌਜਾਂ ਲੁਟਣੀਆਂ |
| ਸੱਪ | ਪੁ. ਇਕ ਜ਼ਹਿਰੀਲਾ ਕੀੜਾ |

| | |
|---|---|
| - ਸੱਪ ਕੱਕੁਜੁ, | ਪੁ. ਸੱਪ ਵਰਗੀ ਲੰਮੀ ਮੱਛੀ |
| - ਸੱਪ ਦਾ ਪੁੱਤਰ ਸਪੋਲੀਆ, | ਅਖੌ. ਜਦੋਂ ਭੈੜੇ ਵਿਅਕਤੀ ਦੀ ਔਲਾਦ ਵੀ ਭੈੜੀ ਹੋਵੇ ਤਾਂ ਕਹਿੰਦੇ ਹਨ। |
| - ਸੱਪ ਲੰਮਾ ਤੇ ਗੋਹ ਚੈੜੀ, | ਅਖੌ. ਜਦੋਂ ਹਰ ਹਾਲਤ ਵਿਚ ਲੇਖਾ ਬਰਾਬਰ ਹੀ ਰਹੇ ਤਾਂ ਕਹਿੰਦੇ ਹਨ। |
| - ਸਪਲੀਟਾ, | ਪੁ. ਸੱਪ ਦਾ ਬੱਚਾ, ਸਪੋਲਾ, ਸਪੋਲੀਆ |
| - ਸਪਲੋਟੀਆ, | ਪੁ. ਕਿੰਗਰੀ ਦੀ ਇਕ ਕਿਸਮ |
| - ਸੱਪਾਂ ਕੀ ਦੁੱਧ ਪਿਆਲਣਾ, | ਮੁਹਾ. ਅਜਿਹੇ ਵਿਅਕਤੀ ਨਾਲ ਨੇਕੀ ਕਰਨਾ ਜੋ ਆਪਣੀ ਬੁਰਾਈ ਨਾ ਛੱਡੇ |
| - ਸੱਪਾਂ ਨੇ ਸਾਹਮਣੇ ਦੀਵੇ ਨਹੀਂ ਬਲਨੇ, | ਅਖੌ. ਜਦੋਂ ਡਾਢੇ ਬੰਦੇ ਅਗੇ ਕਿਸੇ ਦੀ ਪੇਸ਼ ਨਾ ਜਾਵੇ ਤਾਂ ਕਹਿੰਦੇ ਹਨ |
| - ਸੱਪਾਂ ਨੇ ਪੁੱਤਰ, ਕਦੇ ਨਾ ਬਣਨੇ ਮਿੱਤਰ, | ਅਖੌ. ਜਦੋਂ ਦੱਸਣਾ ਹੋਵੇ ਕਿ ਭੈੜੇ ਵਿਅਕਤੀ ਦੀ ਔਲਾਦ ਵੀ ਭੈੜੀ ਹੀ ਹੁੰਦੀ ਤਾਂ ਆਖਦੇ ਹਨ |
| - ਸੱਪੇ ਨੇ ਸਿਰੇ ਤੋਂ ਪੈਸਾ ਚਾਣਾ, ਸੱਪ ਦੇ ਸਿਰ ਤੋਂ ਕੋਡੀ ਲਾਹੁਣੀ, ਸੱਪ ਦੇ ਮੂੰਹ ਵਿਚੋਂ ਕੋਡੀ ਕਢਣੀ, ਸੱਪ ਨੇ ਮੂੰਹੇ 'ਚੋਂ ਕੋਡੀ ਕੱਢਣੀ | ਮੁਹਾ. ਡਾਢੇ ਵਿਅਕਤੀ ਤੋਂ ਕੁਝ ਪ੍ਰਾਪਤ ਕਰਨਾ ਔਖਾ ਹੁੰਦਾ ਹੈ |
| - ਸੱਪੇ ਲੰਘੇ ਨੀ ਲੀਕੇ ਆਂ ਕੁੱਟਣਾ, | ਮੁਹਾ. ਸਮਾਂ ਲੰਘ ਜਾਣ ਤੇ ਵਿਅਰਥ ਕੰਮ ਕਰਨਾ |
| ਸ਼ੱਪਾ, | ਪੁ. ਮੁੱਠੀ ਭਰ ਚੀਜ਼ |
| ਸ਼ਪਾਲਾਣਾ, | ਕ੍ਰਿ. ਸਕ. ਖੁਤੀ ਵਿਚ ਸਾਰੇ ਕਾਲਚੇ ਪਾਉਣੇ |
| ਸ਼ੰਬਲਾ, | ਪੁ. ਸ਼ਮਲਾ |
| ਸਬਲੀ, | ਇ. ਛੋਟਾ ਸੱਬਲ |
| ਸਬਾਹਲਾ,ਸੰਬਾਹਲਾ | ਪੁ. ਸਰਬਾਲਾ |
| ਸਬਾਬ, | ਪੁ. ਨੇਕੀ ਦਾ ਫਲ ਜੋ ਪਰਲੋਕ ਵਿਚ ਮਿਲਦਾ ਹੈ |
| - ਸਬਾਬੇ ਨਾ ਕਲਮਾ ਪੜ੍ਹਨਾ, | ਮੁਹਾ. ਸਵਾਬ ਦਾ ਕਲਮਾ ਪੜ੍ਹਨਾ, ਮੁਰਦਾ ਦੱਬਣ ਵੇਲੇ ਦਾ ਕਲਮਾ ਪੜ੍ਹਨਾ |
| ਸਬਾਲ, | ਇ. ਪਾਣੀ ਵਿਚ ਪੱਥਰਾਂ ਤੇ ਚੜ੍ਹਿਆ ਹਰੇ ਰੰਗ ਦਾ ਜਾਲਾ |
| ਸਬੁਣ, | ਇ. ਸਾਬਣ |
| ਸਭਸ, ਸਭਸੈ | ਅਵ. ਸਭ, ਸਾਰੇ |
| - ਸਭਣਾ ਕੋਲੂੰ ਜਿੱਤਾ, ਢਿਡੈ ਅੱਗੈ ਦਿੱਤਾ, | ਅਖੌ. ਜਦੋਂ ਕੋਈ ਕਿਸੇ ਕੋਲੋਂ ਨਾ ਹਾਰਨ ਵਾਲਾ ਵਿਅਕਤੀ ਔਲਾਦ ਅੱਗੇ ਹਾਰ ਮੰਨ ਲਵੇ ਤਾਂ ਕਹਿੰਦੇ ਹਨ। |
| - ਸਭ ਨੇ ਬੇਟੇ ਭੰਗੀ, | ਅਖੌ. ਜਦੋਂ ਸਾਰੇ ਹੀ ਇਕੋ ਜਿਹੇ ਹੋਣ ਤਾਂ ਕਹਿੰਦੇ ਹਨ |
| ਸੰਭਣਾ, | ਕ੍ਰਿ. ਅਕ. 1. ਮੁੱਕਣਾ; 2. (ਲਹਿੰ.) ਤਿਆਰ ਹੋਣਾ |
| ਸਭਦਰੇ, | ਕ੍ਰਿ. ਵਿ. ਸਭ ਪਾਸੇ, ਚਾਰੇ ਪਾਸੇ |
| ਸੰਭਾਲ, | ਇ. ਪਰੀਠਾ, ਸ਼ਗਨ |
| - ਸੰਭਾਲ ਕਰਨੀ, | ਮੁਹਾ. ਪਰੀਠਾ ਭੇਜਣਾ |
| - ਸੰਭਾਲ ਪੌਣੀ, | ਮੁਹਾ. ਸ਼ਗਨ ਪਾਉਣਾ |
| ਸਮਝ, | ਇ. ਅਕਲ, ਹੋਸ਼ |
| - ਸਮਝ ਰਲੀ ਜਾਣੀ, ਸਮਝ ਰਲਣੀ, ਸਮਝ ਰਲ ਜਾਣੀ, | ਮੁਹਾ. ਸਮਝ ਆ ਜਾਣੀ |
| - ਸਮਝ ਰਲਾਈ ਦੇਣਾ, | ਮੁਹਾ. ਹੋਸ਼ ਟਿਕਾਣੇ ਲਿਆ ਦੇਣਾ |
| ਸਮਰਥੋ, | ਵਿ. ਸਮਰੱਥਾ ਵਾਲੀ (ਵਿਅੰਗ ਨਾਲ) |
| ਸੰਮਾ-ਸੀਲਾ, | ਵਿ. ਸਾਲਮ ਦਾ ਸਾਲਮ, ਪੂਰੇ ਦਾ ਪੂਰਾ |
| ਸਮਾਹਲਾ, | ਪੁ. ਸੰਭਾਲਾ |
| ਸਮਾਂ, | ਪੁ. ਵਕਤ, ਵੇਲਾ |
| - ਸਮਾਂ ਬਰੋਬਰ ਹੋਣਾ, | ਮੁਹਾ. ਜ਼ਿੰਦਗੀ ਦਾ ਸਮਾ ਪੂਰਾ ਹੋਣਾ, ਮੌਤ ਆਉਣਾ |
| ਸਮਾਂਕ | ਇ. ਘਾਹ ਦੀ ਇਕ ਕਿਸਮ ਜੋ ਕਿ ਮੱਕੀ ਦੀ ਫਸਲ ਵਿਚ ਹੁੰਦੀ ਹੈ, ਸਵਾਂਕ |
| ਸਮਾਦ, | ਪੁ. ਆਢਾ |
| -ਸਮਾਦਾਂ ਲਾਣੀਆਂ, | ਮੁਹਾ. ਆਢਾ ਲਾਉਣਾ |
| ਸਮਾਨ, | ਪੁ. ਅਕਾਸ਼, ਅਸਮਾਨ |
| - ਸਮਾਨ ਸਿਰੈ ਪਰ ਚਾਣਾ, | ਮੁਹਾ. ਅਸਮਾਨ ਸਿਰ ਤੇ ਚੁੱਕਣਾ |
| ਸਮਾਰ, | ਪੁ. ਸੋਮਵਾਰ |
| - ਸਮਾਰੀਂ, ਸਮਾਰੇਂ, ਸਮਾਰੈਂ, | ਕ੍ਰਿ. ਵਿ. ਸੋਮਵਾਰ ਨੂੰ |
| ਸਮਾਰਨਾ, | ਕ੍ਰਿ. ਸਕ. ਤਿਆਰ ਕਰਨਾ, ਸਵਾਰਨਾ |
| - ਸਮਾਰੀਂ ਸਿਕਰੀ, | ਵਿ. ਤਿਆਰੀ ਹੋਈ, ਸੁਆਰੀ ਹੋਈ |
| - ਰਹੀ ਸਮਾਰੀ ਸਿਕਰੀ, ਲਾੜਾ ਵਿਆਹ ਲਿਆਇਆ ਕਿੱਕਰੀ, | ਅਖੌ. ਜਦੋਂ ਤਿਆਰੀ ਕੀਤੀ ਹੋਈ ਰਹਿ ਜਾਵੇ ਤਾਂ ਕਹਿੰਦੇ ਹਨ |
| ਸਮਿੱਜਣਾ, | ਕ੍ਰਿ. ਅਕ. ਸਮਾਉਣਾ, ਮਿਲਣਾ |
| ਸਮੀ, | ਪੁ. ਕੁੜੀਆਂ ਦਾ ਇਕ ਨਾਚ |
| ਸਮੁੰਦਰ ਟਾਪੂ, | ਪੁ. ਸ਼ਾਹ ਸ਼ਟਾਪੂ, ਸਟਾਪੂ (ਬੱਚਿਆਂ ਦੀ ਇਕ ਖੇਡ) |
| ਸਮੂਹਾਂ, | ਵਿ. 1. ਸੋਹਣੇ ਮੂੰਹ ਵਾਲਾ; 2. ਸਭ ਦਾ, ਸਮੂਹਕ |

| | |
|---|---|
| ਸਮੂਲਚਾ, ਸਮੂਲਾ, | ਵਿ. ਸਮੁੱਚਾ, ਸਾਰਾ ਕ੍ਰਿ. ਵਿ. ਸਮੂਹਕ ਤੌਰ ਤੇ, ਸਾਂਝੇ ਤੌਰ ਤੇ |
| ਸਮੇਹਤਾ, | ਇ. ਸੰਮਤੀ, ਰਾਏ ਮੱਤ( ਲਾ. ਕ੍ਰਿ. ਕਰਨੀ, ਹੋਣੀ, ਹੋ ਜਾਣੀ) |
| ਸਮੋਸਾ, | ਪੁ. ਸਮੋਸੇ ਦੀ ਸ਼ਕਲ ਦਾ ਇਕ ਗਹਿਣਾ |
| ਸਰਸੱਟ, | ਕ੍ਰਿ. ਵਿ. ਸਰਪੱਟ, ਤੇਜ਼ |
| - ਸਰਸੱਟ ਸੱਟਣਾ, | ਮੁਹਾ. ਸਰਪੱਟ ਭਜਾਉਣਾ, ਤੇਜ਼ ਭਜਾਉਣਾ (ਘੋੜਾ ਆਦਿ) |
| ਸਰਸਾਣਾ, ਸਰਚਾਣਾ, | ਕ੍ਰਿ. ਅਕ. ਚੰਗਾ ਲਗਣਾ, ਮਨ ਨੂੰ ਭਾਉਣਾ ਕ੍ਰਿ. ਸਕ. ਰੀਝਾਣਾ ਜਾਂ ਖੁਸ਼ ਕਰਨਾ |
| ਸਰਕ, | ਇ. ਜਾਲ ਲਾ ਕੇ ਬਟੇਰੇ ਆਦਿ ਫੜਨ ਵਾਲੇ ਸ਼ਿਕਾਰੀਆਂ ਦੀ ਲੰਮੀ ਰੱਸੀ ਜਿਸ ਦੇ ਨਾਲ ਫਸਲਾਂ ਵਿਚ ਆਵਾਜ਼ ਪੈਦਾ ਕਰਕੇ ਉਹ ਬਟੇਰਿਆਂ ਨੂੰ ਜਾਲ ਵਾਲੇ ਪਾਸੇ ਘੇਰ ਕੇ ਲੈ ਜਾਂਦੇ ਹਨ |
| ਸੱਰਕੜਾ, | ਪੁ. ਸਰਕੰਡਾ |
| ਸਰਗਸਤ, | ਪੁ. ਸਿਰ ਦਾ ਛਤਰ |
| ਸਰਘ, | ਇ. ਸਰਘੀ |
| - ਸਰਘੀ ਖਾਣੀ, | ਮੁਹਾ. ਜੰਞ ਆਉਣ ਤੋਂ ਪਹਿਲੀ ਰਾਤ ਲਾੜੀ ਦਾ ਆਪਣੀ ਸਹੇਲੀਆਂ ਨਾਲ ਖਿਚੜੀ ਖਾਣੀ ਇ. ਸੂਰਜ ਨਿਕਲਣ ਤੋਂ ਪਹਿਲਾਂ ਖਾਧੀ ਜਾਣ ਵਾਲੀ ਸਮੱਗਰੀ |
| - ਸਰਘੀ ਨੀ ਰਾਤ, | ਇ. ਲਾੜੀ ਦੀ ਜੰਞ ਆਉਣ ਤੋਂ ਪਹਿਲਾਂ ਖਿੱਚੜੀ ਖਾਣ ਵਾਲੀ ਰਾਤ, ਵਿਆਹ ਤੋਂ ਪਹਿਲੀ ਰਾਤ |
| ਸਰਚਣਾ, | ਕ੍ਰਿ. ਅਕ. ਪਰਚਣਾ |
| ਸਰਚਾਣਾ, | ਕ੍ਰਿ. ਸਕ. ਪਰਚਾਉਣਾ |
| ਸਰਚਾਵਾ, | ਪੁ. ਪਰਚਾਵਾ |
| ਸਰਚਾਵਾਂ, | ਵਿ. ਪਰਚਾਵਾਂ |
| ਸਰੰਡੇ, | ਪੁ. ਲੂੰ ਕੰਡੇ ਖੜ੍ਹੇ ਹੋਣ ਦੀ ਹਾਲਤ |
| - ਸਰੰਡੇ ਚੜ੍ਹਨੇ, | ਮੁਹਾ. ਗੁੱਸਾ ਚੜ੍ਹ ਜਾਣਾ, ਗੁੱਸਾ ਹੋਣ ਨਾਲ ਸਰੀਰ ਦੇ ਵਾਲ ਖੜ੍ਹੇ ਹੋ ਜਾਣੇ |
| ਸਰਦਿਆਈਂ, | ਇ. ਸਰਦਾਈ |
| ਸ਼ਰ੍ਹਨਾਂ, | ਇ. ਸਰਨਾਈ, ਸ਼ਹਿਨਾਈ: "ਸਰ ਸਰ ਕਰ ਸਰਨ੍ਹਾਈਂ ਸੂਕਣ, ਜਾਟ ਅਸਮਾਨਾਂ ਤਾਈਂ" (ਸੈਫ.) |
| ਸ਼ਰਨ੍ਹਾਚੀ, | ਪੁ. ਸਰਨਾਚੀ |
| ਸਰਨਾ ਪੁਜਨਾ, | ਵਿ. ਸਰਦਾ ਪੁਜਦਾ |
| ਸਰਫ਼ਾ, | ਇ. 1. ਕੰਜੂਸੀ; 2. ਦਰਦ, ਹਮਦਰਦੀ |
| - ਸਰਫ਼ਾ ਹੋਣਾ, | ਮੁਹਾ. ਦਰਦ ਹੋਣਾ, ਹਮਦਰਦੀ ਹੋਣੀ |
| - ਸਰਫ਼ਾ ਕਰਨਾ | ਮੁਹਾ. 1. ਦੁੱਖ ਵੰਡਾਉਣਾ, ਕੰਜੂਸੀ ਕਰਨੀ; 2. ਹਮਦਰਦੀ ਕਰਨੀ: "ਕਿਸੇ ਅੱਗੇ ਅਹਿਵਾਲ ਕਰਾਂਗਾ, ਕੌਣ ਕਰੇ ਗ਼ਮਖਾਰੀ, ਕੌਣ ਕਰੇਗਾ ਸਰਫ਼ੇ ਮੇਰੇ ਸ਼ਫਕਤ ਖਿਦਮਤ ਸਾਰੀ" (ਸੈਫ.) |
| - ਸਰਫ਼ੇ ਨਾ ਟੱਬਰ | ਪੁ. ਸਰਫ਼ੇ ਦਾ ਟੱਬਰ, ਥੋੜ੍ਹਾ ਟੱਬਰ |
| ਸਰਬੰਧ, | ਪੁ. ਸਬੰਧ |
| - ਸਰਬੰਧ ਕਰਨਾ, | ਮੁਹਾ. ਸਬੰਧ ਕਰਨਾ, ਰਿਸ਼ਤਾ ਜੋੜਨਾ |
| - ਰਲੇ ਸਰਬੰਧ , | ਕ੍ਰਿ. ਵਿ. ਸਬੱਬ ਨਾਲ |
| - ਸਰਬੰਧੀ , | ਪੁ. ਸਨਬੰਧੀ, ਰਿਸ਼ਤੇਦਾਰ |
| - ਸਿਰੈ ਨਾ ਸਰਬੰਧੀ , | ਪੁ. ਸਿਰ ਦਾ ਸਾਂਈਂ |
| ਸ਼ਰਮ | ਇ. ਸੰਗ, ਲੱਜਾ |
| - ਸ਼ਰਮ-ਹਜ਼ੂਰ | ਵਿ. ਸ਼ਰਮਾਕਲ, ਸਰਮੀਲਾ "ਸ਼ਰਮ ਹਜ਼ੂਰ ਕੋਈ ਸੀ ਕਰਦੀ ਹਸ ਹਸ ਅੱਖ ਮਟੱਕੇ" (ਸੈਫ.) |
| - ਸ਼ਰਮ-ਹਜ਼ੂਰੀ, | ਇ. ਸ਼ਰਮ |
| - ਸ਼ਰਮ ਹਯਾ ਛਿਕੇ ਤੇ ਟੰਗੀ ਛੋੜਨੀ, | ਮੁਹਾ. ਸ਼ਰਮ ਨਾ ਕਰਨੀ, ਨਿਰਲੱਜ ਹੋ ਜਾਣਾ, ਸ਼ਰਮ ਲਾਹ ਛੱਡਣਾ |
| - ਸ਼ਰਮ ਦਵਾਣੀ, | ਮੁਹਾ. ਸ਼ਰਮਿੰਦਗੀ ਦਵਾਉਣੀ |
| - ਸ਼ਰਮ ਲਾਹੀ ਛੋੜਨੀ, ਸ਼ਰਮ ਹਯਾ ਲਾਹ ਛੋੜਨੀ, | ਮੁਹਾ. ਸ਼ਰਮ ਲਾਹ ਛੱਡਣੀ, ਸ਼ਰਮ ਨਾ ਕਰਨੀ, ਨਿਰਲੱਜ ਹੋ ਜਾਣਾ |
| - ਸ਼ਰਮੇ ਮਾਰੀ ਅੰਦਰ ਵੜੀ, ਮੂਰਖ ਆਖੇ ਮੈਥੋਂ ਡਰੀ, | ਅਖੌ. ਜਦੋਂ ਨੇਕ ਆਦਮੀ ਸ਼ਰਮ ਕਰਕੇ ਅਗੋਂ ਕੁਝ ਨਾ ਆਖੇ ਤੇ ਮੂਰਖ ਉਸ ਨੂੰ ਡਰਦਾ ਸਮਝੇ ਤਾਂ ਕਹਿੰਦੇ ਹਨ |
| ਸਰਾਂ, | ਇ. ਮੁਸਾਫਰਾਂ ਲਈ ਠਹਿਰਨ ਦੀ ਥਾਂ |
| - ਸਰਾਂ ਨਾ ਪੰਖੜੂ/ਪੰਖਣੂ, | ਵਿ. ਪੁ. ਸਰਾਂ ਦਾ ਪੰਖੇਰੂ, ਥੋੜੇ ਚਿਰ ਦਾ ਮਹਿਮਾਨ |
| - ਸਰਾਂਦ, | ਇ. 1. ਸਰਾਂਦ, ਸਰਾਂਧ; 2. ਪਾਣੀ ਦੀ ਸਾਵਲ ਜਾਂ ਮੈਲ ਜੋ ਕਿ ਪਾਣੀ ਵਿਚਲੇ ਪੱਥਰ ਉਤੇ ਚੜ੍ਹ ਜਾਂਦੀ ਹੈ ਤੇ ਉਹ ਬਹੁਤ ਸਖ਼ਤ ਹੋ ਜਾਂਦਾ ਹੈ। |
| - ਸਰਾਂਦ ਲੱਗਣੀ, | ਮੁਹਾ. ਅੰਤ ਚੰਗਾ ਹੋਣਾ, ਅੰਤ ਨਤੀਜਾ ਚੰਗਾ ਨਿਕਲਣਾ ਜਾਂ ਕੰਮ ਸਿਰੇ ਲਗ ਜਾਣਾ |
| ਸਰਾਂਦੀ, | ਕ੍ਰਿ. ਵਿ. ਸਿਰ ਵਾਲੇ ਪਾਸੇ, ਸਰ੍ਹਾਣੇ |
| ਸਰ੍ਹਾਂਦੂ, | ਪੁ. ਸਰ੍ਹਾਣਾ |
| ਸਰਾਲਾ, | ਪੁ. 1. ਸਰਿਆਲ; 2. ਵੱਡੀ ਸਪਣੀ |

ਸਰਾੜਾ, ਪੁ. ਘੋੜੇ ਦੀ ਬਹੁਤ ਤੇਜ਼ ਚਾਲ, ਤਿੱਖੀ ਦੌੜ (ਲਾ. ਕ੍ਰਿ. ਲਾਣਾ)

- ਸਰਾੜਾ ਕੱਢਣਾ, ਸਰਾੜਾ ਮਾਰਨਾ, ਸਰਾੜਾ ਲਾਣਾ, ਮੁਹਾ. ਸਰਪਟ ਦੌੜਨਾ, ਤੇਜ਼ ਦੌੜਨਾ

- ਸਰਾੜੇ ਸੱਟਣਾਂ, ਮੁਹਾ. ਸਰਪਟ ਸੁੱਟਣਾ (ਘੋੜੇ ਨੂੰ)

- ਸਰਾੜੇ ਲਾਣਾ, ਮੁਹਾ. ਸਰਪਟ ਭਜਾਉਣਾ, ਸਰਪਟ ਭੱਜਣਾ

ਸਰ੍ਹਿਉਂ, ਇ. 1. ਸਰ੍ਹੋਂ; 2. ਸ਼ਮਸ਼ਾਨ ਵਿਚ ਮੁਰਦੇ ਦੇ ਫੁੱਲ ਚੁਣ ਲੈਣ ਦੇ ਪਿਛੋਂ ਬਚੀ ਰਾਖ

- ਸਰ੍ਹਿਉਂ ਦਾ ਤੇਲ, ਪੁ. ਉਹ ਤੇਲ ਜੋ ਸਰ੍ਹੋਂ ਦੇ ਬੀਜਾਂ ਵਿਚੋਂ ਨਿਕਲਦਾ ਹੈ।

- ਸਰ੍ਹਿਉਂ ਛੱਠੀ (ਮਾਰੀ) ਭੁੰਏਂ ਨਾ ਪੈਣੀ, ਮੁਹਾ. ਤਿਲ ਦੀ ਥਾਂ ਨਾ ਹੋਣਾ, ਬਹੁਤੀ ਭੀੜ ਹੋਣੀ

ਸਰਿਆਲ, ਪੁ. ਬਰੂੰ ਦੀ ਕਿਸਮ ਦਾ ਇਕ ਕੰਡਾ, ਸਰਾਲਾ

ਸ਼ਰੀਕ, ਪੁ. ਕੁੜਮ

- ਸ਼ਰੀਕਣੀ, ਇ. ਕੁੜਮਣੀ

- ਸ਼ਰੀਕਪੁਣਾ, ਇ. ਸ਼ਰੀਕਾ, ਕੁੜਮਾਚਾਰੀ

- ਸ਼ਰੀਕ ਲਾਵਣ ਲੀਕ, ਅਖੌ. ਜਦੋਂ ਸ਼ਰੀਕ ਬਦਨਾਮ ਕਰਨ ਤਾਂ ਕਹਿੰਦੇ ਹਨ

- ਸ਼ਰੀਕਾ ਕਰਨਾ, ਮੁਹਾ. 1. ਕੁੜਮਾਚਾਰੀ ਵਿਚ ਪੈਰ ਰੱਖਣਾ; 2. ਸਾੜਾ ਕਰਨਾ

ਸਰੂਟ, ਪੁ. ਸਰਕੜਾ

- ਖੌਹਰਾ ਸਰੂਟ, ਵਿ. ਖੌਹਰਾ (ਸਰਕੜੇ ਵਰਗਾ)

ਸਰੇਤੀ, ਇ. ਰੇਤ ਵਾਲੀ ਜ਼ਮੀਨ

- ਸਰੇਤੀ ਵਾਹੁਣੀ, ਕ੍ਰਿ. ਸਕ. ਰੇਤਲੀ ਜ਼ਮੀਨ ਵਾਹੁਣੀ

ਸਰੋੜੀ, ਇ. ਸਿਰੀ

ਸਲਵਾਹਰ, ਸਲਵਾਹੜ, ਪੁ. ਕੰਨਖਜੂਰਾ

ਸਲਾਹ ਸੋਠਾ, ਇ. ਸਲਾਹ ਮਸ਼ਵਰਾ

- ਸਲਾਹ ਸੋਠਾ ਕਰਨਾ, ਮੁਹਾ. ਮਿਲ ਕੇ ਕੋਈ ਸਲਾਹ ਕਰਨੀ

ਸਲਾਂਘਾ, ਪੁ. ਦੋ ਸਾਂਘਾ

ਸਲਾਂਟ, ਇ. ਲਾਸ (ਲਾ. ਕ੍ਰਿ. ਪਾਣੀ, ਪੈਣੀ)

ਸਲਿਆੜ, ਕ੍ਰਿ. ਵਿ. ਸਬੱਬ

ਸਲਿਹਾ, ਸਲਿਹਾਜ, ਇ. ਸਾਲੇਹਾਰ

ਸਲੂਕ, ਪੁ. ਵਤੀਰਾ, ਵਰਤਾਉ

- ਸਲੂਕੀ, ਵਿ. ਸਲੂਕ ਵਾਲਾ, ਚੰਗਾ ਵਰਤਾਉ ਕਰਨ ਵਾਲਾ

- ਸਲੂਕੇ, ਸਲੂਕੈ ਕ੍ਰਿ. ਵਿ. ਸਲੂਕ ਨਾਲ

ਸਲੂਣਾ, ਇ. ਦਾਲ ਭਾਜੀ

ਸਵਕਤਾ, ਸਵਕਤੇ, ਪੁ. ਸਵੇਰ ਦਾ ਵੇਲਾ, ਸਵੇਰਾ, ਸਵਖਤਾ, ਕ੍ਰਿ. ਵਿ. ਸਵੇਰੇ, ਸਵਖਤੇ

ਸਵਜੀ, ਇ. ਸਬਜ਼ੀ

- ਸਵਜੀ ਭਾਜੀ, ਇ. ਸਬਜ਼ੀ ਭਾਜੀ

ਸਵਰਨਾ, ਕ੍ਰਿ. ਅਕ. ਸੌਰਨਾ

- ਸਵਰੀ ਸਿਕਰੀ ਰਹਿ ਗਈ ਮੂੰਹੇ ਤੇ ਮੱਖੀ ਬਹਿ ਗਈ, ਅਖੌ. ਜਦੋਂ ਕੋਈ ਪੂਰੀ ਤਿਆਰੀ ਕਰਨ ਉਪਰੰਤ ਕਿੱਤੇ ਜਾਣੋਂ ਰਹਿ ਜਾਵੇ ਤਾਂ ਕਹਿੰਦੇ ਹਨ

- ਸਵਰੀ ਜਾਣਾ, ਮੁਹਾ. ਸੌਰ ਜਾਣਾ, ਕੰਮ ਹੋ ਜਾਣਾ

ਸੰਵਾਈ, ਇ. ਸਿਊਣ ਦਾ ਕੰਮ, ਸਿਲਾਈ

ਸੰਵਾਣਾ, ਕ੍ਰਿ. ਪ੍ਰੇ. ਸਿਲਾਉਣਾ

ਸਵਾਣਾ, ਵਿ. ਜ਼ਨਾਨਾ

- ਸਵਾਣਾ ਆਲਮ, ਪੁ. ਸਵਾਣੀ

ਸਵਾਣੀ, ਇ. ਵਹੁਟੀ, ਪਤਨੀ

ਸਵਾਰੋ ਸਵਾਰ, ਪੁ. ਗੁੱਲੀ ਡੰਡੇ ਦੀ ਇਕ ਖੇਡ ਜਿਸ ਵਿਚ ਵਾਰੀ ਲੈਣ ਵਾਲੀ ਧਿਰ ਦੂਜੀ ਧਿਰ ਦੇ ਖਿਡਾਰੀਆਂ ਦੀ ਪਿੱਠ ਪੁਰ ਸਵਾਰ ਰਹਿੰਦੀ ਹੈ, ਤਿਆਰ ਬਰ ਤਿਆਰ (ਘੋੜ ਸਵਾਰ)

ਸਵਾਲ, ਪੁ. ਮੰਗ , ਬੇਨਤੀ

- ਸਵਾਲ ਬਾਹੁਣਾ, ਮੁਹਾ. ਸਵਾਲ ਪਾਉਣਾ

ਸੁਵਾੜਾ, ਪੜ, ਅਸਾਤਾ , ਸਾਡਾ

ਸਵੇਧਰ, ਇ. ਸਿੱਧ

- ਸਵੇਧਰਾ, ਵਿ. ਸਿੱਧਾ

ਸਵੇਲੇ, ਕ੍ਰਿ. ਵਿ. 1. ਸਵੇਰੇ ਦੇ ਸਮੇ; 2. ਭਲਕੇ; 3. ਨੀਅਤ ਕੀਤੇ ਸਮੇਂ ਤੋਂ ਪਹਿਲਾਂ, ਕਾਫੀ ਸਮਾਂ ਪਹਿਲਾਂ

ਸੜਕਣ, ਇ. ਸੜਨ , ਜਲਣ

- ਸੜਤ, ਸੜਤਨ, ਇ. ਸੜਕਣ, ਸਾੜਾ, ਤਪਸ਼

- ਸੜਤਣ ਪੈਣੀ, ਮੁਹਾ. ਗਰਮੀ ਲਗਣੀ, ਸੇਕ ਲਗਣਾ, ਜਲਣ ਪੈਣੀ

ਸੜਨਾ, ਕ੍ਰਿ. ਅਕ. 1. ਜਲਣਾ, ਮੱਚਣਾ; 2. ਖਾਰ ਕਰਨਾ, ਈਰਖਾ ਕਰਨਾ

- ਸੜਨਾ ਬਲਨਾ, ਵਿ. ਸੜਦਾ ਬਲਦਾ ਕ੍ਰਿ. ਸਕ. ਸਾੜੇ ਵਿਚ ਸੜਨਾ , ਈਰਖਾ ਕਰਨਾ

- ਸੜਨਿਆਂ ਕੀ ਸਾੜਾਂਗੇ, ਨਿਤ ਕੜਾਹੀ ਚਾੜ੍ਹਾਂਗੇ, ਅਖੌ. ਜਦੋ ਸੜਨ ਵਾਲਿਆਂ ਨੂੰ ਹੋਰ ਤੰਗ ਕਰਨਾ ਤਾਂ ਕਹਿੰਦੇ ਹਨ

- ਸੜਨਿਆਂ ਬਲਨਿਆਂ, ਕ੍ਰਿ. ਵਿ. ਸੜਦਿਆਂ ਬਲਦਿਆਂ, ਕੁੜਦਿਆਂ ਹੋਇਆਂ
- ਸੜਮੋਈ ਫੱਤੋ ਛੱਲਿਆਂ ਖੁਟੋਂ, ਅਖੌ. ਜਦੋਂ ਕੋਈ ਆਪਣੇ ਸ਼ਰੀਰ ਨੂੰ ਖੁਸ਼ਹਾਲੀ ਦੀ ਹਾਲਤ ਵਿਚ ਵੇਖ ਕੇ ਅੰਦਰੋ ਅੰਦਰ ਸੜੇ ਤਾਂ ਕਹਿੰਦੇ ਹਨ
- ਸੜੂ, ਵਿ. ਸੜਿਆ ਹੋਇਆ, ਗੁਸੈਲ
- ਸੜੂ ਸੜੂ ਕਰਨਿਆਂ ਛੱਲਿਆਂ ਖੁਣੋਂ, ਮੁਹਾ. ਸੜੂ ਸੜੂ ਕਰਨਾ, ਹਰ ਵੇਲੇ ਖਿਝੇ ਖਿਝੇ ਰਹਿਣਾ

**ਸੜਿਆਹਣ,** ਇ. ਸੜੀ ਹੋਈ ਚੀਜ਼ ਦੀ ਬਦਬੂ

- ਸੜਿਆਹਣ ਕੱਢਣੀ, ਸੜਿਆਂਧ ਕੱਢਣੀ, ਮੁਹਾ. ਦਿਲ ਦੀ ਭੜਾਸ ਕਢਣੀ , ਗੁਬਾਰ ਕੱਢਣਾ, ਸਾੜਾ ਕੱਢਣਾ

**ਸ਼ੜੂਕਣਾ,** ਕ੍ਰਿ. ਸਕ.ਕੋਈ ਚੀਜ਼ ਪੀਣ ਵੇਲੇ ਜ਼ੋਰ ਦੀ ਆਵਾਜ਼ ਕੱਢਣਾ, ਸੜਾਕਾ ਮਾਰ ਕੇ ਪੀਣਾ, ਸੜੂਕਣਾ

**ਸ਼ੜੂਕਾ,** ਪੁ. ਸੜਾਕਾ ਮਾਰ ਕੇ ਕੋਈ ਚੀਜ਼ ਪੀਣੀ

- ਸ਼ੜੂਕੇ ਲਾਣਾ, ਮੁਹਾ. ਸ਼ੜੂਕੇ ਲਾਣਾ

**ਸਾਊ,** ਵਿ. ਸ਼ਰੀਫ, ਬੀਬਾ

- ਸਾਊ ਮੱਠੇ ਘੰਡ ਪਿਆਰੇ, ਅਖੌ. ਜਦੋਂ ਸਾਊਆਂ ਨੂੰ ਛੱਡ ਕੇ ਬਦਮਾਸ਼ਾਂ ਦੀ ਕਦੱਰ ਕੀਤੀ ਜਾਵੇ ਤਾਂ ਕਹਿੰਦੇ ਹਨ

**ਸਾਇਤਾ,** ਇ. ਵਿਆਹ ਦਾ ਦਿਨ ਨੀਅਤ ਕਰਨ ਦਾ ਭਾਵ, ਸੈਂਤ, ਸਾਇਤ

- ਸਾਇਤਾਂ ਤੇ ਹੋਣਾ ਮੁਹਾ. ਆਖਰੀ ਸਾਇਤ ਤੇ ਹੋਣਾ
- ਘੜੀਆਂ ਸਾਇਤਾਂ ਤੇ ਹੋਣਾ, ਮੁਹਾ. ਘੜੀਆਂ ਪਲਾਂ ਤੇ ਹੋਣਾ, ਮਰਨ ਕਿਨਾਰੇ ਹੋਣਾ

**ਸਾਹ,** ਪੁ. 1. ਸਾਹਾ; 2. ਸੁਆਸ, ਦਮ; 3. ਸੁਆਹ, ਰਾਖ

- ਸਾਹ ਸਹਾਰਨਾ, ਮੁਹਾ. ਸਾਹ ਆਉਣ ਦੀ ਆਵਜ਼ ਸੁਣਨਾ
- ਸਾਹ ਸੁਧਾਣਾ, ਮੁਹਾ. ਸਾਹ ਸੁਧਾਉਣਾ, ਵਿਆਹ ਦਾ ਦਿਨ ਨੀਅਤ ਕਰਾਉਣਾ
- ਸਾਹ ਸੋਧਣਾ, ਮੁਹਾ. ਸਾਹਾ ਸੋਧਣਾ, ਵਿਆਹ ਦਾ ਦਿਨ ਨੀਅਤ ਕਰਨਾ
- ਸਾਹ ਸੁਕਾਈ ਛੋੜਨਾ, ਮੁਹਾ. ਸਾਹ ਸੁਕਾ ਛੱਡਣਾ, ਤ੍ਰਾਹ ਕੱਢਣਾ, ਡਰਾ ਦੇਣਾ
- ਸਾਹ ਕੱਢਣਾ, ਮੁਹਾ. ਆਰਾਮ ਕਰਨਾ, ਦਮ ਲੈਣਾ
- ਸਾਹ ਖੜਾਕੇ ਲਗੱਣਾ, ਮੁਹਾ. ਘਰੋੜੂ ਬੋਲਣਾ, ਔਖੇ ਸਾਹ ਲੈਣਾ, ਮਰਨ ਕਿਨਾਰੇ ਹੋਣਾ
- ਸਾਹ ਮੁਕੀ ਜਾਣਾ (ਗੱਛਣਾ) ਮੁਹਾ. ਸਾਹ ਮੁਕ ਜਾਣਾ, ਮਰ ਜਾਣਾ
- ਸਾਹੋ ਸਾਹ ਹੋਣਾ, ਮੁਹਾ. ਸਾਹ ਚੜ੍ਹ ਜਾਣਾ

**ਸਾਹ-ਗੁਮਾਸ਼ਤੀ,** ਇ. ਸ਼ਾਹੂਕਾਰ ਦਾ ਕੰਮ, ਸ਼ਾਹੂਕਾਰਾ

**ਸਾਹਣਕ,** ਇ. ਸਹਿਣਕ

- ਸਾਹਣਕੀ, ਇ. ਸਹਿਣਕੀ

**ਸਾਹਣਾ,** ਕ੍ਰਿ. ਸਕ. ਥੋੜੀ ਦੇਰੀ ਲਈ ਉਤਾਂਹ ਚੁੱਕ ਕੇ ਸਹਾਰੀ ਰੱਖਣਾ, ਕਿਸੇ ਭਾਰੀ ਚੀਜ਼ ਨੂੰ ਚੁੱਕ ਕੇ ਉਸ ਦਾ ਭਾਰ ਸਹਾਰਨਾ

**ਸ਼ਾਹਦ,** ਵਿ. ਅੱਖਾਂ ਨਾਲ ਵੇਖਣ ਵਾਲਾ ਗੁਆਹ , ਚਸ਼ਮਦੀਦ ਗੁਆਹ

- ਸੌ ਦਿਹਾੜਾ ਚੋਰੈ ਨਾ, ਇਕ ਦਿਹਾੜਾ ਸ਼ਾਹਦੈ ਨਾ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਚੋਰ ਇਕ ਨਾ ਇਕ ਦਿਨ ਜ਼ਰੂਰ ਫੜਿਆ ਜਾਂਦਾ ਹੈ ਤਾਂ ਕਹਿੰਦੇ ਹਨ

**ਸਾਹਮਣਾ ਸ਼ਲੀਟਣਾ,** ਕ੍ਰਿ. ਸਕ. ਸ਼ਾਂਭਣਾ, ਸਮੇਟਣਾ

**ਸਾਹਮਣਾ ਸ਼ਲੀਟਾ,**

**ਸਾਹਵਰਾ,** ਵਿ. ਸਹੁਰਾ

- ਸਾਹਵਰਾ ਬੱਧਾ ਨੂੰਹ ਦੀਆਂ ਲੱਧਾ, ਅਖੌ. ਜਦੋਂ ਸਹੁਰਿਆਂ ਦੀ ਮੁਸੀਬਤ ਦਾ ਨੂੰਹ ਨਾਜਾਇਜ਼ ਫਾਇਦਾ ਉਠਾਏ ਤਾਂ ਕਹਿੰਦੇ ਹਨ
- ਸਾਹਵਰਿਆਂ ਨੀ ਮੋਈ ਗਾਂ, ਕਿਸੇ ਨਾ ਘਿੱਧਾ ਨਾ, ਪੇਕਿਆ ਨਾ ਮੋਇਆ ਕੁੱਤਾ, ਪੀਊ ਸਾਰਾ ਸਿਰ ਖੁੱਥਾ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਲੜਕੀ ਨੂੰ ਸਹੁਰਿਆ ਤੋ ਪੇਕਿਆਂ ਨਾਲ ਵਧੇਰੇ ਪਿਆਰ ਹੁੰਦਾ ਹੈ ਤਾਂ ਕਹਿੰਦੇ ਹਨ

**ਸਾਹਵਰੇ,** ਕ੍ਰਿ. ਵਿ. ਸਹੁਰੇ

**ਸਾਹੜਾ,** ਪੜ. ਸਾਡਾ

- ਸਾਹੜਾ ਵੇਲਾ ਅੱਛਣਾ ਗਾਹ(ਗਹਿਗਚ) ਪਈ ਗੱਛਣਾ, ਅਖੌ. ਜਦੋ ਕਿਸੇ ਦੀ ਖਾਣ ਜਾਂ ਲੈਣ ਦੀ ਵਾਰੀ ਆਉਣ ਤੇ ਚੀਜ਼ ਮੁੱਕ ਜਾਵੇ ਤਾਂ ਕਹਿੰਦੇ ਹਨ
- ਸਾਹੜੇ ਆਹੜੀ ਸਾਹੜੇ ਆਲ ਭੇਡ ਮੋਈ ਤੁਹਾੜੇ ਆਲ, ਅਖੌ. ਸਾਡੇ ਆਹਣੀ ਸਾਡੇ ਵਲ ਤੇ ਭੇਡ ਮੋਈ ਤੁਹਾਡੇ ਵਲ

**ਸਾਹਿਆ,** ਪੁ. ਸਹਾ, ਖਰਗੋਸ਼

**ਸਾਹੀ,** ਇ. 1. ਮਾਦਾ ਖਰਗੋਸ਼; 2. ਸਾਹ (ਲਾ. ਕ੍ਰਿ. ਲੈਣੀ)

- ਸਾਹੀ ਕੱਢਣੀ, ਮੁਹਾ. ਸਾਹ ਕੱਢਣਾ, ਆਰਾਮ ਲੈਣਾ
- ਸਾਹੀ ਕਢਾਣੀ, ਮੁਹਾ. ਸਾਹ ਕਢਾਉਣਾ, ਆਰਾਮ ਦੁਆਉਣਾ
- ਸਾਹੀ ਦਵਾਈ, ਮੁਹਾ. ਸਾਹ ਦਿਵਾਉਣਾ, ਅਰਾਮ ਦਿਵਾਉਣਾ

| | |
|---|---|
| ਸ਼ਾਹੀ, | ਇ. ਸਿਆਹੀ |
| ਸਾਕ, | ਪੁ. ਰਿਸ਼ਤਾ, ਰਿਸ਼ਤੇਦਾਰੀ |
| - ਸਾਕ ਮਿਲਨਿਆ ਨੇ ਜਿਮੀਆਂ ਵਾਹਨਿਆਂ ਨੀਆਂ ਘਰ ਵਸਨਿਆਂ ਨੇ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਆਉਣ ਜਾਣ ਜਾਂ ਮਿਲਣ ਗਿਲਣ ਨਾਲ ਹੀ ਸਾਕ ਬਣਿਆ ਰਹਿੰਦਾ ਹੈ ਤਾਂ ਕਹਿੰਦੇ ਹਨ |
| ਸਾਂਕੀ, | ਪੁ. ਸਾਕੀ |
| ਸਾਂਝਾ, | ਇ. ਸਭ ਦਾ, ਸਾਰਿਆਂ ਦਾ |
| - ਸਾਂਝਾ ਬੱਬ ਨਾ ਪਿੱਦੇ ਕੋ, | ਅਖੌ. ਜਦੋਂ ਸਾਂਝੀ ਚੀਜ ਦਾ ਕੋਈ ਧਿਆਨ ਨਾ ਰੱਖੇ ਤਾਂ ਕਹਿੰਦੇ ਹਨ |
| - ਸਾਂਝਿਆ ਸੰਝਾਇਆ, | ਕ੍ਰਿ. ਵਿ. ਇੱਕਠਾ ਕੀਤਾ ਹੋਇਆ |
| ਸਾਟਤੂ, | ਵਿ. ਪੁ. ਨਿਸ਼ਾਨੇਬਾਜ਼ |
| ਸਾਢੜ, | ਪੁ. ਸਾਢੇ ਤਿੰਨ ਸੌ ਤੰਦਾਂ ਦੇ ਤਾਣੇ ਵਾਲਾ ਕਪੜਾ |
| - ਸਾਢੜ ਚੋਲਾ, | ਪੁ. ਹਿੰਦੂਆਂ ਦੀਆਂ ਕੁਝ ਕੁ ਜਾਤਾਂ ਵਿੱਚ ਇਕ ਰਸਮ ਹੈ, ਜਿਸ ਅਨੁਸਾਰ ਉਹ ਕਿਸੇ ਮੰਨੇ ਹੋਏ ਦਿਨ ਨੂੰ ਪਿੰਜਾ, ਕਤਾ , ਬੁਣਾ ਅਤੇ ਸੰਵਾ ਕੇ ਚੋਲਾ ਬੱਚੇ ਨੂੰ ਪਾਉਂਦੇ ਹਨ, ਇਸ ਚੋਲੇ ਨੂੰ ਸਾਢੜ ਚੋਲਾ ਕਹਿੰਦੇ ਹਨ |
| ਸਾਤ, | ਪਿਛੇ. ਇਕ ਪਿਛੇਤਰ ਜੋ ਸਮੇਂ ਦੇ ਅਰਥਾਂ ਵਿਚ ਉਸ ਵੇਲੇ ਦੇ ਅਰਥ ਦਿੰਦਾ ਹੈ ਜਿਵੇਂ ਮਰਨ ਸਾਤ ਪੁੱਜਜ ਸਾਤ |
| - ਆਵਣ ਸਾਤ, | ਕ੍ਰਿ. ਵਿ. ਆਉਣ ਸਾਰ, ਆਂਉਦੇ ਹੀ |
| ਸਾਂਤਗੀ, | ਇ. ਸ਼ਾਂਤੀ, ਚੈਨ |
| ਸਾਥੋਂ, | ਪੜ, ਸਾਡੇ ਕੋਲੋਂ , ਸਾਡੇ ਤੋਂ |
| - ਸਾਥੋਂ ਗਾਈਏ ਗੋਰੀਏ, ਹੋਰ ਪਰੇਰੇ ਜਾਹ, ਸਾਥੋਂ ਗਾਈਏ ਗੋਰੀਏ, ਭਾਏ ਖੜਨ ਨੀ ਦੋਰ, | ਅਖੌ. ਜਦੋਂ ਆਪਣੇ ਕੋਲੋਂ ਕਿਸੇ ਚੀਜ ਦੇ ਖੁਸ ਜਾਣ ਤੇ ਉਸ ਵਲੋਂ ਕੋਈ ਲਾਹਪਰਵਾਹ ਹੋ ਜਾਵੇ ਤਾਂ ਕਹਿੰਦੇ ਹਨ |
| ਸਾਦਾ, | ਵਿ. ਸਾਧਾਰਣ, ਆਮ |
| - ਸਾਦਾ ਸਿਰ ਸੁੱਤਾ ਤੈ ਜੀ ਸੁਖਾਲਾ ਸੁੱਤਾ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਸਾਦਗੀ ਵਿਚ ਹੀ ਸੁਖ ਹੈ ਤਾਂ ਕਹਿੰਦੇ ਹਨ |
| ਸ਼ਾਨੀ, | ਵਿ. ਹਾਣ ਦਾ , ਹਾਣੀ |
| - ਸ਼ਾਨੀਗਰ, | ਵਿ. ਸ਼ਾਨੀ, ''ਸ਼ਾਨੀਗਰ ਵਲੋਂ ਮੂੰਹ ਮੋੜਾਂ ਸ਼ਰਮ ਮੇਰਾ ਕਦ ਕਹਿੰਦਾ'' (ਸੈਫ.) |
| - ਸ਼ਾਨੀਸੇਤੀ ਕੀਜਏ ਨਾਤਾ ਵੈਰ ਪ੍ਰੀਤ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਬਰਾਬਰ ਵਾਲਿਆਂ ਦੇ ਨਾਲ ਹੀ ਸਬੰਧ ਰਖਣਾ ਚਾਹੀਦਾ ਹੈ ਤਾਂ ਕਹਿੰਦੇ ਹਨ |
| ਸਾਨੂੰ, | ਪੜ, ਅਸਾਨੂੰ |

| | |
|---|---|
| - ਸਾਨੂੰ ਸੱਜਣ ਸੋ ਮਿਲੇ, ਗਲ ਲੱਗੀਆਂ ਬਾਹੀ, ਸਾਡੇ ਤੇ ਜੁੱਲੀਆਂ, ਹੁਨਾਂ ਤੈ ਹੁਰ ਵੀ ਨਾਹੀ, | ਅਖੌ. ਜਦੋਂ ਕੋਈ ਕਿਸੇ ਗਰੀਬ ਨੂੰ ਉਸ ਤੋਂ ਵੀ ਵਧੇਰੇ ਗਰੀਬ ਟੱਕਰ ਜਾਵੇ ਤਾਂ ਕਹਿੰਦੇ ਹਨ |
| ਸ਼ਾਬਸ਼, ਸ਼ਾਬਸ਼ੀ, | ਇ. ਸ਼ਾਬਾਸ਼, ਸ਼ਾਬਾਸ਼ੀ |
| - ਸ਼ਾਬਸ਼ਈ, | ਅਵ. ਸ਼ਾਬਾ ਬਈ, ਬੱਲੇ , ਅਸ਼ਕੇ |
| - ਸ਼ਾਬਸ਼ੀ ਖਟਣੀ, | ਮੁਹਾ. ਸ਼ਾਬਾਸ਼ ਖੱਟਣਾ, ਵਾਹ ਵਾਹ ਲੈਣੀ |
| - ਸ਼ਾਬਸ਼ੀ ਮਿਲਣੀ, | ਮੁਹਾ. ਸ਼ਾਬਾਸ਼ ਮਿਲਣਾ, ਵਾਹ ਵਾਹ ਮਿਲਣੀਆਂ |
| - ਸ਼ਾਬਸ਼ੀ ਲੈਣੀ | ਮੁਹਾ. ਸ਼ਾਬਾਸ਼ ਲੈਣਾ |
| ਸਾਬਤੀ, | ਇ. 1. ਦਿਲ ਦੀ ਇਕਾਗਰਤਾ , ਦਿਲ ਦੀ ਇਕਸੁਰਤਾ; 2. ਸਾਲਮ, ਸਮੂਲੀ, ਪੂਰੀ, ਮੁਕੰਮਲ |
| - ਸ਼ਾਬਤੀ ਨਾ ਰਹਿਣੀ, | ਮੁਹਾ. ਸਾਬਤ ਨਾ ਰਹਿਣਾ, ਨਾ- ਮੁਕੰਮਲ |
| ਸ਼ਾਬਾ | ਵਿ. ਸ਼ਾਬਾਸ਼, ਹੌਂਸਲਾ ਅਫਜ਼ਾਈ ਅਵ. ਵਾਹ ਵਾਹ, ਬੱਲੇ |
| ਸਾਂਭਣਾ | ਕ੍ਰਿ. ਸਕ. ਸੰਭਾਲਣਾ, ਸਮੇਟਣਾ |
| - ਸਾਂਭਣਾ ਸਲੀਣਾ, ਸਾਂਭਣਾ ਸਲੀਟਣਾ, ਸਾਂਮਣਾ ਸਲੀਣਾ, ਸਾਂਮਣਾ ਸਲੀਟਣਾ | ਕ੍ਰਿ. ਸਕ. ਸਾਂਭਣਾ, ਸਮੇਟਣਾ |
| - ਸਾਂਭਿਆ (ਸਾਂਮਿਆਂ) ਜਾਣਾ | ਮੁਹਾ. ਸੰਭਾਲਿਆ ਜਾਣਾ |
| ਸ਼ਾਮਤ | ਇ. ਆਫਤ, ਮੁਸੀਬਤ |
| ਸ਼ਾਮਤੀ ਨੇ ਚਾਣਾ | ਮੁਹਾ. ਹੋਣੀ ਦੇ ਵੱਸ ਹੋ ਕੇ ਆਪਣੇ ਆਪ ਹੀ ਕੋਈ ਮੁਸੀਬਤ ਸਹੇੜ ਲੈਣਾ |
| ਸ਼ਾਮਤੀ ਨੇ ਮੂੰਹ ਆਵਣਾ(ਅਛਣਾ), | ਮੁਹਾ. ਮੁਸੀਬਤ ਵਿਚ ਫਸਣਾ |
| ਸਾਰ, | ਇ. ਖ਼ਬਰ , ਸੂਹ |
| - ਸਾਰ ਘਿੰਨਣੀ, | ਕ੍ਰਿ. ਸਮਾ, ਸਾਰ ਲੈਣੀ, ਖ਼ਬਰ ਲੈਣੀ |
| ਸਾਰਾ, | ਵਿ. ਕੁਲ , ਤਮਾਮ |
| - ਸਾਰੀ ਉਮਰ ਕਵਾਰੀ ਰਹੀ ਚੋਲਾ ਪਾਨੀ ਉਧੱਲ ਗਈ, | ਅਖੌ. ਜਦੋਂ ਕੋਈ ਮੁਨੱਖ ਬੁਹਤ ਦੇਰ ਤਾਂ ਧੀਰਜ ਨਾਲ ਉਡੀਕ ਕਰਦਾ ਰਹੇ ਪਰ ਅੰਤ ਵੇਲੇ ਅਧੀਰ ਹੋ ਕੇ ਕੋਈ ਗਲਤ ਕੰਮ ਕਰੇ ਤਾਂ ਕਹਿੰਦੇ ਹਨ |
| ਸਾਲ, | ਵਿ. ਸਾਊ, ਭਲਾਮਾਣਸ |
| ਸਾਲਣਾ, | ਪੁ. ਸਲੂਣਾ, |
| ਸਾਲਾ, | ਪੁ. ਪਤਨੀ ਦਾ ਭਰਾ |

- ਸਾਲਾ ਸਭ ਤੋਂ ਆਹਲਾ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ (ਸਾਲਾ) ਪਤਨੀ ਦਾ ਭਰਾ ਦਾ ਰਿਸ਼ਤਾ ਹੀ ਸਭ ਤੋਂ ਚੰਗਾ ਹੁੰਦਾ ਹੈ ਤਾਂ ਕਹਿੰਦੇ ਹਨ
- ਸਾਲਿਹਾਜ, ਇ. ਸਾਲੇ ਦੀ ਘਰ ਵਾਲੀ, ਸਾਲੇਹਾਰ
- ਸਾਲੀ ਅੱਧ ਭੰਜਾਲੀ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਸਾਲੀ ਦਾ ਰਿਸ਼ਤਾ ਬਹੁਤ ਨਜ਼ਦੀਕ ਦਾ ਹੁੰਦਾ ਹੈ ਤਾਂ ਕਹਿੰਦੇ ਹਨ

ਸਾਲੂ, ਪੁ. ਲਾਲ ਪੱਲਾ, ਸਾਲੂ

ਸਾਵਣ, ਪੁ. ਬਿਕਰਮੀ ਸੰਮਤ ਅਨੁਸਾਰ ਹਾੜ ਤੋਂ ਬਆਦ ਦਾ ਅਤੇ ਭਾਦੋਂ ਤੋਂ ਪਹਿਲਾਂ ਦਾ ਮਹੀਨਾ

- ਸਾਵਣ ਆਇਆ ਬੋਲਣ ਬੀਂਡੇ, ਕਪਾਹ ਨੂੰ ਲਗੇ ਹਰੇ ਟੀਂਡੇ, ਅਖੌ. ਜਦੋਂ ਸਾਵਣ ਦੇ ਮਹੀਨੇ ਦੀ ਮਹੱਤਤਾ ਨੂੰ ਦਸਣਾ ਹੋਵੇ ਤਾਂ ਕਹਿੰਦੇ ਹਨ
- ਸਾਵਣ ਖੀਰ ਨਾ ਖਾਧੀਆ, ਕਿਉਂ ਜੰਮਿਆ ਅਪਰਾਧੀਆ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਸਾਵਣ ਦੇ ਮਹੀਨੇ ਵਿਚ ਦੁੱਧ ਜ਼ਿਆਦਾ ਹੁੰਦਾ ਹੈ ਤੇ ਖੀਰ ਦੀ ਵਰਤੋਂ ਕਰਨੀ ਚਾਹੀਦੀ ਹੈ ਤਾਂ ਕਹਿੰਦੇ ਹਨ
- ਸਾਵਣ ਦੀ ਸੜੀ ਕਦੇ ਨਾ ਹੁੰਦੀ ਹਰੀ, ਅਖੌ. ਜੋ ਖੇਤੀ ਸਾਵਣ ਵਿਚ ਸੜ ਜਾਵੇ ਤੇ ਉਹ(ਹਰੀ) ਮੌਲ ਨਹੀ ਸਕਦੀ ਤਾਂ ਕਹਿੰਦੇ ਹਨ
- ਸਾਵਣ ਪੁੱਤਰ ਸਿਆਲੇ ਦਾ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਸਾਉਣ ਦੇ ਮਹੀਨੇ ਵਿਚ ਗਰਮੀ ਘੱਟ ਜਾਂਦੀ ਹੈ ਤਾਂ ਕਹਿੰਦੇ ਹਨ
- ਸਾਵਣ ਵੱਸੇ ਨਿੱਤ ਨਿੱਤ ਭਾਦਰੋਂ ਦੇ ਦਿਨ ਚਾਰ, ਅੱਸੇ ਮੰਗੇ ਮੇਘਲਾ, ਮੂਰਖ ਜੱਟ ਗਵਾਰ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਸਾਵਣ ਦੇ ਮਹੀਨੇ ਵਧੇਰੇ ਮੀਂਹ ਵਰ੍ਹਦਾ ਹੈ ਤਾਂ ਕਹਿੰਦੇ ਹਨ
- **ਸਾਵਣ ਵਣ ਹਰਿਆਵਲੇ ਸੁੱਕੇ ਅੱਕ ਜਵਾਂਹ,** **ਅਖੌ. ਸਾਵਣ ਦੇ ਮੀਂਹ ਦਾ ਅਸਰ ਅੱਕ** ਜਵਾਂਹ ਬੂਟੀ ਤੇ ਘੱਟ ਪੈਂਦਾ ਹੈ ਤਾਂ ਆਖਦੇ ਹਨ

ਸਾਵਲ, ਇ. ਸਾਉਣ , ਹਰਿਆਵਲ

ਸਾਵਲੜੀ, ਵਿ. ਇ. ਸਾਂਵਲੇ ਰੰਗ ਦੀ, ਸਾਂਵਲੀ

ਸਾਵਾ, ਵਿ. ਹਰਾ

- ਸਾਵਾ ਕਚੂਚ, ਵਿ. ਹਰਾ ਕਚੂਰ
- ਸਾਵਾ ਪੀਲਾ, ਵਿ. ਗੁੱਸੇ ਵਿਚ ਆਇਆ ਹੋਇਆ, ਲੋਹਾ-ਲਾਖਾ ਹੋਇਆ ਹੋਇਆ,

ਸਾਂਵਾਂ, ਵਿ. ਬਰਾਬਰ, ਸਮਾਨ

- ਸਾਂਵਿਆਂ ਤੋੜੀਂ ਵਗ ਜਾਣਾ, ਮੁਹਾ. ਸਾਵੇ ਕਰ ਲੈਣਾ, ਬਰਾਬਰ ਤੀਕ ਜਾਣਾ
- ਸਾਂਵੇ ਸੱਗੇ ਰਹਿਣਾ, ਮੁਹਾ. ਸਾਂਵੇ ਸੱਟੇ ਰਹਿਣਾ, ਬਰਾਬਰ ਰਹਿਣਾ
- ਸਾਂਵੇਂ ਵੱਟਣਾ, ਮੁਹਾ. ਬਰਾਬਰੀ ਕਰਨਾ

ਸਾੜਾ, ਪੁ. ਸਾੜ, ਪੜ. ਸਾਡਾ

- ਸਾੜਾ ਵੇਲਾ ਅਛੱਣਾ, ਗੋਦਮ ਗਾਹ ਪਈ ਗੱਛਣਾ ਅਖੌ. ਜਦੋਂ ਕਿਸੇ ਦੀ ਖਾਣ ਜਾਂ ਲੈਣ ਦੀ ਵਾਰੀ ਆਉਣ ਤੇ ਚੀਜ਼ ਮੁੱਕ ਜਾਵੇ ਤਾਂ ਕਹਿੰਦੇ ਹਨ
- ਸਾੜੀ ਛੋਡਣਾ, ਮੁਹਾ. ਸਾੜ ਛੱਡਣਾ

ਸਿਆ, ਕ੍ਰਿ. ਅਪੁ. ਸੀਗਾ, ਸੀ

ਸਿਆਣ, ਇ. ਸੰਵਣ

ਸਿਆਣਨਾ, ਕ੍ਰਿ. ਸਕ. ਪਛਾਣ ਲੈਣਾ

ਸਿਆਲਾ, ਪੁ. ਸਿਆਲ

- ਸਿਆਲਾ ਮਾਂਹ ਪੁ. ਸਿਆਲ ਦਾ ਮਹੀਨਾ
- ਸਿਆਲੇ ਦੀ ਰੁੱਤ, ਇ. ਸਰਦੀ ਦੀ ਰੁੱਤ

ਸ਼ਿਸ਼ਤਾਦਾਰ, ਕ੍ਰਿ. ਵਿ. ਸ਼ਸ਼ਦਰ

ਸਿਹਾਣਨਾ, ਕ੍ਰਿ. ਸਕ. ਪਛਾਣ ਲੈਣਾ, ਸਿਆਣਨਾ

ਸਿਕਲਾ, ਪੁ. ਸੱਕ(ਲੱਕੜੀ ਦਾ)

- ਸਿਕਲਾ ਮੁਕਲਾ, ਪੁ. ਸੱਕ ਸੁੱਕ

ਸਿੱਕ, ਇ. ਤੜਫਣੀ, ਖਿੱਚ

ਸਿੱਕਣਾ, ਵਿ. ਸਹਿਕਣਾ

ਸਿਕਣੀ, ਇ. ਬੁਲ੍ਹਾਂ ਤੇ ਆਉਣ ਵਾਲੀ ਪੇਪੜੀ, ਸਿਕੜੀ

ਸਿਕਾਈ, ਇ. ਸਿਕ ਵਿ. ਸਕੀਮੀ

ਸਿਕਾਈ ਨਾ (ਸਿਕ), ਵਿ. ਸਿਕੱਵਾਂ, ਸਕੀਮੀ ਦਾ

ਸਿੱਕੀ, ਇ. ਸੱਕ

ਸਿਖਾਂਤਰੂ, ਪੁ. ਜੋ ਕੰਮ ਸਿੱਖ ਰਿਹਾ ਹੋਵੇ, ਜਿਸ ਨੇ ਅਜੇ ਪੂਰਾ ਕੰਮ ਨਾ ਸਿੱਖਿਆ ਹੋਵੇ, ਸ਼ਾਗਿਰਦ, ਸਖਾਂਦਰੂ,

ਸਿੰਘੀਆਂ, ਇ. ਮਧਾਣੀ ਦਾ ਫੁੱਲ

ਸਿੱਜਣਾ, ਕ੍ਰਿ. ਅਕ. ਭਿੱਜਣਾ

- ਸਿਜ ਘੁੱਲ ਜਾਣਾ, ਸਿੱਜ ਭਿੱਜ ਜਾਣਾ, ਸਿੱਜੀ ਘੁੱਲੀ ਜਾਣਾ, ਮੁਹਾ. ਭਿੱਜ ਜਾਣਾ
- ਸਿੱਜਿਆ, ਵਿ. ਭਿੱਜਿਆ ਹੋਇਆ
- ਸਿੱਜਿਆ ਘੁਲਿਆ, ਵਿ. ਸਿੱਜਿਆ ਹੋਇਆ

**ਸਿੰਜਰਦਾ,** ਕ੍ਰਿ. ਅਕ. ਰਚ ਜਾਣਾ, ਜੀਰਨਾ
**ਸਿਜੋੜ,** ਵਿ. ਭਿੱਜਿਆ ਹੋਇਆ
**ਸਿੱਡਾ,** ਪੁ. ਜ਼ਿੱਦ
- ਸਿੱਡਾ ਡਾਹਣਾ(ਲਾਣਾ), ਸਿੱਡਾ ਲਾਣਾ ਮੁਹਾ. ਆਢਾ ਲਾਉਣਾ, ਅੜਿਕਾ ਲਾਉਣਾ

**ਸਿੱਥਾ,** ਪੁ. ਮਖੀਰ ਦਾ ਮੋਮ
**ਸਿੱਧਾ,** ਵਿ. ਭੋਲਾ ਭਾਲਾ, ਨਿਰਛਲ
- ਸਿੱਧ ਸਰੂਪ, ਵਿ. ਸਿੱਧਾ- ਸਾਦਾ
- ਸਿੱਧਾ ਹੋਈ ਪੈਣਾ, ਮੁਹਾ. ਸਿੱਧਾ ਹੋ ਪੈਣਾ, ਸਾਹਮਣੇ ਹੋਣਾ
- ਸਿੱਧੀ ਉਂਗਲੀ ਘਿਉ ਨਹੀ ਨਿਕਲਨਾ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਵਿਗੜੇ ਹੋਏ ਵਿਅਕਤੀ ਸਖਤੀ ਕੀਤੇ ਬਿਨਾ ਸਿੱਧੇ ਨਹੀਂ ਹੁੰਦੇ ਤਾਂ ਕਹਿੰਦੇ ਹਨ

**ਸਿੰਨ,** ਇ. ਗਿੱਲ, ਸਿਲ੍ਹ
- ਸਿੰਨ ਸੁੱਕ, ਇ. ਕਿਸੇ ਚੀਜ਼ ਦੇ ਇਕ ਪਾਸੇ ਨੂੰ ਗਿੱਲਾ ਕਰਕੇ ਟਾਸ ਕਰਨ ਦਾ ਭਾਵ, ਅੱਧਾ ਸੁੱਕਾ ਤੇ ਅੱਧਾ ਗਿੱਲਾ ਹੋਣ ਦਾ ਭਾਵ
- ਸਿੰਨਾ, ਵਿ. ਗਿੱਲਾ
- ਸਿੰਨਾ ਪੀਹਣਾ ਬਾਹਣਾ, ਮੁਹਾ. ਗਿੱਲਾ ਪੀਹਣ ਪਾਉਣਾ,

**ਸਿੰਬਰਣਾ,** ਕ੍ਰਿ. ਸਕ. ਸਿਮਰਨਾ
**ਸਿੰਬਲੂ,** ਪੁ. ਸਿਮਲੂ, (ਇਕ ਪਹਾੜੀ ਫਲ)
**ਸਿਮਖਰ,** ਪੁ. ਸਿੰਗਰਫ
- ਸਿਮਖਰ ਹੋਣਾ, ਮੁਹਾ. ਲਾਲ ਹੋਣਾ
- ਸੂਹਾ ਸਿਮਖਰ ਹੋਣਾ, ਮੁਹਾ. ਲਾਲ ਸੂਹਾ ਹੋਣਾ
- ਸਿਮਖਰੀ, ਵਿ. ਸ਼ਿੰਗਰਫੀ

**ਸਿਰ,** ਪੁ. ਸਰੀਰ ਦਾ ਉਹ ਉਪਰਲਾ ਹਿੱਸਾ ਜਿਸ ਵਿਚ ਦਿਮਾਗ ਅਤੇ ਖ਼ਾਸ ਸੰਵੇਦਨ ਅੰਗ ਹੁੰਦੇ ਹਨ, ਸੀਸ
- ਸਿਰ ਸੱਟੀ ਛੋਡਣਾ, ਸਿਰ ਸੱਟੀ ਕੇ ਬਹਿਣਾ, ਸਿਰ ਸੱਟੀ ਕੈ ਬਹੀ ਗੱਛਣਾ, ਮੁਹਾ. ਸਿਰ ਸੁੱਟ ਛੱਡਣਾ, ਉਦਾਸ ਹੋਣਾ, ਨਿਰਾਸ ਹੋਣਾ
- ਸਿਰ ਹੋਈ ਗੱਛਣਾ, ਮੁਹਾ. ਸਿਰ ਹੋ ਜਾਣਾ
- ਸਿਰ ਖੁਰਕਣੇ ਨੀ ਬੇਹਲ ਨਾ ਹੋਣੀ, ਮੁਹਾ. ਸਿਰ ਖੁਰਕਣ ਦੀ ਵਿਹਲ ਨਾ ਹੋਣੀ, ਬੁਹੰਤ ਰੁਝਿਆ ਹੋਣਾ
- ਸਿਰ ਖਾਣਾ, ਮੁਹਾ. ਸਿਰ ਖਾਣਾ, ਬਹੁਤ ਬੋਲਣਾ,
- ਸਿਰ ਖੋਹਣਾ, ਮੁਹਾ. ਸਿਰ ਦੇ ਵਾਲ ਪੁੱਟਣੇ
- ਸਿਰ ਗੁੰਦਾਇਆ ਰੰਗੇ ਦਾ, ਆਟਾ ਨਹੀਂ ਹੈ ਡੰਗੇ ਦਾ, ਅਖੌ. ਜਦੋਂ ਕੋਈ ਉਪਰੋਂ ਤਾਂ ਸ਼ਿੰਗਾਰ ਕਰੇ ਪਰ ਪੱਲੇ ਕੁੱਝ ਨਾ ਹੋਵੇ ਤਾਂ ਕਹਿੰਦੇ ਹਨ
- ਸਿਰ ਚਾਣਾ, ਮੁਹਾ. ਸਿਰ ਚੁੱਕਣਾ, ਅਗੋਂ ਬੋਲ ਪੈਣਾ
- ਸਿਰ ਛੰਡੀ ਛੋੜਨਾ, ਮੁਹਾ. ਜ਼ਿੰਮੇਵਾਰੀ ਲਾਹ ਦੇਣੀ
- ਸਿਰ ਤੁਲਵਾਇਆ ਹੋਣਾ, ਮੁਹਾ. ਸਿਰ ਪਰਨੇ ਹੋਣਾ
- ਸਿਰ ਦੱਸਣਾ, ਮੁਹਾ. ਸਿੱਰ ਵਿਖਾਉਣਾ
- ਸਿਰ ਧਰਨਾ, ਮੁਹਾ. 1. ਪੈਰਾਂ ਤੇ ਸਿਰ ਰਖਣਾ; 2. ਸਿਰ ਦਾ ਸਾਂਈ ਬਣਾਉਣਾ
- ਸਿਰ ਨੇ ਬੋਰ, ਕ੍ਰਿ. ਵਿ. ਸਿਰ ਦੇ ਵਾਲ
- ਸਿਰ ਨੇ ਬੋਰ ਕੱਢਣੇ, ਕ੍ਰਿ. ਸਕ. ਸਿਰ ਦੇ ਵਾਲ ਬਣਾਉਣੇ
- ਸਿਰ ਪੋੜਨਾ, ਸਿਰੋਂ ਪੋੜਨਾ, ਮੁਹਾ. ਸਿਰੋਂ ਪਕੜਨਾ ਜਾਂ ਫੜਨਾ
- ਸਿਰ ਬੰਨਣਾ, ਮੁਹਾ. 1. ਮੌਤ ਪਿਛੋਂ ਪੱਗ ਬੰਨ੍ਹਣ ਦੀ ਰਸਮ ਅਤੇ ਰੁਪਏ ਪੈਸੇ ਲੈਣ ਦੀ ਇਕ ਰਸਮ ਕਰਨਾ; 2. ਦਸਤਾਰ ਬੰਦੀ ਕਰਨਾ
- ਸਿਰ ਮੁੰਨ ਢੱਕੀਉਂ ਬੁੰਨ, ਅਖੌ. ਜਦੋਂ ਕੋਈ ਕਿਸੇ ਨੂੰ ਲੁੱਟ ਪੁੱਟ ਲਵੇ ਤਾਂ ਕਹਿੰਦੇ ਹਨ
- ਸਿਰ ਮੁੰਨਾਈ ਕੈ ਐਤਵਾਰ (ਅਤਾਰ) ਪੁਛਣਾ, ਮੁਹਾ. ਸਮਾਂ ਬੀਤ ਜਾਣ ਪਿਛੋਂ ਪੁਛਣਾ, ਕੰਮ ਕਰ ਲੈਣ ਉਪਰੰਤ ਪੁੱਛਣਾ
- ਸਿਰ ਮੁਧ, ਕ੍ਰਿ. ਵਿ. ਸਿਰ ਮੂਧਾ, ਪੁੱਠਾ
- ਸਿਰ ਮੁਧਾ ਹੋਣਾ, ਮੁਹਾ. ਸਿਰ ਮੂਧਾ(ਪੁੱਠਾ) ਕਰਕੇ ਸੌਣਾ, ਪੁੱਠਾ ਹੋ ਕੇ ਸੌਣਾ
- ਸਿਰ ਮੁਧਾ ਕਰਨਾ, ਮੁਹਾ. ਸਿਰ ਪੁੱਠਾ ਕਰਨਾ
- ਸਿਰ ਵਲ੍ਹਣਾ, ਕ੍ਰਿ. ਸਕ. ਚਾਦਰ ਪਾਉਣ ਦੀ ਰਸਮ ਕਰਨਾ
- ਸਿਰ ਵਿਚ ਸੁਹਾਗਾ ਪਾਣਾ, ਸਿਰ ਵਿਚ ਛਾਈ ਪਾਣਾ, ਮੁਹਾ. ਸਿਰ ਵਿਚ ਸੁਆਹ ਪਾਉਣੀ ਨੇਕਨਾਮੀ ਨਾ ਦੁਆਉਣੀ, ਬਦਨਾਮੀ ਕਰਵਾਉਣਾ
- ਸਿਰ ਵਿਚ ਪੌਹਲੇ ਪੈਣੇ, ਮੁਹਾ. ਜੁੱਤੀਆਂ ਪੈਣੀਆਂ
- ਸਿਰਾ ਪੈੜਾ, ਪੁ. ਪਤਾ ਸਤਾ, ਥਹੁ ਪਤਾ, ਸਿਰ ਪੈਰ
- ਸਿਰਾ ਪੈੜਾ ਨਾ ਪੈਣਾ, -ਸਿਰਾ ਪੈੜਾ ਨਾ ਪੋਣਾ (ਪਗੜਾਣਾ) ਮੁਹਾ. ਕਿਸੇ ਗੱਲ ਦਾ ਪਤਾ ਨਾ ਲੱਗਣ ਦੇਣਾ, ਸਿਰ ਪੈਰ ਨਾ ਫੜਾਉਣਾ
- ਸਿਰੇ ਉਤੇ ਚਾਈ ਘਿੰਨਣਾ, ਸਿਰੇ ਉਪਰ ਚਾਈ ਰਖਣਾ, ਮੁਹਾ. ਸਤਿਕਾਰ ਦੇਣਾ, ਆਦਰ ਕਰਨਾ
- ਸਿਰੇ ਤੇ ਅੱਗ ਬਲਣੀ, ਸਿਰੇ ਤੇ ਅੱਗ ਬਾਲਣੀ, ਮੁਹਾ. ਤੰਗ ਕਰਨਾ, ਦੁੱਖ ਦੇਣਾ
- ਸਿਰੇ ਤੇ ਬਾਂਹ ਰੱਖੀ ਕੈ ਆਉਣਾ, ਮੁਹਾ. ਰੋਂਦਿਆਂ ਪਿਟਦਿਆਂ ਆਉਣਾ, ਢਾਹਾਂ ਮਾਰਦਿਆਂ ਆਉਣਾ

| | |
|---|---|
| - ਸਿਰੇ ਨਾ, | ਵਿ. ਧੁਰ ਦਾ, ਅਖ਼ੀਰ ਦਾ ਪੁ. ਸਿਰ ਦਾ ਪੱਲਾ |
| - ਸਿਰੇ ਨਾ ਸਾਂਈਂ, | ਪੁ. ਪਤੀ , ਮਾਲਕ, ਸਿਰ ਦਾ ਸਾਂਈਂ |
| - ਸਿਰੇ ਨਾ ਭਾਰ, ਸਿਰੇ ਨੇ ਧੋਰ, | ਕ੍ਰਿ. ਵਿ. ਸਿਰ ਦੇ ਭਾਰ, ਸਿਰ ਦੇ ਜ਼ੋਰ |
| - ਸਿਰੇ ਵਿਚ ਠੀਕਰਾ ਪਾਣਾ, ਸ਼ਿਰੇ ਵਿਚ ਠੀਕਰਾ ਭੰਨਣਾ, | ਮੁਹਾ. ਕਿਸੇ ਦੇ ਸਿਰ ਦੋਸ਼ ਥੱਪਣਾ |
| - ਸਿਰੋਂ ਸਿਰ ਕੁਟੀਣਾ, | ਮੁਹਾ. ਬਹੁਤ ਮਾਰਨਾ |
| - ਸਿਰੋਂ ਸਿਰ ਕੁੱਟੀਏ ਖ਼ੋ ਨਾ ਜਾਈ ਢੁੱਟੀਏ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਪਈ ਹੋਈ ਬੁਰੀ ਆਦਤ ਮਾਰਨ ਜਾ ਸਖ਼ਤੀ ਕਰਨ ਤੇ ਵੀ ਨਹੀਂ ਜਾਂਦੀ ਤਾਂ ਆਖਦੇ ਹਨ |
| - ਸਿਰੋਂ ਕੱਢੀ ਕੇ ਮਾਰਨਾ, | ਮੁਹਾ. ਬਾਹਾਂ ਉਲਾਰ ਕੇ ਮਾਰਨਾ, ਬਹੁਤ ਮਾਰਨਾ |
| - ਸਿਰੋਂ ਗੁਮਾਊ, | ਵਿ. ਸਿਰੋਂ ਗੁਆਊ |
| - ਸਿਰੋਂ ਗੁਮਾਣਾ, | ਮੁਹਾ. ਸਿਰੋਂ ਗੁਆਉਣਾ |
| ਸ਼ਿਰਕਤ, | ਇ. ਵੈਰ, ਈਰਖਾ, ਦੁਸ਼ਮਣੀ (ਲਾਗੂ.ਕ੍ਰਿ. ਹੋਣੀ, ਕਰਨੀ) |
| - ਸ਼ਿਰਕਤ ਸਾਧਨੀ, | ਮੁਹਾ. ਵੈਰ ਰਖਣਾ : "ਮੈਂ ਕੀ ਸ਼ਿਰਕਤ ਸਾਧਣ ਜੋਗਾ, ਆਜਜ਼ ਖਾਕੀ ਬੰਦਾ" (ਸੈਫ਼.) |
| ਸ਼ਿਰਤ, | ਇ. ਰਸਮ, ਰੀਤ |
| ਸਿਰਧੜੀ, | ਇ. ਚੁੰਨੀ, ਦੁੱਪਟਾ |
| ਸ਼ਿਰਨੀ, | ਇ. ਸ਼ੀਰਨੀ (ਚੀਜ਼) |
| - ਸ਼ਿਰਨੀ ਦੇਣੀ, ਸ਼ਿਰਨੀ ਵੰਡਣੀ, | ਮੁਹਾ. ਸ਼ੀਰਨੀ ਭੇਟ ਕਰਨੀ ਤੇ ਵੰਡਣੀ |
| ਸਿਰਾ, | ਪੁ. ਕਿਨਾਰਾ , ਕੰਢਾ |
| - ਸਿਰੋ ਸਰ, | ਕ੍ਰਿ. ਵਿ. ਇਕ ਸਿਰੇ ਤੋਂ ਦੂਜੇ ਸਿਰੇ ਤਕ |
| ਸਿਰਾਂਦ, | ਇ. ਸਰ੍ਹਾਂਦ |
| - ਸਿਰਾਂਦ ਲਗਣੀ, | ਮੁਹਾ. ਸਰਾਂਦ ਲਗਣੀ |
| ਸਿਰੋੜੀ, | ਇ. ਸਿਰੀ |
| ਸਿਲਮ ਸਲਾਈ | ਇ. ਸੁਰਮੇਂ ਦੀ ਸਲਾਈ |
| ਸਿਲਵਾੜੂ, | ਇ. ਸਿਆੜ |
| ਸ਼ਿਵਾਂ, | ਪੁ. ਸ਼ਿਵ ਜੀ |
| - ਸ਼ਿਵਾਂ ਨੀ ਗੱਦੀ, | ਇ. ਸ਼ਿਵ ਜੀ ਦੀ ਗੱਦੀ |
| ਸ਼ਿੜਕ, | ਇ. ਸੜਕ |
| ਸਿੜੀ, | ਇ. ਖੁੰਬ |
| ਸੀ, | ਪੁ. ਸਰਦੀ, ਠੰਢ, ਪਾਲਾ (ਲਾ. ਕ੍ਰਿ. ਲਗਣੀ, ਲਾਣੀ) |
| ਸੀਂ, | ਇ. ਉਫ, ਹਾਏ |
| - ਸੀ ਨਾ ਕਰੋ ਸ਼ਾਦੋ ਮਾਰਦੀ ਆਹਿ, | ਅਖੌ. ਜਦੋਂ ਕੋਈ ਜੁਲਮ ਵੀ ਕਰੇ ਤੇ ਕੁਸਕਣ ਵੀ ਨਾ ਦੇਵੇ ਤਾਂ ਕਹਿੰਦੇ ਹਨ |
| ਸੀਆ, | ਪੁ. ਸਿਆਲ ਦੀ ਧੁੱਪ |
| - ਸੀਆ ਲਵਾਣਾ, | ਮੁਹਾ. ਧੁੱਪ ਸੇਕਣੀ, ਕ੍ਰਿ. ਸਕ. ਧੁੱਪ ਲੁਆਉਣੀ |
| ਸੀਹਰ, | ਇ. 1. ਸੀਹੜ; 2. ਸੀਰ |
| ਸੀਹੜ, | ਇ. 1. ਸੇਬਾ; 2. ਸੀੜ |
| ਸੀਂਕਣਾ, | ਕ੍ਰਿ. ਸਕ. ਸ਼ੀ ਸ਼ੀ ਕਰਨਾ |
| ਸ਼ੀਕਾ, | ਵਿ. ਪੁ. ਸ਼ੀ ਸ਼ੀ ਕਰਨ ਵਾਲਾ |
| ਸੀਖ, | ਇ. 1. ਸਿਉਂਕ; 2. ਚੁੱਕ, ਉਕਸਾਹਟ |
| - ਸੀਖਾਂ ਦੇਣੀਆਂ, ਸੀਖਾਂ ਚੋਭਣੀਆਂ, | ਮੁਹਾ. ਸਤਾਉਣਾ, ਬਹੁਤ ਦੁੱਖੀ ਕਰਨਾ |
| - ਸੀਖੇ ਬੋਟੀ ਚੜ੍ਹਨੀ, ਸੀਖੇ ਬੋਟੀ ਚਾਹੜਨੀ, | ਮੁਹਾ. ਬਹੁਤ ਦੁੱਖੀ ਕਰਨਾ (ਹੋਣਾ) |
| ਸੀਖਣਾ, | ਕ੍ਰਿ. ਸਕ. ਸੀਖਾਂ ਗਰਮ ਕਰਕੇ ਦਾਗਣਾ |
| ਸੀਂਗਾ, | ਪੁ. ਗੰਜੀ-ਚਾਰੇ ਜਾਂ ਚੌਪਟ ਵਿਚ ਉਹ ਖਾਨਾ ਜਿਥੇ ਪੁੱਜੀ ਹੋਈ ਗੀਟੀ ਮਾਰੀ ਨਹੀਂ ਜਾਂਦੀ |
| - ਸੀਂਗੇ ਲੱਗਣਾ, | ਮੁਹਾ. ਸੀਗੇ ਲੱਗਣਾ |
| ਸੀਚਣਾ, | ਕ੍ਰਿ. ਅਕ. ਸੀਪਣਾ |
| ਸੀਰਮਾ, | ਪੁ. ਲਹੂ ਨਾੜੀ |
| - ਸੀਰਮੇ ਛਿੱਕੀ ਲੈਣੇ, | ਮੁਹਾ. ਸੀਰਮੇ ਖਿੱਚਣਾ, ਲਹੂ ਮਿੱਝ ਖਿੱਚ ਲੈਣਾ, ਲਹੂ ਪੀਣਾ |
| ਸ੍ਹੀਰਾ, | ਪੁ. ਹੱਸ (ਇਕ ਗਹਿਣਾ) |
| ਸ੍ਹੀਰੀ, | ਇ. ਛੋਟਾ ਹੱਸ |
| ਸ਼ੀਰੀ, | ਇ. ਸ਼ੀਰਨੀ, ਮਿੱਠਾ: "ਮਿੱਠਾ ਮੇਵਾ ਬਖਸ਼ ਅਜੇਹਾ ਕੁਦਰਤ ਦੀ ਘਤ ਸ਼ੀਰੀ" (ਸੈਫ਼.) |
| - ਸ਼ੀਰੀਦਾਰ, | ਵਿ. ਸ਼ੀਰੀਂ ਵਾਲਾ, ਸੁਆਦਲਾ |
| ਸੀਂਵਣ, | ਇ. ਸੀਊਣ, ਸਿਲਾਈ |
| ਸੀਵਣਾ, | ਕ੍ਰਿ. ਸਕ. ਸਿਲਾਈ ਕਰਨਾ, ਸੀਊਣਾ |
| ਸੀਵਲ, | ਪੁ. ਸੂਹਾਂ ਦੇ ਨਾਲ ਇਕ ਨਾਲਾ |
| ਸੀਵਾ, | ਪੁ. ਸੀਆ, ਪਾਲਾ, ਸੀ (ਲਾ. ਕ੍ਰਿ. ਲਗਣਾ, ਲਵਾਣਾ |
| ਸੀੜ, | ਇ. ਸੀਊਣ, ਸ਼ਿਲਾਈ |
| ਸੀੜਨਾ, | ਕ੍ਰਿ. ਸਕ. ਸਿਉਂਣਾ, ਸਿਲਾਈ ਕਰਨਾ |

| | |
|---|---|
| ਸੁਆ, | ਇ. ਪੋਠੋਹਾਰ ਦਾ ਇਕ ਵਗਦਾ ਛੋਟਾ ਦਰਿਆ, ਸੁਹਾਂ |
| - ਸੁਆਈਂ, | ਵਿ. ਪੁ. ਸੁਆਂ ਦਾ (ਵਸਨੀਕ) |
| ਸੁੱਸਰ, | ਇ. ਗਰਮ ਗਰਮ ਸੁਆਹ, ਭੁੱਬਲ |
| ਸੁਸੱਰੀ, | ਇ. ਅਨਾਜ ਨੂੰ ਲਗਣ ਵਾਲਾ ਲਾਲ ਰੰਗ ਦਾ ਛੋਟਾ ਜਿਹਾ ਇਕ ਕੀੜਾ |
| - ਸੁਸੱਰੀ ਹਾਰ ਸੈਂ (ਸਈ) ਜਾਣਾ (ਗੱਛਣਾ), | ਮੁਹਾ. ਸੁਸਰੀ ਵਾਂਗ ਸੌਂ ਜਾਣਾ, ਬਿਲਕੁਲ ਚੁੱਪ ਕਰਕੇ ਸੌਂ ਜਾਣਾ, ਗੂੜ੍ਹੀ ਨੀਂਦ ਸੌ ਜਾਣਾ |
| ਸ਼ੁਹਦਾ, | ਵਿ. 1.ਵਿਚਾਰਾ, ਗਰੀਬ, ਭੋਲਾ ਭਾਲਾ; 2. ਕਮੀਨਾ, ਘਟੀਆ |
| - ਸ਼ੁਹਦਾਪਣ, | ਵਿ. ਅਸੀਲ ਪੁਣਾ |
| - ਸ਼ੁਹਦਾ ਪੈਣਾ, | ਕ੍ਰਿ. ਅਕ. ਸ਼ਰਮਿੰਦਾ ਹੋਣਾ, ਲਜਿੱਤ ਹੋਣਾ |
| ਸੁਹਾਗਾ, | ਪੁ. ਸੁਆਹ, ਰਾਖ |
| - ਕੀਤੀ ਕਤਰੀ ਤੇ ਸੁਹਾਗਾ ਪਾਉਣਾ (ਬਾਹਣਾ), | ਮੁਹਾ. ਕੀਤੇ ਹੋਏ ਕੰਮ ਨੂੰ ਵਿਗਾੜ ਦੇਣਾ, ਕੀਤੀ ਕਤਰੀ ਤੇ ਸੁਆਹ ਪਾ ਦੇਣੀ |
| ਸੁੱਕ | ਇ. ਗਿੱਲ ਦਾ ਉਲਟ, ਖੁਸ਼ਕ |
| - ਸੁੱਕ ਸਿੰਨ, | ਇ. ਸੁੱਕ ਗਿੱਲ |
| - ਸੁੱਕ ਸਿੰਨ ਕਰਨੀ, | ਮੁਹਾ. ਟਾਸ ਕਰਨੀ |
| - ਸੁੱਕ ਕੱਢੀ ਛੋਡਣਾ, | ਮੁਹਾ. ਸੁੱਕਾ ਕੱਢ ਲੈਣਾ, ਬਿਲਕੁਲ ਬਚਾਅ ਲੈਣਾ |
| - ਸੁੱਕਾ ਨਿਗਲੀ ਜਾਣਾ (ਵੰਝਣਾ), | ਮੁਹਾ. ਸੁੱਕਾ ਨਿਗਲ ਜਾਣਾ, ਸੁੱਕਾ ਖਾ ਜਾਣਾ |
| - ਸੁੱਕਾ ਪੁਰੁੱਕਾ, | ਵਿ. ਸੁਕਮ ਸੁੱਕਾ, ਸੁੱਕਾ ਧੁੱਕਾ |
| - ਸੁੱਕਾ ਬਚੀ ਜਾਣਾ, | ਮੁਹਾ. ਸੁਕਾ ਬਚ ਨਿਕਲਣਾ, ਸਾਫ਼ ਬਚ ਜਾਣਾ |
| ਸੁੱਕੀ, | ਵਿ. ਦੁੱਧੋਂ ਹਟੀ ਹੋਈ (ਗਾਂ, ਮੱਝ ਆਦਿ) |
| - ਸੁੱਕੇ ਤੇ, | ਕ੍ਰਿ. ਵਿ. ਮੁਫ਼ਤੀ, ਵਗਾਰੀ |
| - ਸੁੱਕੇ ਤੇ ਮੌਜੇ ਲਾਹੀ (ਘਿੰਨਣੇ) ਲੈਣੇ, | ਮੁਹਾ. ਅਕਾਰਨ ਹੀ ਗੁੱਸੇ ਹੋਣ ਲਗ ਪੈਣਾ, ਕੰਮ ਕਰਨ ਤੋਂ ਪਹਿਲਾਂ ਹੀ ਘਬਰਾ ਜਾਣਾ |
| - ਸੁੱਕੇ ਤੇ ਰਖਣਾ, | ਮੁਹਾ. ਸੁੱਕਾ ਰਖਣਾ, ਕੁਝ ਵੀ ਨਾ ਦੇਣਾ, ਵਗਾਰੀ ਰਖਣਾ |
| ਸੁਕਾਧਾ, | ਪੁ. ਸਾੜਾ, ਈਰਖਾ |
| ਸੁਖੜ, | ਵਿ. ਸਿੱਧਾ (ਲਾ. ਕ੍ਰਿ. ਹੋਣਾ, ਕਰਨਾ, ਖਲੋਣਾ) |
| - ਸੁਖਾਈ ਜਾਣਾ, ਸੁਖਾਉਣਾ, | ਕ੍ਰਿ. ਅਕ. ਸੁਖਾ ਜਾਣਾ, ਕੋਈ ਚੀਜ਼ ਖਾਧਿਆਂ ਸੁਖਾ ਜਾਣੀ |

| | |
|---|---|
| - ਸੁੱਚਮ, ਸੁਚਿੱਅਮ, | ਵਿ. ਸੁੱਚ, ਸੁਚਮ |
| - ਸੁੱਚਮ ਸਾੜਨਾ, | ਮੁਹਾ. ਸੁੱਚ ਰੱਖਣਾ |
| - ਸੁਚਮਣ | ਵਿ. ਸੁੱਚ ਰੱਖਣ ਵਾਲੀ |
| - ਸੁੱਚੀ ਵਸਤ, | ਇ. ਬਿੱਦ |
| ਸੁੱਜਣਾ | ਕ੍ਰਿ. ਅਕ. ਨਰਾਜ਼ ਹੋਣਾ, ਰੁੱਸਣਾ |
| - ਸੁੱਜ ਭੜੋਲਾ ਹੋਣਾ, | ਮੁਹਾ. ਰੁੱਸ ਜਾਣਾ, ਨਰਾਜ਼ ਹੋ ਜਾਣਾ, ਗੁੱਸੇ ਵਿਚ ਮੂੰਹ ਚਾੜ੍ਹਨਾ |
| ਸੁਟੰਗੀ | ਇ. ਕੰਨਖਜੂਰਾ |
| ਸੁਡੰਗੀ | ਇ. ਸੁਟੰਗੀ |
| ਸੁਣ੍ਹਪ, | ਪੁ. ਸੁਹੱਪਣ, ਸੁੰਦਰਤਾ |
| ਸੁਣਾਵਤ, | ਇ. ਸਣੌਤ |
| - ਸੁਣਾਵਤ ਸੱਟਣੀ, ਸੁਣਾਵਤਾਂ ਸੱਟਣੀਆਂ, | ਮੁਹਾ. ਸੁਣਾ ਸੁਣਾ ਕੇ ਗੱਲ ਕਰਨੀ ਜਾਂ ਮਿਹਣੇ ਮਾਰਨੇ |
| ਸੁਤਰਾ, | ਵਿ. 1. ਲੰਮਾ; 2. ਬਹੁਤੀਆਂ ਗੱਲਾਂ ਕਰਨ ਵਾਲਾ |
| - ਲਮ ਸੁਤਰਾ, | ਵਿ. ਪੁ. ਲਮਢੀਂਗ |
| ਸੁੱਤਾ, | ਵਿ. ਸੁੱਤਾ ਹੋਇਆ |
| - ਸੁਤਾ ਮੋਇਆ ਹਿੱਕਾ ਬਰਾਬਰ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਸੁੱਤੇ ਹੋਏ ਵਿਅਕਤੀ ਨੂੰ ਆਪਣੇ ਆਲੇ ਦੁਆਲੇ ਦੀ ਕੋਈ ਖ਼ਬਰ ਨਹੀਂ ਰਹਿੰਦੀ ਤਾਂ ਕਹਿੰਦੇ ਹਨ |
| - ਸੁੱਤਿਆਂ ਜਾਗਨਿਆਂ, | ਕ੍ਰਿ. ਵਿ. ਹਰ ਵੇਲੇ, ਹਰ ਸਮੇਂ |
| - ਸੁੱਤਿਆਂ ਢਿੱਲ ਨਾ ਲੱਗਣੀ, | ਮੁਹਾ. ਬਹੁਤਾ ਚਿਰ ਨਾ ਸੌਣਾ, ਬਹੁਤਾ ਚਿਰ ਨਾ ਲਗਣਾ |
| ਸੁੱਥਣੀ, | ਇ. ਸੁੱਥਣ, ਸਲਵਾਰ |
| ਸ਼ੁਦਾ | ਵਿ. ਸ਼ੁਦਾਈ, ਝੱਲਾ |
| ਸੁੰਨ ਸਰਾਂ | ਇ.ਸੁੰਨਸਾਨ, ਸੁੰਞ, ਸੁੰਨਮਸੁੰਨ, ਸੁਨੰਮਸਾਣ |
| ਸੁਨ੍ਹਾਰ, | ਵਿ. ਸੁਣ ਵਾਲੀ |
| ਸੁਬੜਾ, | ਪੁ. ਮਾਤਾ ਵਰਗਾ ਇਕ ਰੋਗ , ਖਸਰਾ |
| ਸੁੱਬਾ,ਸੁਬਾਂਗ | ਪੁ. ਸੁਬੜਾ,ਖਸਰਾ ਵਿ. ਸੁਭਾਗ, ਖੁਸ਼ ਕਿਸਮਤੀ |
| ਸੁੰਬੀ, | ਇ. ਪਰਾਲੀ ਆਦਿ ਦੀ ਵੱਟੀ ਡੋਰੀ, ਰੱਸੀ |
| - ਸੁੰਬੀ ਬੰਨ੍ਹਣੀ, | ਮੁਹਾ. ਰਲ ਮਿਲ ਕੇ ਰਹਿਣਾ, ਇਤਫਾਕ ਕਰਨਾ |
| ਸੁਭਾਵਕੀ, | ਕ੍ਰਿ. ਵਿ. ਸੁਭਾਵਕ ਹੀ, ਸੁੱਤੇ ਸਿਧ |
| ਸੁਮੂੰਹਾਂ, | ਵਿ. ਸੋਹਣੇ ਮੂੰਹ ਵਾਲਾ |
| ਸੁਰ ਸਵਾਦ, | ਪੁ. ਸੁਖ ਸੁਆਦ |

| | |
|---|---|
| - ਸੁਰੈ ਸਵਾਦੈ ਨੀ ਗੱਲ, | ਇ. ਸੁਰ ਸੁਆਦ ਦੀ ਗੱਲ, ਸੋਹਣੀ ਤੇ ਚੰਗੀ ਗੱਲ |
| ਸੁਰਸਲਾ, | ਪੁ. ਦੁਪਾਸੀ ਮੇਖ |
| ਸ਼ੁਰਕ ਕਰਕੇ, | ਕ੍ਰਿ. ਵਿ. ਸ਼ੁੱੜਕ ਕਰਕੇ |
| ਸ਼ੁਰਕਾ, | ਵਿ. ਸ਼ੁਰਸ਼ੁਰਾ |
| ਸ਼ੁਰਕੋ, | ਇ. ਸ਼ੁਰਸ਼ੁਰੀ ਇਸਤਰੀ |
| ਸੁਰਖਣਾ, | ਕ੍ਰਿ. ਵਿ. ਝੱਟ-ਪੱਟ, ਇਕ ਦਮ |
| ਸੁਰਖਾਣਾ, | ਕ੍ਰਿ. ਅਕ. ਲਾਲ ਹੋਣਾ, ਲਾਲੀ ਜਾਂ ਸੁਰਖ਼ੀ ਫੜਨਾ |
| ਸੁਰਗਣ, | ਵਿ. ਇ. ਸਵਰਗ ਵਿਚ ਰਹਿਣ ਵਾਲੀ, ਸਵਰਗਵਾਸਣ |
| ਸੁਰਤ, | ਇ. ਹੋਸ਼, ਅਕਲ |
| - ਸੁਰਤ (ਸੁਰਤੀ) ਸੰਭਾਲ ਸੁਰਤ ਸੰਭਾਲਾ, | ਇ. ਪੁ. ਹੋਸ਼, ਸੁਰਤ |
| ਸੁਰਤ ਭੁਲ ਵੰਞਣੀ, | ਮੁਹਾ. ਸੁਰਤ ਭੁਲ ਜਾਣੀ |
| - ਸੁਰਤ ਭੁਲਾਈ ਦੇਣੀ, | ਮੁਹਾ. ਸੁਰਤ ਭੁਲਾ ਦੇਣੀ, ਸੁਰਤ ਮਾਰੀ ਜਾਣਾ |
| - ਸੁਰਤ ਮਾਰੀ ਦੇਣੀ, | ਮੁਹਾ. ਸੁਰਤ ਮਾਰ ਦੇਣੀ, ਸੁਰਤ ਭੁਲਾ ਦੇਣਾ |
| ਸੁਰਮਚੂ ਡੋਰੀਆ, | ਪੁ. ਇਕ ਪਰਕਾਰ ਦਾ ਬਰੀਕ ਧਾਰੀਦਾਰ ਕਪੜਾ |
| ਸ਼ੁਰਲੀ, | ਇ. ਸ਼ੁਰਸ਼ੁਰੀ |
| ਸੁਰਾੜਾ, | ਪੁ. ਸਾਇਆ (ਜਿੰਨ ਭੂਤ ਦਾ) |
| ਸੁਰੇਜਾ, | ਪੁ. ਸਹੁਰਾ, ਸਾਹਵਰ |
| ਸੁਲਕਣਾ, | ਕ੍ਰਿ.ਅਕ. ਹਿੱਲ ਜੁਲ ਕਰਨੀ, ਸੁਰਕਣਾ |
| ਸੁਲ੍ਹਾ, | ਇ. ਸੰਮਤੀ, ਸਹਿਮਤੀ, ਰਜ਼ਾਮੰਦੀ |
| - ਸੁਲ੍ਹਾ ਸਲਾਹੀ, | ਇ. ਸੰਮਤੀ, ਰਜ਼ਾਮੰਦੀ |
| - ਸੁਲਾ ਪੁਛਣੀ, | ਮੁਹਾ. ਸੁਲ੍ਹਾ ਮਾਰਨੀ, ਰਾਏ ਲੈਣੀ, ਸਲਾਹ ਕਰਨੀ |
| - ਸੁਲ੍ਹਾ ਰਾਸਤੀ, | ਇ. ਸੁਲਾ ਸਫਾਈ, ਰਜ਼ਾਮੰਦੀ |
| - ਸੁਲ੍ਹਾ ਰਾਸਤੀ ਨਾਲ, | ਕ੍ਰਿ. ਵਿ. ਸੁਲ੍ਹਾ ਸਫਾਈ ਨਾਲ |
| ਸੁੜੇਰਾ, | ਵਿ. ਕੁਝ ਸੌੜਾ |
| ਸੁਮ ਮੂਸ, | ਵਿ. ਸੂਸਲ ਮੂਸਲ |
| ਸੁਸੀ, | ਇ. 1. ਗਿੱਲੀ ਮਿੱਟੀ ਨੂੰ ਵਟ ਕੇ ਸੁਕਾਇਆ ਢੇਲਾ ਜੋ ਇੱਟਾਂ ਵਾਂਗੂ ਕੰਧਾਂ ਦੀ ਉਸਾਰੀ ਵਿਚ ਵਰਤਿਆ ਜਾਂਦਾ ਹੈ; 2. ਕੱਚੀ ਮਿੱਟੀ ਦੀ ਇੱਟ ਜਾਂ ਮਿੱਟੀ ਦੀ ਪਾਥੀ; 3. ਕਪੜੇ ਦਾ ਨਾਂ |
| ਸੁਹਰੀ, | ਇ. ਸੁੱਕਾ ਗੋਹਾ, ਗੋਹੇ ਦੀ ਸੁੱਕੀ ਪਾਥੀ, ਉਪਲਾ |
| ਸੂਹਾ, | ਪੁ. ਲਾਲ ਰੰਗ ਵਿ. ਲਾਲ ਰੰਗ ਦਾ |
| ਸੂਹਾ ਘੁੱਟ, | ਵਿ. ਲਾਲ ਸੂਹਾ |
| ਸੂਹੀ, | ਇ. ਇਕ ਰਸਮ ਜਿਸ ਦੁਆਰਾ ਨੂੰਹ ਸਹੁਰੇ ਘਰ ਦੇ ਵੱਡੇ ਵਡੇਰਿਆਂ ਨੂੰ ਮੱਥਾ ਟੇਕਦੀ ਹੈ |
| - ਸੂਹੀ ਸਲਾਮ, | ਇ. ਸਲਾਮੀ ਦੀ ਰਸਮ ਜੋ ਵਿਆਹ ਵੇਲੇ ਕੀਤੀ ਜਾਂਦੀ ਹੈ |
| - ਸੂਹੀ ਕਰਨੀ, | ਮੁਹਾ. ਨੂੰਹਾਂ ਦਾ ਆਪਣੀ ਸੱਸ, ਦਦਹੇਸ ਆਦਿ ਨੂੰ ਮੱਥਾ ਟੇਕਣਾ |
| ਸ਼ੂੰਕਣਾ, | ਕ੍ਰਿ. ਅਕ. ਸ਼ੂੰ ਸ਼ੂੰ ਕਰਨਾ, ਸ਼ੂਕਣਾ |
| ਸ਼ੂੰਕਰ, | ਇ. ਸ਼ੂਕਰ, ਫੂੰਕਾਰਾ |
| ਸ਼ੂੰਕੜਾ, | ਪੁ. ਸ਼ੂਕੇ ਦਾ ਬੁਖਾਰ, ਤਪਦਿਕ, ਸੂਖਾ |
| ਸ਼ੂੰਕਾ, | ਵਿ. ਪੁ. ਬਾਂਕਾ , ਸ਼ੁਕੀਨ |
| - ਸ਼ੂੰਕਾ ਬਾਂਕਾ (ਸ਼ਾਂਕਾ) | ਵਿ. ਪੁ. 1. ਸ਼ੁਕਾ, ਬਾਂਕਾ, ਸ਼ੌਕੀਨ; 2. ਛੱਟਿਆ ਹੋਇਆ |
| - ਸ਼ੂੰਕਾ ਸ਼ਾਕੀ, | ਇ. ਸ਼ੁਕਾ ਸ਼ਾਕੀ, ਬਾਂਕਾਪਣ |
| ਸੂਖਾ, | ਪੁ. ਤਪਦਿਕ, ਖਈ, ਸ਼ੂੰਕੜਾ |
| ਸੁਜਣੀ, | ਇ. ਸੋਜ ਪੈ ਜਾਣ ਦਾ ਭਾਵ, ਸੋਜ |
| ਸ਼ੁਜਨੀ, | ਇ. ਇਕ ਤਰ੍ਹਾਂ ਦੀ ਚਾਦਰ ਜਿਸ ਤੇ ਸੂਈ ਨਾਲ ਕਢਾਈ ਦਾ ਕੰਮ ਹੋਇਆ ਹੁੰਦਾ ਹੈ |
| ਸੂਜੋ ਭਾਰਾ, | ਪੁ. ਸਨਕੁਕੜਾ |
| ਸੂਝ, | ਇ. ਸੂਝ, ਹੋਸ਼ |
| - ਸੂਝਤ ਬੂਝਤ, | ਇ. ਸੂਝ ਬੂਝ, ਅਕਲ, ਮੱਤ |
| ਸ਼ੂਟਾ, | ਵਿ. ਬਹੁਤ ਚਲਾਕ, ਚਲਦਾ ਪੁਰਜ਼ਾ |
| ਸੁੰਡੀ, | ਇ. ਸੁੰਡੀ |
| ਸੂਤਰ, | ਪੁ. 1. ਰਾਸ, ਲੋਟ, ਠੀਕ; 2. ਸੂਤ ਦੀ ਵੱਟੀ ਬਰੀਕ ਤੰਦ, ਧਾਗਾ |
| - ਸੂਤਰ ਆ ਜਾਣਾ, | ਮੁਹਾ. ਕੰਮ ਰਾਸ ਆ ਜਾਣਾ |
| - ਸੂਤਰ ਸੜਨਾ, | ਮੁਹਾ. ਨੁਕਸਾਨ ਹੋਣਾ |
| - ਸੂਤਰ ਲਗ ਜਾਣਾ, | ਮੁਹਾ. ਕਸਰ ਲਗ ਜਾਣੀ |
| - ਸੂਤਰ ਲਾ ਜਾਣਾ, | ਮੁਹਾ. ਹੱਥ ਕਰ ਜਾਣਾ, ਦਾਅ ਲੱਗ ਜਾਣਾ |
| ਸੂਦਕ, | ਪੁ. ਸੂਤਕ, (ਲਾ.ਕ੍ਰਿ.ਪੈਣਾ) |
| - ਸੂਦਕੋਂ ਨਿਕਲਣਾ, | ਮੁਹਾ. ਸੂਤਕੋਂ ਨਿਕਲਣਾ, ਸੂਤਕ ਦੇ ਦਿਨ ਪੂਰੇ ਹੋਣੇ |
| - ਸੂਮ | ਵਿ. ਕੰਜੂਸ |

- ਸੂਮਾਂ ਨਾ ਖੱਟਿਆ ਗਏ ਕੁੱਤੇ ਖਾਹ, ਨਾ ਫਾਤਹਾ ਨਾ ਦੁਆ, — ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਕੰਜੂਸ ਆਦਮੀ ਦਾ ਮਾਲ ਐਵੇਂ ਹੀ ਜਾਂਦਾ ਹੈ ਤਾਂ ਕਹਿੰਦੇ ਹਨ
- ਸੂਮੇ ਕਹੀਂ ਨਾ ਆਖੀ ਰੋਟੀ, ਘੁੰਮ ਘੁਮਾ ਪਾਣੀ ਤੇ ਪਹੁਤੀ, — ਅਖੌ. ਜਦੋਂ ਇਹ ਦੱਸਣਾ ਹੋਵੇ ਕੇ ਸੂਮ ਕਿਸੇ ਨੂੰ ਕੁਝ ਨਹੀਂ ਖੁਆ ਸਕਦਾ ਤਾਂ ਕਹਿੰਦੇ ਹਨ

ਸੇ, — ਕ੍ਰਿ. ਅਪ੍ਰ. ਹੋਣਾ, ਧਾਤੂ ਦਾ ਭੂਤਕਾਲ ਬਹੁਵਚਨ, ਸਨ

ਸੇਊ, — ਪੁ. ਸੇਓ, ਸੇਬ

ਸੇਹਾ, — ਪੁ. ਖਰਗੋਸ਼, ਸਹਾ

ਸੇਕ, — ਪੁ. ਗਰਮੀ, ਤਪਸ਼

- ਸੇਕ ਆਵਣਾ, — ਮੁਹਾ. ਸੇਕ ਆਉਣਾ, ਗਰਮੀ ਲਗਣਾ

ਸੇਗ, — ਇ. ਪਹਾੜੀ ਕੰਡਿਆਲਾ ਜਾਨਵਰ ਜਿਸ ਦੇ ਤਕਲੇ ਹੁੰਦੇ ਹਨ, ਸੇਹ

- ਸੇਗ ਦਾ ਤਕਲਾ, — ਵਿ. ਪੁ. ਲੜਾਕਾ ਵਿਅਕਤੀ

ਸੇਂਗਣੀ, — ਇ. ਪਿੰਡੇ ਤੋਂ ਮਲ ਕੇ ਲਾਹੀ ਮੈਲ

ਸੇਘ, — ਇ. ਸੇਹ

ਸੇਚਣਾ, — ਕ੍ਰਿ. ਸਕ. ਪੋਚਣਾ (ਤਖ਼ਤੀ,ਫੱਟੀ ਆਦਿ)

ਸੇਜਲ, — ਇ. ਸੇਗਲ, ਸਿੱਲ੍ਹ, ਗਿੱਲ

ਸੇਣਾ — ਕ੍ਰਿ. ਸਕ. ਸੇੜਨਾ, ਭਿਉਂਣਾ

ਸੇੜਨਾ — ਕ੍ਰਿ. ਸਕ. ਭਿਉਂਣਾ, ਸੇਣਾ

ਸੈ, — ਕ੍ਰਿ. ਵਿ. ਜਿਉਂ ਹੀ, ਜਦੋਂ ਹੀ ਪੁ. ਸੌ, ਸੌ ਦੀ ਸੰਖਿਆ

ਸੈਣਾ, — ਕ੍ਰਿ. ਅਕ. ਸੌਣਾ

ਸੈਤ, — ਇ. ਘੜੀ, ਸੈਂਤ

ਸ਼ੈਤ, — ਕ੍ਰਿ. ਵਿ. ਖਬਰੇ, ਖੌਰੇ

ਸ਼ੈਤਾਨ — ਵਿ. ਪੁ. ਸ਼ਰਾਰਤੀ, ਇਲੱਤੀ

- ਸ਼ੈਤਾਨ ਦੇ ਕੰਠ ਡੌਰੇ ਹੋਣਾ, — ਮੁਹਾ. ਤੋਬਾ ਕਰਨੀ, ਵੱਸ ਕਰਨਾ

ਸੈਨੀ, — ਇ. ਸੈਣਤ, ਇਸ਼ਾਰਾ (ਲਾ, ਕ੍ਰਿ. ਕਰਨੀ)

ਸੈਲ, — ਪੁ. ਛੋਪਾ

- ਸੈਲ ਪੌਣਾ, — ਮੁਹਾ. ਛੋਪੇ ਪਾਉਣਾ

ਸੋਈਓ — ਪੜ. ਉਹ ਹੀ, ਉਹੀਓ

- ਸੋਈਓ ਮਹਿੰਡਾ ਸੱਕਾ, ਜੋ ਦੇਵੇ ਰਿਧਾ ਪੱਕਾ — ਅਖੌ. ਜਦੋਂ ਕੋਈ ਉਸੇ ਦੀ ਉਸਤਤ ਕਰੇ ਜਿਥੋਂ ਖਾਣ ਪੀਣ ਨੂੰ ਚੰਗਾ ਚੋਖਾ ਮਿਲ ਜਾਵੇ ਤਾਂ ਕਹਿੰਦੇ ਹਨ

ਸੋਸ, — ਪੁ. ਸੁਕਣ ਦਾ ਭਾਵ

- ਸੋਸ ਹੋਣਾ, — ਕ੍ਰਿ. ਅਕ. ਸੁਕਣਾ, ਖੁਸ਼ਕ ਹੋਣਾ (ਪਾਣੀ ਆਦਿ ਦਾ)
- ਸੋਸ ਕਰਨਾ, — ਕ੍ਰਿ. ਸਕ. ਸੁਕਾਉਣਾ (ਪਾਣੀ ਨੂੰ)

ਸੋਹਣਾ — ਵਿ. ਚੰਗੀ ਸ਼ਕਲ ਸੂਰਤ ਵਾਲਾ, ਸੁਹਣਾ, ਸੁੰਦਰ

- ਸੋਹਣਾ ਤੱਕ ਕੈ ਭੁੱਲੀ ਤ੍ਰੀਆ ਲਘਣ (ਲਖਣ) ਚੁਲੀ ਸ਼ੋਹਰਾ — ਅਖੌ. ਜਦੋਂ ਕੋਈ ਕਿਸੇ ਦੀ ਉਪਰਲੀ ਸੁੰਦਰਤਾ ਵਿਚ ਫਸ ਕੇ ਔਖਾ ਹੋਵੇ ਤਾਂ ਕਹਿੰਦੇ ਹਨ, ਵਿ. ਸ਼ਰਮਿੰਦਾ, ਸ਼ਰਮਸਾਰ

ਸ਼ੋਹਰਾ ਪੈਣਾ, — ਮੁਹਾ. ਸ਼ਰਮਿੰਦਾ ਹੋਣਾ

ਸ਼ੋਖ਼ਾ, — ਵਿ. ਸ਼ੋਖ, ਚੰਚਲ

ਸੋਘਾ, — ਵਿ. ਸੰਭਾਲਿਆ ਹੋਇਆ, ਸੁਰੱਖਿਅਤ ਪੁ. ਸੰਭਾਲ, ਰਖਿਆ

ਸੋਘੀ, — ਇ. ਸੋਘਾ

ਸੋਤ, — ਇ. 1. ਸੋਜ, (ਲਾ. ਕ੍ਰਿ. ਲਹਿਣੀ, ਹੋਣੀ); 2. ਨੀਂਦ ਪੁ. ਬਿਸਤਰਾ; "ਜਿਤਨਾ ਸੋਤ ਉਤਨਾ ਪਾਲਾ, ਜਿਤਨਾ ਟੱਬਰ ਉਤਲਾ ਮੂੰਹ ਕਾਲਾ"

- ਸੋਤ ਡਾਹੁਣੀ, — ਮੁਹਾ. ਬਿਸਤਰਾ ਵਿਛਾਉਣਾ
- ਸੋਤ ਲਗ ਜਾਣੀ, — ਮੁਹਾ. ਨੀਂਦ ਆ ਜਾਣੀ

ਸੋਤਰ, — ਪੁ. ਖ਼ੂਨ, ਲਹੂ

- ਸੋਤਰ ਸੁਕਣੇ, — ਮੁਹਾ. ਡਰ ਜਾਂ ਪਿਆਸ ਦੇ ਕਾਰਨ ਹੋਠਾਂ ਦਾ ਸੁੱਕ ਜਾਣਾ, ਖ਼ੂਨ ਸੁੱਕ ਜਾਣਾ

ਸ਼ੋਧਾ, — ਵਿ. ਵਿਚਾਰਾ, ਨਿਮਾਣਾ

ਸ਼ੋਰਾ, — ਪੁ. ਸ਼ੋਰਬਾ, ਤਰੀ

ਸੋੜਾ, — ਵਿ. ਸੌੜਾ, ਤੰਗ

ਸੌ, — ਪੁ. ਸੌ ਦੀ ਸੰਖਿਆ , ਗਿਣਤੀ

- ਸੌ ਕਰੀਏ, — ਕ੍ਰਿ. ਵਿ. ਭਾਵੇਂ ਕੁਝ ਵੀ ਕਰੀਏ, ਭਾਵੇਂ ਸੌ ਜਤਨ ਕਰੀਏ, ਕੁਝ ਵੀ ਹੋਵੇ
- ਸੌ ਦਾਂਦੀਆ, — ਵਿ. ਸੌ ਬਲਦਾਂ ਵਾਲਾ
- ਸੌ ਦਾਂਦੀਆਂ ਵੀ ਹਿੱਕ ਦਾਂਦੀਏ ਕੋਲ ਜਾਨੈ, — ਅਖੌ. ਜਦੋਂ ਦਿਹ ਦੱਸਣਾ ਹੋਵੇ ਕਿ ਵੱਡੇ ਬੰਦੇ ਨੂੰ ਵੀ ਕਦੇ ਨਾ ਕਦੇ ਛੋਟੇ ਬੰਦੇ ਤਕ ਲੋੜ ਪੈ ਜਾਂਦੀ ਹੈ ਤਾਂ ਕਹਿੰਦੇ ਹਨ
- ਸੌ ਦਿਹਾੜਾ ਚੋਰੇ ਨਾ ਹਿੱਕ ਦਿਹਾੜਾ ਸ਼ਾਹਦੇ ਨਾ, — ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਭਾਵੇਂ ਕੋਈ ਸੌ ਚੋਰੀਆਂ ਪਿਆ ਕਰੇ, ਇਕ ਨਾ ਇਕ ਦਿਨ ਜ਼ਰੂਰ ਪਕੜਿਆ ਜਾਵੇਗਾ ਤਾਂ ਕਹਿੰਦੇ ਹਨ
- ਸੌ ਵਲਾਵਾਂ ਹਿੱਕਾ ਗੰਢ, — ਅਖੌ. ਜਦੋਂ ਸਾਰੀ ਗੱਲਬਾਤ ਦਾ ਤੱਤ ਮੁੜ ਘਿੜ ਉਹੀ ਹੋਵੇ ਜੋ ਉਹ ਕਹਿਣਾ ਚਾਹੁੰਦਾ ਹੈ ਤਾਂ ਕਹਿੰਦੇ ਹਨ

ਸੌਹਰਜ, — ਪੁ. ਸਹੁਰਿਆਂ ਦਾ ਰਿਸ਼ਤਾ

| | |
|---|---|
| - ਸੌਹਰੇਜਾ | ਵਿ. ਸਹੁਰਿਆਂ ਦਾ |
| - ਸੌਹਰੇਜਾ ਗਿਰਾਂ | ਪੁ. ਸਹੁਰਾ ਪਿੰਡ |
| - ਸੌਹਰੇਜੇ, | ਕ੍ਰਿ. ਵਿ. ਸਹੁਰੇ |
| ਸ਼ੌਕ, | ਪੁ. ਚਾਅ, ਉਮੰਗ |
| - ਸ਼ੌਕੀ, | ਵਿ. ਸ਼ੁਕੀਨ |
| ਸੌਕਣ, | ਇ. ਪਤੀ ਦੀ ਦੂਜੀ ਵਹੁਟੀ |
| - ਸੌਕਣ ਦੇ ਸੁਕਾਧੇ, ਸੱਤ ਢੋਡੇ ਖਾਧੇ, | ਅਖੌ. ਜਦੋਂ ਸਾੜੇ ਵਿਚ ਕੋਈ ਆਪਣਾਂ ਹੀ ਨੁਕਸਾਨ ਕਰੇ ਤਾਂ ਕਹਿੰਦੇ ਹਨ |
| ਸੌਦਾ, | ਪੁ. ਲੈਣ ਦੇਣ, ਵਪਾਰ |
| - ਸੌਦਾਬਾਦਾ, | ਪੁ. ਸੌਦਾ ਪੱਤਰਾ |
| - ਸੌਦਾ ਮਾਰਨਾ, | ਮੁਹਾ. ਸੌਦਾ ਕਰਨਾ |
| ਸੌਦਿਓਂ ਰਹਿਣਾ, | ਮੁਹਾ. ਬਾਜ਼ ਆਉਣਾ |
| ਸੌਂਪਣੀ, | ਇ. ਸੌਂਪਣਾ ਕਰਨ ਦਾ ਭਾਵ (ਲਾ. ਕ੍ਰਿ. ਕਰਨੀ) |
| - ਸੌਂਪ ਸਪੁਣੀ ਕਰਨਾ, | ਮੁਹਾ. ਹਵਾਲੇ ਕਰਨਾ, ਸਪੁਰਦ ਕਰਨਾ |
| ਸੌੜ, | ਇ. ਤੰਗੀ, ਤੰਗਦਸਤੀ |
| - ਸੌੜ ਭੀੜ, | ਇ. ਤੰਗੀ ਤੁਰਸ਼ੀ, ਤੰਗੀ |
| ਸੌੜਾ, | ਵਿ. 1. ਕਾਹਲਾ, 2. ਗੁਸੈਲਾ (ਲਾ. ਕ੍ਰਿ. ਪੈਣਾ) |

# ਹ

| | |
|---|---|
| ਹਊ, | ਪੁ. ਹਊਆ |
| ਹਈ ਹਈ, | ਇ. ਹੀਂ ਹੀਂ, ਯਈਂ ਯਈਂ |
| - ਹਈ ਹਈ ਕਰਨਾ, ਹਈਂ ਹਈਂ ਕਰਨਾ, | ਮੁਹਾ. ਯਈਂ ਯਈਂ ਕਰਨਾ, ਦੰਦੀਆਂ ਚਿੜਾਉਣਾ |
| ਹੰਸ, | ਪੁ. ਹਸ |
| ਹੱਸ, | ਪੁ. ਬਾਂਹ ਦਾ ਕੜਾ |
| - ਹੱਸੀ ਦੀ ਹਸੀਲੀ ਘੜਾਈ, ਮਾਹਲਾਂ ਦੇ ਕੇ ਮਣਕੇ, ਹੱਟੀ ਵਿਚ ਕਰਾੜ ਪਟੋਲਾ ਕੀ ਕੀਤੋਈ ਕਣਕੇ | ਅਖੌ. ਜਦੋਂ ਮੰਦ ਵਾੜੇ ਦੇ ਭੈੜੇ ਅਸਰ ਬਾਰੇ ਦੱਸਣਾ ਹੋਵੇ ਤਾਂ ਕਹਿੰਦੇ ਹਨ |
| ਹੱਸਣਾ, | ਕ੍ਰਿ. ਅਕ. ਮੂੰਹ ਫੈਲਾ ਕੇ ਖ਼ੁਸ਼ੀ ਦਾ ਪ੍ਰਗਟਾ ਕਰਨਾ |
| - ਹੱਸਨਿਆ ਨੀਆਂ ਸਿਠੱਣੀਆਂ, ਰੋਨਿਆਂ ਨੀਆਂ ਅਲਾਹੁਣੀਆਂ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਖ਼ੁਸ਼ ਰਹਿਣ ਵਾਲਾ ਮਨੁੱਖ ਹੀ ਜ਼ਿੰਦਗੀ ਵਿਚ ਖ਼ੁਸ਼ਹਾਲ ਰਹਿੰਦਾ ਹੈ ਤਾਂ ਕਹਿੰਦੇ ਹਨ |
| ਹਸਧਾਤ ਪੁਣਾ, | ਪੁ. ਹਰਾਮਜ਼ਦਗੀ |
| ਹਸਧਾਤੀ, | ਵਿ. ਹਰਾਮੀ |
| ਹਸਵਾਰ, | ਪੁ. ਅਸਵਾਰ |
| ਹਸਾਨ, | ਪੁ. ਅਹਿਸਾਨ |
| ਹਸਾਨੀ, ਸੁਾਨੀ, | ਕ੍ਰਿ. ਵਿ. ਅਹਿਸਾਨ ਨਾਲ; ਸੌਖੇ ਤਰੀਕੇ ਨਾਲ |
| ਹਹਿ | ਕ੍ਰਿ. ਅਪੂ, ਹੈ |
| ਹੱਕ, | ਪੁ. ਅਧਿਕਾਰ |
| - ਹੱਕ ਦੀ ਕਿਰਤ, | ਵਾ.ਅੰ. ਸੁੱਚੀ ਕਿਰਤ |
| - ਹੱਕ ਭੰਨਣਾ, | ਮੁਹਾ. ਹੱਕ ਮਾਰਨਾ; "ਹੱਕ ਕਿਸੇ ਦਾ ਭੰਨੇ ਨਾਹੀਂ, ਰੱਬ ਅਦਾਲਤ ਕਰਦਾ" (ਸੈਫ਼.) |
| - ਹੱਕੀ, | ਵਿ. ਹੱਕ ਵਾਲਾ, ਸੱਚਾ |
| - ਹੱਕਠਾ, | ਵਿ. ਇਕੱਠਾ |
| ਹੱਕਲਾ, | ਵਿ. ਘੱਲਾ, ਇੱਕਲਾ |
| ਹਕੜ, | ਇ. ਹਿੜਕ, ਗਿੱਟਕ |
| ਹਕੀਕਤ, | ਇ. ਸਚਾਈ, ਅਸਲੀਅਤ |
| ਹਕੀਕਤ ਕਰਨੀ, | ਮੁਹਾ. ਹਕੀਕਤ ਸੁਣਾਉਣੀ |
| ਹਕੀਕਤ ਲੈਣੀ, | ਮੁਹਾ. 1, ਹਕੀਕਤ ਜਾਣਨਾ: "ਇਸ ਟਾਪੂ ਦੀ ਲਵੇ ਹਕੀਕ਼ਤ ਤਾਂ ਇਥੋਂ ਦਿਲ ਪੱਟੋਂ" (ਸੈਫ਼.) |
| ਹੱਗਣਾ, | ਕ੍ਰਿ. ਅਕ. ਟੱਟੀ ਫਿਰਨਾ |
| ਹੱਗੀ ਧਰਨਾ, | ਮੁਹਾ. ਹੱਗ ਧਰਨਾ |
| ਹੱਗਣਿਆਟੀ, | ਇ. ਹੱਗਣ ਦੀ ਥਾਂ |
| ਹੰਗਾ, ਹੰਗਾਅ, | ਪੁ. ਅੰਗ |
| - ਹੰਗਾ ਦੁਖਣੇ, | ਕ੍ਰਿ. ਅਕ. ਅੰਗ ਅੰਗ ਦੁੱਖਣੇ |
| ਹੰਘਾਲਣਾ, | ਕ੍ਰਿ. ਸਕ. 1. ਕਪੜੇ ਨੂੰ ਧੋਣ ਤੋਂ ਬਾਅਦ ਪਾਣੀ ਵਿਚੋਂ ਕੱਢਣਾ; 2. ਕਪੜੇ, ਭਾਂਡੇ ਆਦਿ ਨੂੰ ਖਾਲੀ ਪਾਣੀ ਵਿਚੋਂ ਕੱਢਣਾ |
| - ਹੰਘਾਲ ਦੇਣਾ, | ਮੁਹਾ. ਨਿਤਾਰ ਦੇਣਾ |
| ਹੰਘਾਲੀ ਛੋਡਣਾ, | ਮੁਹਾ. ਹੰਘਾਲ ਦੇਣਾ |
| ਹੰਘੀ, | ਇ. ਛਾਨਣੀ |
| ਹਟਾਵਾਂ, | ਇ. ਹਟਵਾਂ |

ਹੱਠ, — ਇ. ਜ਼ਿੱਦ, ਅੜੀ
- ਹੱਠੋਂ (ਹਠੂੰ) ਭਾ ਨਾ ਦੇਣਾ, — ਮੁਹਾ. ਜ਼ਿੱਦ ਨਾ ਛੱਡਣੀ, ਹੱਠ ਨਾ ਛੱਡਣਾ
ਹੱਡ, — ਪੁ. ਮੋਟੀ ਹੱਡੀ
- ਹੱਡ ਕੱਪ, — ਵਿ. ਹੱਡੀਆਂ ਵੱਢਣ ਵਾਲਾ
- ਹੱਡ ਕੱਪ ਵੈਰੀ, — ਪੁ. ਜਾਨੀ ਦੁਸ਼ਮਣ, ਪੱਕਾ ਵੈਰੀ
- ਹੱਡਾਂ ਨਾ ਸਾੜ, — ਪੁ. ਹੱਡੀਆਂ ਦਾ ਸਾੜ
ਹੱਡੀਆਂ ਨਾ ਸਾੜ, — ਵਿ. ਹੱਡੀਆਂ ਸਾੜਨ ਵਾਲਾ, ਦੁਖੀ ਕਰਨ ਵਾਲਾ
- ਹੱਡੀਆਂ ਚੀਰ ਦੇਣੀਆਂ, — ਮੁਹਾ. ਬਹੁਤ ਮਾਰਨਾ
- ਹੱਡੀਆਂ ਨਾ ਰੋਗ, — ਪੁ. ਪੁਰਾਣੀ ਬੀਮਾਰੀ
- ਹੱਡੀਆਂ ਨੀ ਮੁੱਠ, — ਇ. 1. ਕਮਜ਼ੋਰ, ਲਿੱਸਾ, ਪਤਲਾ; 2. ਪਤਲਾ, ਸੁਕੜ
- ਹੱਡੀ ਦੇਣੀ, — ਮੁਹਾ. ਮੂੰਹ ਵਿਚ ਹੱਡੀ ਦੇਣਾ, ਵੱਢੀ ਦੇਣਾ
- ਹੱਡੂੰ, ਹੱਡੋਂ, — ਕ੍ਰਿ. ਵਿ. 1. ਹੱਥੋਂ, 2. ਸਗੋਂ, ਬਲਕਿ
- ਹੱਡੂ ਦੁਸ਼ਮਣ — ਪੁ. ਜਾਨੀ ਦੁਸ਼ਮਣ, ਪੱਕਾ ਵੈਰੀ
- ਹੱਡੋਂ, — ਕ੍ਰਿ. ਵਿ. ਦਿਲੋਂ, ਮਨੋਂ
ਹੱਢਣਸਾਰ, — ਵਿ. ਹੰਢਣਸਾਰ
ਹੰਢਸੀ ਤੇ ਰੰਗ ਕੱਢਸੀ, — ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਵਰਤਣ ਤੇ ਹੀ ਚੀਜ਼ ਦੇ ਅਸਲੀ ਗੁਣਾਂ ਦਾ ਪਤਾ ਲਗਦਾ ਹੈ ਤਾਂ ਕਹਿੰਦੇ ਹਨ
ਹੱਥ, — ਪੁ. ਬਾਂਹ ਦਾ ਗੁੱਟ ਤੋਂ ਅੱਗੇ ਦਾ ਹਿੱਸਾ, ਪੰਜਾ
- ਹੱਥ ਕੱਢੈ ਨੀ ਧਿਆਣ ਹੈ, — ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਆਪਣਾ ਹਿੱਸਾ ਵੀ ਮੰਗਣ ਤੇ ਹੀ ਮਿਲਦਾ ਹੈ ਤਾਂ ਕਹਿੰਦੇ ਹਨ
- ਹੱਥ ਕੱਪੀ ਦੇਣੇ, — ਮੁਹਾ. ਹੱਥ ਵੱਢ ਦੇਣੇ, ਕੁਝ ਲਿਖ ਕੇ ਦੇਣਾ
- ਹੱਥ ਕੱਪੀ ਲੈਣੇ, — ਅਖੌ. ਕੁਝ ਲਿਖਵਾ ਲੈਣਾ
- ਹੱਥ ਗਰੋਲਾ, — ਪੁ. ਹੱਥ-ਕਰੋਲਾ, ਫੋਲਾਫਾਲੀ
- ਹੱਥ ਗਰੋਲੀ, — ਇ. ਗੋਹੇ ਦੀ ਗੋਲੀ
- ਹੱਥ ਚਾਣਾ, — ਮੁਹਾ. ਹੱਥ ਚੁੱਕਣਾ, ਮਾਰ ਕੁਟਾਈ ਕਰਨਾ
- ਹੱਥ ਜੁੜਨੇ, — ਮੁਹਾ. ਸਿਰ ਜੁੜਨਾ, ਰਿਸ਼ਤਾ ਕਾਇਮ ਹੋਣਾ
- ਹੱਥ ਜੋੜਨਾ, — ਮੁਹਾ. ਸਿਰ ਜੋੜਨਾ, ਰਿਸ਼ਤਾ ਕਾਇਮ ਕਰਨਾ
- ਹੱਥ ਤਕਾਉਣਾ, — ਮੁਹਾ. ਹੱਥ ਵਿਖਾਉਣਾ
- ਹੱਥ ਦੇਈ ਕੇ ਰੱਖੀ (ਘਿੰਨਣਾ) ਲੈਣਾ, — ਮੁਹਾ. ਹੱਥ ਦੇ ਕੇ ਰੱਖਣਾ, ਕਿਸੇ ਨੂੰ ਕਿਸੇ ਮੁਸੀਬਤ ਤੋਂ ਬਚਾ ਲੈਣਾ
- ਹੱਥ ਧੋਈ ਕੈ ਪਿੱਛੇ ਲੱਗੀ ਗੱਛਣਾ, — ਮੁਹਾ. ਖਹਿੜਾ ਨਾ ਛੱਡਣਾ, ਪਿੱਛੇ ਹੀ ਪੈ ਜਾਣਾ
- ਹੱਥ ਧੋਈ ਕੇ ਰੱਖੀ, — ਵਾ. ਅੰ. ਜਦੋਂ ਕੋਈ ਚੀਜ਼ ਮਿਲਣ ਦੀ ਆਸ ਨਾ ਹੋਵੇ ਤਾਂ ਕਹਿੰਦੇ ਹਨ
- ਹੱਥ ਧੋਈ ਬਹਿਣਾ, ਹੱਥ ਧੋ ਛੋੜਣਾ, — ਮੁਹਾ. ਕਿਸੇ ਚੀਜ਼ ਦੇ ਮਿਲਣ ਦੀ ਆਸ ਨਾ ਰਹਿਣਾ
- ਹੱਥ ਪਾਇਆ, — ਵਿ. ਪੁ. ਚੋਰੀ ਕਰਨ ਵਾਲਾ, ਚੋਰ
- ਹੱਥ ਪੁਰਾਣੇ ਖੋਸੜੇ ਬਸੰਤੇ ਹੋਰੀਂ ਆਏ, — ਅਖੌ. ਜਦੋਂ ਕੋਈ ਵਿਅਕਤੀ ਕਿਸੇ ਕੰਮ ਵਿਚ ਅਸਫਲ ਹੋ ਕੇ ਆਵੇ ਤਾਂ ਕਹਿੰਦੇ ਹਨ
- ਹੱਥ ਪੈਰ ਪਈ ਗੱਛਣੇ, — ਮੁਹਾ. ਘਬਰਾ ਜਾਣਾ, ਹੱਥਾਂ ਪੈਰਾਂ ਦੀ ਪੈ ਜਾਣਾ
- ਹੱਥ ਭਰਾ, — ਪੁ. ਵਿਆਹ ਦੇ ਕੰਮ ਵਿਚ ਰੁਝਣ ਦੀ ਰਸਮ
- ਹੱਥਲ ਹੋਈ ਬਹਿਣਾ, — ਮੁਹਾ. ਹੱਥ ਜਾਂ ਵਸ ਵਿਚ ਕੁਝ ਨਾ ਹੋਣਾ, ਬੇਵੱਸ ਹੋਣਾ
- ਹੱਥ ਲਾਇਆਂ ਮੈਲਾ ਹੋਈ ਗੱਛਣਾ, — ਮੁਹਾ. ਹੱਥ ਲਾਇਆਂ ਮੈਲਾ ਹੋਣਾ, ਬਹੁਤ ਸੁੰਦਰ ਹੋਣਾ
- ਹੱਥਾਂ ਤੇ ਚਾ ਲੈਣਾ, ਹੱਥਾਂ ਤੇ ਚਾਈ ਘਿੰਨਣਾ, ਹੱਥਾਂ ਤੇ ਚਾਈ ਲੈਣਾ, ਹੱਥਾਂ ਤੇ ਚੁੱਕੀ ਲੈਣਾ — ਮੁਹਾ. ਬਹੁਤ ਮਾਣ ਸਤਿਕਾਰ ਕਰਨਾ
- ਹੱਥਾਂ ਨੀ ਮੈਲ, — ਇ. ਮਾਇਆ , ਪੈਸਾ, ਧਨ-ਦੌਲਤ
- ਹੱਥਾਂ ਨੀਆਂ ਦਿੱਤੀਆਂ ਦੰਦਾਂ ਅੱਗੇ ਆ ਵੰਞਣੀਆਂ, — ਅਖੌ. ਜਦੋਂ ਕਿਸੇ ਨੂੰ ਆਪਣੀ ਮਾੜੀ ਕਰਤੂਤ ਦਾ ਫਲ ਆਪ ਹੀ ਭੁਗਤਣਾ ਪਵੇ ਤਾਂ ਕਹਿੰਦੇ ਹਨ
- ਹੱਥਾਂ ਨੀਆਂ ਦਿੱਤੀਆਂ ਦੰਦਾਂ ਨਾਲ ਖੋਲਣੀਆਂ, — ਮੁਹਾ. ਆਪਣਾ ਕੀਤਾ ਆਪ ਹੀ ਭੁਗਤਣਾ
- ਹੱਥੀਂ ਕੜੇ ਢਿੱਡ ਭੁੱਖਾਂ ਨਾਲ ਸੜੇ, — ਅਖੌ. ਜਦੋਂ ਕੋਈ ਅਣ ਸਰਦਾ ਵਿਅਕਤੀ ਆਪਣੀ ਹੈਸੀਅਤ ਤੋਂ ਵੱਧ ਵਿਖਾਵਾ ਕਰੇ ਤਾਂ ਕਹਿੰਦੇ ਹਨ
- ਹੱਥੇ (ਹੱਥੈ) ਹੇਠ ਹੋਣਾ, — ਮੁਹਾ. ਕਿਸੇ ਦੇ ਅਧੀਨ ਹੋਣਾ
- ਹੱਥੇ (ਹੱਥੈ) ਹੇਠ ਰੱਖਣਾ, — ਮੁਹਾ. ਕਾਬੂ ਰਖਣਾ, ਆਪਣੇ ਅਧੀਨ ਰਖਣਾ
- ਹੱਥੇ (ਆਂ) ਕੀ ਹੱਥ ਸਿਹਾਣਨੈਂ, ਹੱਥੇ ਕੀ ਹੱਥ ਪਛਾਣਨੈ, — ਅਖੌ. ਜਦੋਂ ਇਹ ਦੱਸਣਾ ਹੋਵੇ ਕੇ ਜਿਹੋ ਜਿਹਾ ਸਲੂਕ ਕੋਈ ਕਿਸੇ ਨਾਲ ਕਰਦਾ ਹੈ ਅੱਗੋਂ ਉਹੋ ਜਿਹਾ ਸਲੂਕ ਹੀ ਉਸ ਨਾਲ ਹੁੰਦਾ ਹੈ ਤਾਂ ਕਹਿੰਦੇ ਹਨ
- ਹੱਥੇ ਤਲੇ ਆਉਣਾ, — ਮੁਹਾ. ਕਰਜ਼ਾਈ ਹੋਣਾ
- ਹੱਥੇ ਉਪਰ ਹੱਥ ਧਰੀ ਕੈ ਬਹਿਣਾ, — ਮੁਹਾ. ਹੱਥ ਤੇ ਹੱਥ ਰੱਖ ਕੇ ਬਹਿ ਰਹਿਣਾ, ਵਿਹਲੇ ਬਹਿਣਾ, ਕੋਈ ਕੰਮ ਨਾ ਕਰਨਾ

- ਹੱਥੇ ਨਾ ਸੁੱਚਾ, . ਪੁ. ਹੱਥ ਦਾ ਸੁੱਚਾ, ਇਮਾਨਦਾਰ
- ਹੱਥੈ ਵੱਟਾ ਲੱਥਣਾ, ਮੁਹਾ. ਬਦਲਾ ਲੈ ਲੈਣਾ
- ਹੱਥੋਂ, ਹੱਥੁ, ਕ੍ਰਿ. ਵਿ. ਹਡੂੰ,ਹਡੋਂ, ਹੱਥ ਰਾਹੀਂ, ਹੱਥਾਂ ਨਾਲ: "ਸੋਈਉ ਜਾਣ ਮੇਰੇ ਸਿਰ ਵਰਤੀ ਹੱਥੋਂ ਹੋਰ ਸਵਾਈ" (ਸੈਫ.)
- ਲਗਨੇ ਹੱਥ, ਕ੍ਰਿ. ਵਿ. ਨਾਲ ਹੀ ਨਾਲ, ਜਦੇ ਹੀ

ਹੰਦਵਾਣਾ, ਪੁ. ਹਦਵਾਣਾ, ਤਰਬੂਜ਼, ਮਤੀਰਾ

ਹੰਦੇ, ਪੁ. ਮੰਗੇ ਹੋਏ ਟੁੱਕੜ

ਹਨੇਰ ਪੁ. 1. ਅਨ੍ਹੇਰ; 2. ਜ਼ੁਲਮ, ਅਨਿਆਂ, ਧੱਕਾ
- ਹਨੇਰ ਸਾਈਂ ਨਾ, ਵਾ.ਅੰ. ਬੇਇਨਸਾਫ਼ੀ ਸਮੇਂ ਕਿਹਾ ਜਾਂਦਾ ਹੈ, ਹਨੇਰ ਸਾਈਂ ਦਾ
- ਹਨੇਰਾ ਕੁੱਟਨਾ, ਮੁਹਾ. ਨਿਕੰਮੇ ਕੰਮ ਕਰਨੇ
- ਹਨੇਰਾ ਢੋਣਾ, ਮੁਹਾ. ਗਲਤਫਹਿਮੀ ਜਾਂ ਬੇਸਮਝੀ ਵਿਚ ਰਹਿਣਾ
- ਹਨੇਰੇ ਦਾ ਸੱਪ, ਵਿ. ਪੁ. ਖ਼ਤਰਨਾਕ ਵਿਅਕਤੀ

ਹੱਪਣਾ, ਕ੍ਰਿ. ਸਕ. ਸੰਘੋਂ ਲੰਘਾਉਣਾ, ਖਾਣਾ
- ਹੱਪੜ ਹੱਪੜ ਕਰਨਾ, ਮੁਹਾ. ਹਰ ਵੇਲੇ ਖਾਣ ਲਈ ਉਤਾਵਲਾ ਰਹਿਣਾ
- ਹੱਪੂੰ ਕਰੀ ਜਾਣਾ, ਮੁਹਾ. ਹੱਪ ਕਰਨਾ, ਫੱਕਾ ਮਾਰਨਾ (ਹੱਪ ਕਰੀ ਜਾਣਾ)

ਹੱਪਾ, ਪੁ. ਭੱਪਾ, ਚੁੰਮਣ
- ਹੱਪੀ, ਇ. ਭੱਪੀ, ਚੁੰਮੀ
- ਹਫੂੰ ਹਫੂੰ ਕਰਨਾ, ਮੁਹਾ. ਹਫ ਜਾਣਾ, ਹੰਭ ਜਾਣਾ, ਥੱਕ ਜਾਣਾ

ਹੱਬ, ਹੱਬਾ, ਹੱਬੋ, ਅਵ. ਹਭ, ਹੱਭਾ, ਹੱਭੋ, ਸਾਰੇ
- ਹੱਬ ਕੁਝ, ਹੱਬਾ ਕਿਝ, ਹੱਬਾ ਕੁਝ, ਵਿ. ਹਭ ਕੁਝ, ਹੱਭਾ ਕਿਝ, ਸਭ ਕੁਝ

ਹੱਬਸ, ਇ. ਇਛਿਆ, ਖ਼ਾਹਸ਼
- ਹੱਬਸੀ, ਵਿ. ਪੁ. ਖ਼ਾਹਿਸ਼ਵੰਦ, ਇੱਛਾਵਾਨ

ਹਬਕ, ਇ. ਹਭਕ, ਬਦਬੂ (ਲਾ. ਕ੍ਰਿ. ਆਉਣੀ, ਮਾਰਨੀ)

ਹਬਰਿਠ, (ਰਵਿੱਠ) ਵਿ. ਅਭਰਿਠ, ਅਨੋਖਾ, ਅਜੀਬ
- ਹੱਬਰਿਠ ਹੋਣਾ, ਕ੍ਰਿ. ਸਮਾ. ਸਾਰਿਆਂ ਨਾਲੋਂ ਵੱਖਰਾ ਹੋਣਾ

ਹਭ, ਹੱਭਾ, ਹਭੋ, ਅਵ. ਸਭ, ਸਾਰੇ
- ਹੱਭਾ ਕਿਝ, ਹੱਭ ਕੁਝ, ਵਿ. ਸਭ ਕੁਝ, ਸਾਰਾ ਕੁਝ
- ਹਭਸੈ, ਅਵ. ਸਭ ਨੂੰ, ਹਰ ਕਿਸੇ ਨੂੰ

ਹਮਹਾਰਾ, ਹਮਾਰਾ, ਕ੍ਰਿ. ਵਿ. ਆਪਣੇ ਆਪ, ਆਪ ਮੁਹਾਰੇ

ਹਮਰੱਸਾ, ਪੁ. ਅੰਬਰਸਾ

ਹਮਾ ਸਮਾ ਪੜ. ਹਰ ਕੋਈ, ਹਮਾਂ ਤੁਮਾਂ, ਐਰਾ-ਗੈਰਾ, ਜਣਾ-ਖਣਾ
- ਹਮਾਤੜਾਂ ਕੀ ਭੱਸ, ਤਮਾਤੜਾਂ ਕੀ ਛਾਈ, ਅਖੌ. ਜਦੋਂ ਦੋਹਾਂ ਧਿਰਾਂ ਨੂੰ ਕੋਈ ਪ੍ਰਾਪਤੀ ਨਾ ਹੋਵੇ ਤਾਂ ਕਹਿੰਦੇ ਹਨ

ਹਮੁਸਣਾ, ਕ੍ਰਿ. ਅਕ. ਬੋ ਮਾਰਨਾ, ਬੁਸਣਾ

ਹਮੁਗਲ, ਕ੍ਰਿ. ਵਿ. ਇਕੇ ਮੁੱਠੇ, ਇਕੱਠੇ

ਹਮੈਤੀ, ਵਿ. ਹਿਮਾਇਤੀ, ਹਿਮਾਇਤ ਕਰਨ ਵਾਲਾ

ਹਯਾਤ, ਇ. ਜੀਵਨ, ਜ਼ਿੰਦਗੀ
- ਹਯਾਤੀ, ਇ. ਹਯਾਤ ਵਾਲਾ, ਉਮਰ ਵਾਲਾ
- ਹਯਾਤੀਆਲਾ ਇ. ਹਯਾਤ ਵਾਲਾ, ਉਮਰ ਵਾਲਾ
- ਤਾ ਹਯਾਤੀ, ਕ੍ਰਿ. ਵਿ. ਤਾ ਹਯਾਤ, ਉਮਰ ਤਕ, ਜ਼ਿੰਦਗੀ ਭਰ

ਹਰ ਹਮੇਸ਼, ਹਰਮੇਸ਼, ਕ੍ਰਿ. ਵਿ. ਹਮੇਸ਼ਾ, ਸਦਾ

ਹਰਖ, ਪੁ. 1. ਈਰਖਾ, ਸਾੜਾ; 2. ਕ੍ਰੋਧ, ਗੁੱਸਾ

ਹਰਦਲ, ਇ. ਹਲਦੀ
- ਹਰਦਲੀ ਵਿ. ਹਰਦਲ ਵਰਗਾ, ਹਲਦੀ ਵਰਗਾ

ਹਰਨੌਲੀ ਇ. ਹਰਿੰਡ ਦਾ ਬੂਟਾ ਅਤੇ ਉਸ ਦਾ ਬੀਜ, ਹਰਨੌਲਾ

ਹਰਮਾਂਹ ਪੁ. ਰਵਾਂਹ, ਪਹਾੜੀ ਹਰਵਾਂਹ (ਦਾਲ ਦੀ ਕਿਸਮ)

ਹਰਾਣ, ਹਰਿਆਨ, ਵਿ. ਹੈਰਾਨ

ਹਰਾਮ, ਵਿ. ਨਾ ਮੁਨਾਸਬ, ਅਯੋਗ
- ਹਰਾਮ ਖਾਇਆ, ਵਿ. ਹਰਾਮ ਦਾ ਖਾਣ ਵਾਲਾ
- ਹਰਾਮ ਤੂੰਬਾ, ਵਿ. ਪੁ. ਭੈੜਾ ਮਨੁੱਖ
- ਹਰਾਮ ਤੋਪ, ਵਿ. ਪੁ. ਭੈੜਾ ਵਿਅਕਤੀ, ਹਰਾਮੀ
- ਹਰਾਮ ਤੋਪੀ, ਇ. 1. ਹਰਾਮਜ਼ਦਗੀ; 2. ਹਰਾਮਣ ਜ਼ਨਾਨੀ ਜਾਂ ਆਦਮੀ

ਹਰੀ ਚੂਚ, ਵਿ. ਬਹੁਤ ਹਰੀ ਚੀਜ਼

ਹਰੀ ਪੁਰ ਹਜ਼ਾਰਾ, ਉਪਰੋਂ ਮਿੱਠਾ ਵਿਚੋਂ ਖਾਰਾ, ਅਖੌ. ਜਦ ਕਿਸੇ ਥਾਂ ਦਾ ਵਸਨੀਕ ਉਪੱਰੋਂ ਚੰਗਾ ਤੇ ਵਿਚੋਂ ਮਾੜਾ ਹੋਏ ਤਦ ਵਰਤਦੇ ਹਨ

ਹਰੀੜ, ਇ. ਹਰੜ

ਹਲਜੁਲ, ਇ. ਹਿਲਜੁਲ, ਹਿਲਚਲ

ਹਲਣਾ, ਕ੍ਰਿ. ਅਕ. 1. ਹਰਕਤ ਵਿਚ ਆਉਣਾ, ਹਿਲਣਾ; 2. ਆਉਣਾ (ਦਿਲ ਦਾ)
- ਹਲਣਾ ਜੁਲਣਾ, ਕ੍ਰਿ. ਅਕ. ਹਿਲਜੁਲ ਕਰਨਾ, ਹਿੱਲਣਾ ਜੁਲਣਾ

ਹਲਨਾ ਜੁਲਨਾ, ਵਿ. ਹਿਲਦਾ ਹੋਇਆ, ਹਿਲਦਾ ਜੁਲਦਾ, ਕ੍ਰਿ. ਅਕ. ਹਿਲਣਾ ਜੁਲਣਾ, ਹਰਕਤ ਵਿਚ ਆਉਣਾ

ਹਲਬੂ, ਹੜਬੂੰ, ਇ. ਨਾ ਮਿਟਣ ਵਾਲੀ ਭੁੱਖ, ਹਾਬੜਾ

- ਹਲਬੂ ਹਲਬੂ ਕਰਨਾ, ਹੜਬੂੰ ਹੜਬੂੰ ਕਰਨਾ, ਮੁਹਾ. ਬਹੁਤ ਭੁੱਖਾ ਹੋਣਾ, ਹਾਬੜਿਆ ਹੋਣਾ

ਹਲਮੋਹਤ, ਇ. ਜ਼ਮੀਨ ਨੂੰ ਪਹਿਲੀ ਵਾਰ ਵਾਹੁਣ ਸਮੇਂ ਸਿਆੜ ਵਿਚ ਗੁੜ ਦੀ ਡਲੀ ਰੱਖਣ ਤੇ ਗੁੜ ਵੰਡਣ ਦੀ ਇਕ ਰਸਮ, ਬੂਹਣੀ ਕਰਨੀ

ਹਲਾਣਾ, ਕ੍ਰਿ. ਸਕ. ਹਰਕਤ ਵਿਚ ਲਿਆਉਣਾ, ਹਿਲਾਉਣਾ

- ਹੱਲਿਆ ਨਹੀਂ ਕਿ ਸੱਲਿਆ ਨਹੀਂ, ਅਖੌ. ਜਦੋਂ ਜ਼ੋਰਾਵਰ ਵੱਲੋਂ ਮਾੜੇ ਨੂੰ ਸਿਰ ਨਾ ਚੁੱਕਣ ਦੀ ਧਮਕੀ ਦਿੱਤੀ ਜਾਵੇ ਤਾਂ ਕਹਿੰਦੇ ਹਨ

ਹਵ, ਅਵ. ਹੱਭ, ਸਭ

ਹਵਾਂ, ਇ. ਹਵਾਈ

ਹਵੈ, ਅਵ. ਵੇ, ਉਏ

ਹੜਤਾਲ, ਇ. ਇਕ ਦਵਾਈ

- ਹੜਤਾਲੇ ਨੀ ਪੁੜੀ, ਇ. ਹੜਤਾਲ ਦੀ ਪੁੜੀ

ਹੜ੍ਹਵਾਈ, ਰਵਾਈ ਇ. ਹੜਬ, ਜਬ੍ਹਾੜਾ

ਹੜਵਾਠੀ, ਇ. ਜਬ੍ਹਾੜਾ, ਹੜਬ

- ਹੜਵਾਠੀ ਸੇਕਣੀ, ਹੜਵਾਠੀਆਂ ਸੇਕਣੀਆਂ, ਮੁਹਾ. ਬੂਥਾ ਸੇਕਣਾ, ਜਬ੍ਹਾੜੇ ਭੰਨਣਾ

ਹੜਾਫਾ, ਪੁ. ਇੱਕੋ ਹੰਭਲੇ ਨਾਲ ਮਾਰੀ ਛਾਲ, ਹੜੱਪਾ, ਛੜੱਪਾ

ਹੜਿਆਟ, ਪੁ. ਹੜਿਆਲ

ਹੜਿਆਲ, ਪੁ. ਕੁੰਢੇ ਸਿੰਗਾਂ ਵਾਲਾ ਇਕ ਕਿਸਮ ਦਾ ਹਰਨ

ਹਾ, ਪੁ. ਹਿਰਦਾ, ਮਨ

ਹਾਈਂ, ਇ. (ਬ.ਵ.) ਆਹਾਂ

ਹਾਸਾ, ਪੁ. ਠੱਠਾ, ਮਜਾਕ, ਮਖੌਲ

- ਹਾਸੇ ਨਾ ਬਖੇੜਾ ਬਣਨਾ, ਹਾਸੇ ਨਾ ਬਣਾਸਾ ਬਣਨਾ, ਹਾਸੇ ਨਾ ਮੜਾਸਾ ਬਣਨਾ, ਮੁਹਾ. ਹਾਸੇ ਦਾ ਮਨਾਸਾ ਹੋ ਜਾਣਾ, ਹਾਸੇ ਹਾਸੇ ਵਿਚ ਹੀ ਕੋਈ ਨੁਕਸਾਨ ਹੋ ਜਾਣਾ

ਹਾਕਣ, ਕ੍ਰਿ. ਵਿ. ਆਕਣ, ਐਕਣ, ਵਾਂਗੂੰ, ਤਰ੍ਹਾਂ

ਹਾਕਰ, ਹਾਕਰਾਂ, ਕ੍ਰਿ. ਵਿ. ਆਕਰ, ਵਾਂਗੂੰ, ਵਾਂਗ, ਤਰ੍ਹਾਂ

ਹਾਖਰਾ, ਹਾਂਖਰਾ, ਪੁ. ਹਾੜਬਾ, ਤ੍ਰਿਸ਼ਨਾ

ਹਾਠ, ਇ. ਸੰਘਣਾ ਬੱਦਲ, ਘਟਾ

- ਹਾਠ ਬੰਨ੍ਹੀ ਕੇ ਆਉਣਾ, ਮੁਹਾ. ਹਾਠਾਂ ਬੰਨ੍ਹ ਕੇ ਆਉਣਾ, ਘਟਾ ਵਾਂਗ ਚੜ੍ਹ ਕੇ ਆਉਣਾ

ਹਾਡ, ਪੁ. ਹੱਡੀ

- ਹਾਡੀ ਦੁਸ਼ਮਣ, ਪੁ. ਜਾਨੀ ਦੁਸ਼ਮਣ, ਪੱਕਾ ਵੈਰੀ

ਹਾਂਡ, ਹਾਂਢ ਇ. ਹਾਂਢ, ਪੈਂਡਾ, ਵਾਟ

- ਹਾਂਢ ਕਰਨੀ, ਕ੍ਰਿ. ਸਅ. ਮੁਫਤ ਦਾ ਫੇਰਾ ਕਰਨਾ, ਬੇਮਤਲਬ ਪੈਂਡਾ ਕਰਨਾ

ਹਾਂਡੀ, ਇ. ਮਿੱਟੀ ਦੀ ਕੁੰਨੀ

- ਹਾਂਡੀ ਉਬਲਸੀ ਤੇ ਆਪਣੇ ਕੰਢੇ ਸਾੜਸੀ, ਅਖੌ. ਜਦੋਂ ਕੋਈ ਵਿਅਕਤੀ ਸੜਦਾ ਕੁੜ੍ਹਦਾ ਰਹੇ ਤੇ ਆਪਣਾ ਹੀ ਨੁਕਸਾਨ ਕਰ ਬੈਠੇ ਤਾਂ ਕਹਿੰਦੇ ਹਨ

ਹਾਂਢੂ, ਪੁ. ਪਹਾੜੀ ਭੇਡੂ

ਹਾਣਤ, ਇ. ਨਮੋਸ਼ੀ, ਬਦਨਾਮੀ, ਬੇਇਜ਼ਤੀ

ਹਾਪੋ ਧਾਪਣੀ, ਇ. ਆਪਾਧਾਪੀ, ਆਪੋ ਆਪਣੀ

ਹਾਰ, ਪਿਛੇ. ਇਕ ਪਿਛੇਤਰ ਜੋ ਸ਼ਬਦਾਂ ਨਾਲ ਪਿਛੇ ਲਗ ਕੇ ਵਾਂਗ, ਵਰਗਾ ਦੇ ਅਰਥ ਦਿੰਦਾ ਹੈ; "ਸੂਰਜ ਹਾਰ ਹਮੇਸ਼ਾ ਕਰਨੀ, ਨਿੱਤ ਦਿਹਾਂ ਜ਼ਰ ਬਖਸ਼ੀ" (ਸੈਫ.)

ਹਾਲ, ਪੁ. ਹਾਲਤ, ਦਸ਼ਾ

- ਹਾਲ ਬੱਲਸਾ, ਪੁ. ਘਬਰਾਹਟ, ਬੇਚੈਨੀ, ਹਾਲ-ਬੇਹਾਲੀ

- ਹਾਲ ਵੰਞਾਣਾ, ਮੁਹਾ. ਬੁਰਾ ਹਾਲ ਕਰਨਾ

ਹਾਲੀਆ ਪੁ. ਹਾਲੀ

- ਹਾਲੀਏ ਦਾਂਦ ਵੰਞਾਇਆ, ਮੁੜ ਮੁੜ ਢੂੰਡਹਿ ਦਿੱਲਾ, ਅਖੌ. ਜਦੋਂ ਕਿਸੇ ਗੁੰਮੀ ਚੀਜ਼ ਨੂੰ ਥਾਂ ਸਿਰ ਲਭਣ ਦੀ ਬਜਾਏ ਹੋਰ ਕਿਤੇ ਲੱਭੀ ਜਾਵੇ ਤਾਂ ਕਹਿੰਦੇ ਹਨ

ਹਾਵਜ, ਪੁ. ਜਿਸ ਨੇ ਕੁਰਾਨ ਕੰਠ ਕੀਤਾ ਹੋਵੇ, ਹਾਫਜ਼

ਹਾੜ, ਪੁ. 1. ਹੜ; 2. ਜਾੜ੍ਹ; 3. ਬਿਕ੍ਰਮੀ ਸੰਮਤ ਦਾ ਚੌਥਾ ਮਹੀਨਾ (ਲਾ. ਕ੍ਰਿ. ਆਵਣਾ)

- ਹਾੜ ਨਾ ਵਾਹੀ ਫਿਟ ਭੜੂਏ ਨੀ ਦਾਹੜੀ, ਅਖੌ. ਜਦੋਂ ਚੰਗੀ ਫਸਲ ਲਈ ਹਾੜ ਵਿਚ ਵਾਹੀ ਨੂੰ ਲਾਹੇਵੰਦ ਦੱਸਣਾ ਹੋਵੇ ਤਾਂ ਕਹਿੰਦੇ ਹਨ

- ਅਕਲ ਹਾੜ, ਇ. ਅਕਲ ਜਾੜ੍ਹ

ਹਾੜਨਾ, ਕ੍ਰਿ. ਸਕ. ਤੋਲਣਾ, ਜੋਖਣਾ

ਹਾੜੀ, ਇ. ਖੁਰਮਾਨੀ ਵਰਗਾ ਇਕ ਫਲ

ਹਿਆਂ, ਕ੍ਰਿ. ਵਿ. ਇਸ ਥਾਂ ਤੇ, ਇੱਥੇ

ਹਿੱਸ, ਅਵ. ਇਸ

- ਹਿੱਸ ਨਾ, ਅਵ. ਇਸੇ ਦਾ, ਇਹਦਾ
- ਹਿੱਸਾਂ ਅਵ. ਇਸ ਨੂੰ, ਇਹ ਨੂੰ
- ਹਿੱਸਾਂਹ ਅਵ. ਇਸ ਨੂੰ
- ਹਿੱਸੇ ਕੀ, ਹਿਸੈ ਕੀ, ਅਵ. ਇਸੇ ਦੀ, ਇਹਦੀ

ਹਿੱਸਣਾ, ਕ੍ਰਿ. ਅਕ. ਬੁਝਣਾ (ਅੱਗ ਜਾਂ ਦੀਵੇ ਆਦਿ ਦਾ)
- ਹਿਸਣਾ ਭੁਸਣਾ, ਕ੍ਰਿ. ਅਕ. 1. ਬੁਝ ਜਾਣਾ (ਅੱਗ ਦਾ); 2. ਕੁਮਲਾਉਣਾ (ਚਿਹਰੇ ਦਾ); 3. ਸੁਕੜਨਾ, ਘਟ ਜਾਣਾ
- ਹਿੱਸੇ ਹੋਏ ਹੋਣਾ, ਮੁਹਾ. ਮੂੰਹ ਤੇ ਖੁਸ਼ੀ ਰੌਣਕ ਆਦਿ ਨਾ ਹੋਣਾ, ਉਦਾਸ ਤੇ ਚਿੰਤਾਤੁਰ ਹੋਣਾ

ਹਿਹ, ਅਵ. ਇਹ ਕ੍ਰਿ. ਅਪੂ. ਹੈ
- ਹਿਹ ਜਵਾਨੀ ਤੇ ਰੇਤੂ ਨੇ ਫੱਕੇ, ਅਖੌ. ਜਦੋਂ ਕੋਈ ਬਜ਼ੁਰਗ ਕਿਸੇ ਜਵਾਨ ਨੂੰ ਕੰਮ ਸਮੇਂ ਥੱਕੇ ਹਾਰੇ ਵੇਖੇ ਤਾਂ ਕਹਿੰਦੇ ਹਨ

ਹਿੱਕ, ਵਿ. ਇਕ
- ਹਿੱਕ ਅੱਗੇ ਈ ਸਾਣਣ ਦਾ ਇਕ ਉਤੋਂ ਦੀ ਬਾਬਾ ਮੁਤਰਿਆ, ਅਖੌ. ਜਦੋਂ ਇਕ ਦੁਖਦਾਈ ਗੱਲ ਦੇ ਨਾਲ ਨਾਲ ਹੋਰ ਦੁਖਦਾਈ ਗੱਲ ਰਲ ਜਾਵੇ ਤਾਂ ਕਹਿੰਦੇ ਹਨ
- ਹਿੱਕ ਆਪੇ ਹਿੱਕ ਨਿਜ ਆਏ, ਅਖੌ. ਜਦੋਂ ਕੋਈ ਚੀਜ਼ ਆਪ ਨਾਲ ਸਹੇੜੀ ਜਾਵੇ ਤਾਂ ਕਹਿੰਦੇ ਹਨ
- ਹਿੱਕਸ ਵਿ. ਇਕ
- ਹਿਕਸਾਹਰਾ, ਵਿ. ਇਕ ਜਾਨ, ਬਰਾਬਰ, ਯਖਸਾਂ
- ਹਿਕਸਾਰ, ਵਿ. ਇਕਸਾਰ, ਬਰਾਬਰ, ਸਮਾਨ
- ਹਿਕਸਾਰਤਾ, ਇ. ਇਕਸਾਰਤਾ, ਬਰਾਬਰੀ, ਸਮਾਨਤਾ
- ਹਿਕਸੇ, ਕ੍ਰਿ. ਵਿ. ਇਕ ਨੂੰ
- ਹਿਕ ਕੁੜੀ ਸੌ ਜੰਜਾ ਕਿਦੇ ਕਿਦੇ ਨਾਲ ਵੰਞਾਂ, ਅਖੌ. ਜਦੋਂ ਚੀਜ਼ ਥੋੜ੍ਹੀ ਹੋਵੇ ਤੇ ਲੈਣ ਵਾਲੇ ਬਹੁਤੇ ਹੋਣ ਤਾਂ ਕਹਿੰਦੇ ਹਨ
- ਹਿਕ ਕੋਹੜਾ ਦੂਆ ਪੱਦੀਂ ਸਾੜੇ ਅਖੌ. ਜਦੋਂ ਕੋਈ ਬੰਦਾ ਪਹਿਲਾਂ ਹੀ ਗੰਦਾ ਹੋਵੇ ਤੇ ਉਤੋਂ ਹੋਰ ਗੰਦ ਪਾਵੇ ਤਾਂ ਕਹਿੰਦੇ ਹਨ
- ਹਿੱਕ ਟਾਹਲੀਉ ਲਹਿਣਾ ਦੂਜੀ ਟਾਹਲੀ ਚੜ੍ਹਨਾ, ਮੁਹਾ. ਇੱਕ ਜ਼ਿੱਦ ਛੱਡ ਕੇ ਦੂਜੀ ਜ਼ਿੱਦ ਫੜ ਲੈਣੀ
- ਹਿੱਕ ਢੁਕਦੀ ਨਹੀਂ ਤੇ ਮੈਂ ਢੂ ਪਰਨੀਸਾਂ, ਅਖੌ. 1. ਜਦੋਂ ਕੋਈ ਬੰਦਾ ਫਜ਼ੂਲ ਡੀਂਗਾਂ ਮਾਰੇ ਤਾਂ ਕਹਿੰਦੇ ਹਨ; 2. ਇਕ ਪਾਸੇ ਦਾ ਨਾ ਹੋਣਾ, ਬੇ ਪੈਂਦੇ ਦਾ ਲੋਟਾ ਹੋਣਾ
- ਹਿਕਣ ਕ੍ਰਿ. ਵਿ. ਇਸ ਤਰ੍ਹਾਂ, ਇੰਝ, ਇੱਕਣ
- ਹਿਕਣਾਂ ਕ੍ਰਿ. ਵਿ. ਇਕ ਨੂੰ , ਕਿਸੇ ਨੂੰ
- ਹਿਕ ਧੀ ਮਾਊ ਪੁੱਤ ਉਡਾ ਖੜੀ ਵਾਊ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਧੀਆਂ ਪਰਾਇਆਂ ਧਨ ਹੈ ਤਾਂ ਕਹਿੰਦੇ ਹਨ
- ਹਿੱਕ ਪੁੱਤ, ਵਿ. ਇਕ ਪਾਸੇ ਭਾਰ ਪੱਕੀ ਹੋਈ (ਰੋਟੀ)
- ਹਿੱਕ ਪੁੱਤਾ, ਵਿ. ਮੂਰਖ, ਬੇਵਕੂਫ
- ਹਿਕ ਪਿੰਨਣਾ ਦੂਆ ਹਲਵੇ ਤੈ ਖੀਰ, ਅਖੌ. ਜਦੋਂ ਕੋਈ ਮੰਗਤਾ ਚੀਜ਼ ਲੈਣ ਸਮੇਂ ਨਖਰੇ ਕਰੇ ਤਾਂ ਕਹਿੰਦੇ ਹਨ
- ਹਿਕ ਪੁੱਤਰ ਨਾ ਜਾਈਂ ਰੰਨੇ, ਘਰ ਵੰਞਹਿ ਤਾਂ ਭਾਂਡੇ ਭੰਨ੍ਹੇ, ਬਾਹਰ ਵੰਞਹਿ ਤਾਂ ਹੱਡੇ ਅੰਨ੍ਹੇ, ਅਖੌ. ਜਦੋ ਇਹ ਦੱਸਣਾ ਹੋਵੇ ਕਿ ਇਕਲੌਤਾ ਪੁੱਤਰ ਲਾਡ ਕਾਰਨ ਹੀ ਵਿਗੜ ਜਾਂਦਾ ਹੈ ਤਾਂ ਕਹਿੰਦੇ ਹਨ
- ਹਿੱਕ ਫੰਘੇ ਨਾ ਕੁੱਕੜ ਬਣਾਈ ਘਿਨਣਾ, ਮੁਹਾ. ਗੱਲ ਨੂੰ ਵਧਾ ਚੜ੍ਹਾ ਕੇ ਦੱਸਣਾ, ਬਾਤ ਦਾ ਬਤੰਗੜ ਬਣਾਉਣਾ
- ਹਿੱਕ ਲੱਤ ਇਥੈ ਇਕ ਲੱਤ ਉਥੈ ਹੋਣੀ, ਮੁਹਾ. ਬਹੁਤ ਜ਼ਿਆਦਾ ਰੁੱਲੇ ਹੋਣਾ
- ਹਿਕ ਵਾਸਾ, ਵਿ. ਇਕ ਪਾਸਾ, ਇਕ ਤਰਫ

ਹਿੱਕਣਾ, ਕ੍ਰਿ. ਸਕ. ਅੱਗੇ ਕਰਨਾ, ਤੋਰਨਾ

ਹਿਕਲੂਸਰ, ਵਿ. ਇੱਕਲਾ

ਹਿਕਲਵਾਂਡੇ, ਕ੍ਰਿ. ਵਿ. ਵੱਖਰੇ, ਅਲਹਿਦੇ

ਹਿੱਕਲਾ, ਵਿ. ਇਕੱਲਾ, ਇਕਲਾਪਾ

ਹਿਕਲਾਪਾ, ਵਿ. ਇਕੱਲਾ, ਇਕਲਾਪਾ

ਹਿਕੜ ਦੁੱਕੜ, ਵਿ. ਇਕੜ ਦੁੱਕੜ, ਇੱਕਾ ਦੁੱਕਾ

ਹਿਕੜਾ, ਵਿ. ਇਕ

ਹਿਕੜੀ, ਇ. ਛਾਤੀ, ਸੀਨਾ

ਹਿੱਕਾ, ਵਿ. ਇੱਕੋ, ਇਕ
- ਹਿੱਕਾ ਅੱਗੇ ਹੀ ਸਾਵਣ ਨਾ ਚਿਕੜ ਸਾਈਂ,ਉਤੋਂ ਨੀ ਬਾਬਾ ਮੁਤਰਿਆ, ਅਖੌ. ਜਦੋਂ ਮੁਸੀਬਤ ਤੇ ਮੁਸੀਬਤ ਪੈ ਜਾਵੇ ਤਾਂ ਕਹਿੰਦੇ ਹਨ
- ਹਿੱਕਾ ਹਿੱਕ, ਵਿ. 1. ਇੱਕੋ ਇੱਕ, ਇਕੱਲਾ; 2. ਹਰ ਕੋਈ, ਹਰੇਕ
- ਹਿੱਕਾ ਕਿਝ ਵਿ. ਇਕੋ ਜਿਹਾ, ਬਰਾਬਰ
- ਹਿੱਕਾ ਚੁੱਪ ਸੌ ਸੁੱਖ, ਅਖੌ. ਇੱਕ ਚੁੱਪ ਸੌ ਸੁੱਖ, ਜਦੋਂ ਇਹ ਦਸਣਾ ਹੋਵੇ ਕਿ ਚੁੱਪ ਵਿਚ ਹੀ ਸੁਖ ਹੈ ਤਾਂ ਆਖਦੇ ਹਨ
- ਹਿਕਾ ਰਾਤ, ਵਿ. ਇਕੋ ਜਿਹੇ, ਇਕ ਦੂਜੇ ਵਰਗੇ
- ਹਿਕਾੜਾ, ਵਿ. ਇਕ, ਇੱਕਲਾ

- ਹਿਕੀ ਦੇ ਦਾਂਦ ਤੇ ਹਿਕੀ ਦਾ ਗੱਡਾ, ਦੂਹਾ ਮੁੜ ਕੇ ਲੱਕ ਚ' ਬੱਧਾ, — ਅਖੌ. ਜਦੋਂ ਏਕੇ ਤੇ ਹਿੰਮਤ ਨੂੰ ਤਰਜੀਹ ਦੇਣੀ ਹੋਵੇ ਤਾਂ ਕਹਿੰਦੇ ਹਨ
- ਹਿੱਕੇ, — ਵਿ. ਅਵ. ਯਾ, ਇੱਕੇ
- ਹਿੱਕੇ ਹਿੱਕ, — ਵਿ. ਇੱਕੋ ਇਕ, ਹਰ ਕੋਈ
- ਹਿੱਕੇ ਕੰਜੂਸੀ ਹਿੱਕੇ ਦਰਿਆ ਦਿਲੀ, — ਅਖੌ. ਜਦੋਂ ਵਿਅਕਤੀ ਜਾਂ ਤਾਂ ਬਹੁਤ ਹੀ ਕੰਜੂਸੀ ਕਰੇ ਜਾਂ ਬਹੁਤੀ ਖਰਚ ਕਰੇ ਤਾਂ ਕਹਿੰਦੇ ਹਨ
- ਹਿੱਕੇ ਤਾਂ ਮੁਰਦਾ ਬੋਲੇ ਨਾ ਹਿੱਕੇ ਖੱਫਣ ਪਾੜੇ, — ਅਖੌ. ਜਦੋਂ ਕੋਈ ਵਿਅਕਤੀ ਮੰਦਾ ਹੀ ਮੰਦਾ ਬੋਲੇ ਤਾਂ ਕਹਿੰਦੇ ਹਨ
- ਹਿੱਕੇ ਤਾਂ ਲੂਣ ਮਲੂਣੀਆਂ, ਹਿੱਕੇ ਤੇ ਸੁੱਧਾ ਲੂਣਾ, — ਅਖੌ. ਜਦੋਂ ਦੋਹਾਂ ਹਾਲਤਾਂ ਵਿਚ ਅੱਤ ਦੀ ਗੱਲ ਦਸਣੀ ਹੋਵੇ ਤਾਂ ਕਹਿੰਦੇ ਹਨ
- ਹਿੱਕੇ ਨਿਜ ਪਰਨੀਂਦੀ ਤੇ ਹਿੱਕੇ ਸ਼ਗਨ ਮਨਾਵੇ, — ਅਖੌ. ਜਦੋਂ ਕੋਈ ਵਿਅਕਤੀ ਪਹਿਲਾਂ ਤਾਂ ਕੋਈ ਕੰਮ ਕਰਨ ਨੂੰ ਮੰਨੇ ਨਾ ਜੇ ਕਰੇ ਤਾਂ ਬਹੁਤ ਖੁਸ਼ੀ ਨਾਲ ਕਰੇ ਤਾਂ ਕਹਿੰਦੇ ਹਨ
- ਹਿੱਕੈ, — ਵਿ. ਇੱਕੋ, ਇੱਕ ਹੀ
- ਹਿੱਕੈ ਹਿੱਕ, — ਵਿ. ਇੱਕੋ ਇੱਕ, ਹਰ ਕੋਈ
- ਹਿੱਕੋ, — ਵਿ. ਇੱਕੋ
- ਹਿੱਕੋ ਲਤੜੀ, — ਕ੍ਰਿ. ਵਿ. ਇਕ ਲੱਤ ਨਾਲ ਵਿ. ਇਕ ਲੱਤ ਵਾਲੀ
- ਹਿੱਕੋੜੱਕੀ, — ਕ੍ਰਿ. ਵਿ. ਇੱਕੋੜਿਕੀ, ਇਕੋ ਸਾਹੇ, ਲਗਾਤਾਰ

ਹਿਕੱਠਾ, — ਵਿ. ਇਕੱਠਾ

ਹਿਕੱਲਾ, — ਵਿ. ਇਕੱਲਾ

ਹਿੱਖੀ, — ਇ. ਆਸ, ਉਮੀਦ (ਲਾ. ਕ੍ਰਿ. ਕਰਨੀ, ਲਹਿਣੀ, ਰੱਖਣੀ)

ਹਿੰਗ, — ਇ. ਇਕ ਰੁੱਖ ਦੀ ਗੂੰਦ ਜਿਸ ਦੀ ਖੁਸ਼ਬੂ ਤੇਜ਼ ਅਤੇ ਤਾਸੀਰ ਗਰਮ ਹੁੰਦੀ ਹੈ ਜੋ ਦਵਾਈਆਂ ਅਤੇ ਸਬਜ਼ੀਆਂ ਆਦਿ ਵਿਚ ਵਰਤੀ ਜਾਂਦੀ ਹੈ

- ਹਿੰਗ ਆਈ ਬਾਟ ਲਾਈ, — ਅਖੌ. ਜਦੋਂ ਕਿਸੇ ਚੀਜ਼ ਦੀ ਅਯੋਗ ਵਰਤੋਂ ਕੀਤੀ ਜਾਵੇ ਜਾਂ ਕਿਸੇ ਕੀਮਤੀ ਚੀਜ਼ ਨੂੰ ਫਜ਼ੂਲ ਰੋੜਿਆ ਜਾਵੇ ਤਾਂ ਕਹਿੰਦੇ ਹਨ

ਹਿੰਗਸਾਹਰ, ਹਿੰਗਸਾਹਰਾ, — ਵਿ. ਇਕਸਾਰਾ, ਸਵਾਹਰਾ, ਪੱਧਰਾ

ਹਿੰਗਸਾਹਰੀ, — ਇ. ਇਕਸਾਰਤਾ, ਪੱਧਰਾਪਣ, ਹਮਵਾਰੀ

ਹਿਗਰਾ, ਹਿੰਗਰਾ, — ਵਿ. ਇਕੱਲਾ, ਇਕਾਹਰਾ

ਹਿਚਣਾ, — ਕ੍ਰਿ. ਸਕ. ਸੀਕਰਨਾ (ਪਸ਼ੂ ਜਾਂ ਅਨਾਜ ਦਾ)

ਹਿੱਚਰ, — ਕ੍ਰਿ. ਵਿ. ਇੰਨਾ ਚਿਰ, ਇੰਨੇ ਚਿਰ ਵਿਚ, ਇੱਚਰ

- ਹਿੱਚਰਾਂ, — ਕ੍ਰਿ. ਵਿ. ਇੱਚਰਾਂ, ਥੋੜੇ ਸਮੇਂ ਵਿਚ

ਹਿੰਜ, — ਕ੍ਰਿ. ਵਿ. ਇੰਜ, ਇਸ ਤਰ੍ਹਾਂ

- ਹਿੰਜਾਰ, — ਕ੍ਰਿ. ਵਿ. ਚੰਗੀ ਤਰ੍ਹਾਂ ਨਾਲ, ਨੀਝ ਲਾਕੇ
- ਹਿੰਜੇ, — ਕ੍ਰਿ. ਵਿ. ਇੰਜੇ, ਇਸੇ ਤਰ੍ਹਾਂ ਹੀ

ਹਿਠਾਂਹ, — ਕ੍ਰਿ. ਵਿ. ਥੱਲੇ, ਹੇਠ , ਹੇਠਾਂ

ਹਿਠਾੜ, — ਪੁ. ਹੇਠਲਾ ਪਾਸਾ, ਨਿਵਾਣ, ਨਿਆਈ

ਹਿਠਾੜੂ, — ਵਿ. ਹੇਠਲੇ ਪਾਸੇ ਦਾ, ਨੀਵੇਂ ਪਾਸੇ ਦਾ

ਹਿਡਕਣਾ, — ਕ੍ਰਿ. ਸਕ. 1. ਲੋਚਣਾ, ਚਾਹੁਣਾ; 2. ਸੀਰ ਕਰਨਾ

ਹਿਡਾਕਾ, — ਵਿ. ਢਾਲਦਾਰ, ਢਾਲਵਾਂ

ਹਿਣਪ, — ਇ. ਨਾਤਾਕਤੀ, ਕਮਜ਼ੋਰੀ

ਹਿੰਤ, — ਪੁ. ਬਰਫ ਦਾ ਤੋਦਾ

ਹਿਤਨਾ, — ਵਿ. ਇਤਨਾ, ਇੰਨ੍ਹਾ

ਹਿੱਥੇ, ਹਿੱਥੈ, — ਕ੍ਰਿ. ਵਿ. ਇਸ ਜਗ੍ਹਾ ਤੇ, ਇੱਥੇ

ਹਿੰਦ ਚਿੰਦ, — ਇ. ਫਿਕਰ, ਚਿੰਤਾ

- ਹਿੰਦਿਆ, ਚਿੰਦਿਆ, — ਇ. ਹਿੰਦ ਚਿੰਦ, ਫਿਕਰ, ਚਿੰਤਾ

ਹਿੰਦੇ, — ਕ੍ਰਿ. ਵਿ. ਇੱਦੇ, ਇਸ ਪਾਸੇ

- ਹਿੰਦੇ ਕਿੰਦੇ, — ਕ੍ਰਿ. ਵਿ. ਇੱਦੇ ਕਿੱਦੇ, ਇੱਧਰ ਕਿੱਧਰ, ਇੱਥੇ ਕਿੱਥੇ

ਹਿੱਧਰ, — ਕ੍ਰਿ. ਵਿ. ਇੱਧਰ, ਇਸ ਪਾਸੇ, ਇਸ ਤਰਫ

ਹਿਨਕਾਰ, — ਇ. 1. ਹਿਣਕਾਰ; 2. ਇਨਕਾਰ

ਹਿੰਨਣਾ, — ਕ੍ਰਿ. ਸਕ. ਘਿੰਨਣਾ, ਪ੍ਰਾਪਤ ਕਰਨਾ, ਲੈਣਾ

ਹਿਨਾਂ, — ਪੜ. ਇਨ੍ਹਾਂ

ਹਿੱਬੀ, — ਇ. ਊਠਾਂ ਦੀ ਬਿਮਾਰੀ ਜਿਸ ਵਿਚ ਉਨ੍ਹਾਂ ਦੇ ਗਲ ਸੁੱਕ ਜਾਂਦੇ ਹਨ

ਹਿੰਮਤਾਲ, — ਵਿ. ਤਕੜਾ, ਬਲਵਾਨ, ਸ਼ਤਰਾਣਾ

ਹਿਮਾਣੀ, — ਇ. ਲੱਕ ਨਾਲ ਬੰਨ੍ਹੀ ਜਾਣ ਵਾਲੀ ਉਹ ਥੈਲੀ ਜਿਸ ਵਿਚ ਪੈਸੇ ਰਖੇ ਜਾਂਦੇ ਹਨ, ਵਾਸਨੀ, ਵਾਸਲੀ

ਹਿਰਸ, — ਇ. ਚਾਹ, ਪਿਆਰ: ''ਸਰੂ ਬਾਨੋ ਉਸ ਨਾਮ, ਮੇਰੇ ਤੇ ਕਰਦੀ ਹਿਰਸ ਵਧੇਰੀ' (ਸੈਫ਼.)

- ਹਿਰਸੀ, — ਵਿ. ਪਿਆਰ ਕਰਨ ਵਾਲਾ, ਮੋਹ ਕਰਨ ਵਾਲਾ

ਹਿਰਖ, ਹਿਰਖੀ — ਇ. ਖਾਹਸ਼, ਚਾਹ, ਇੱਛਾ

ਹਿਰਦੀ, ਇ. ਬੇਇਜ਼ਤੀ, ਨਮੋਸ਼ੀ, ਬਦਨਾਮੀ (ਲਾ. ਕ੍ਰਿ. ਹੋਣੀ, ਕਰਨੀ)
ਹਿਰਾਸਣਾ, ਕ੍ਰਿ. ਅਕ. ਹਰਾਸ ਜਾਣਾ, ਡਰ ਜਾਣਾ, ਸਹਿਮ ਜਾਣਾ
ਹਿਰਾਨਗੀ, ਇ. ਹੈਰਾਨੀ
ਹਿਲ, ਇ. ਇੱਲ
- ਹਿਲਾਂ ਦੇ ਆਲ੍ਹਣਿਉਂ ਮਾਸ ਨੀਆਂ ਮੁਰਾਦਾਂ ਅਖੌ. ਜਦੋਂ ਸੂਮ ਤੋਂ ਕਿਸੇ ਚੀਜ਼ ਦੀ ਆਸ ਕੀਤੀ ਜਾਵੇ ਤਾਂ ਕਹਿੰਦੇ ਹਨ
ਹਿਲਣਾ, ਕ੍ਰਿ. ਅਕ. ਹਰਕਤ ਵਿਚ ਆਉਣਾ
- ਹਿਲਦੀ ਮੁੱਛੀ ਤੇ ਹਸਦੀ ਰੰਨ ਦਾ ਕੋਈ ਇਤਬਾਰ ਨਹੀਂ, ਅਖੌ. ਜਦੋਂ ਇਹ ਦਸਣਾ ਹੋਵੇ ਕਿ ਹਿਲਣ ਵਾਲੀ ਮੁੱਛੀ ਤੇ ਹੱਸਣ ਵਾਲੀ ਰੰਨ ਬੇਇਤਬਾਰੀ ਹੁੰਦੀ ਹੈ ਤਾਂ ਕਹਿੰਦੇ ਹਨ
- ਹਿੱਲਿਆ ਲਹਿਣੇ ਵਾਲੇ ਕਨੂੰ ਵੀ ਬੁਰਾ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਹਿੱਲਿਆ ਬੰਦਾ ਲਹਿਣੇਦਾਰ ਨਾਲੋਂ ਵੀ ਜ਼ਿਆਦਾ ਤੰਗ ਕਰਦਾ ਹੈ ਤਾਂ ਕਹਿੰਦੇ ਹਨ
- ਹਿਲੀ ਕੁੱਤੀ ਕੁੰਨੀ ਚੱਟੇ, ਅਖੌ. ਜਦੋਂ ਕੋਈ ਆਪਣੀ ਆਦਤ ਨਾ ਛੱਡੇ ਤਾਂ ਕਹਿੰਦੇ ਹਨ
ਹਿਲਤਰ, ਹਿਲਤੁਰ ਪੁ. ਆਦਤ, ਬਾਣ
- ਹਿਲਤਰੀ, ਵਿ. ਜਿਸ ਦੀ ਆਦਤ ਪੱਕ ਚੁੱਕੀ ਹੋਵੇ, ਪੱਕੀ ਆਦਤ ਵਾਲਾ
ਹਿੱਲੜ ਕੱਟਾ, 1. ਵਿਹਲੜ ਜਾਂ ਨਿਕੰਮਾ ਵਿਅਕਤੀ; 2. ਦੋ ਧਿਰਾਂ ਵਿਚ ਸਾਂਝਾ ਬੰਦਾ, ਵਿਚੋਲਾ
ਹਿਲਾਵਟਾ, ਕ੍ਰਿ. ਸਕ. ਹਿਲਾਉਣਾ, ਗੇੜ ਪਾਉਣਾ
ਹਿਲਾਵੀ, ਇ. 1. ਜਾਣੂ ਕਰਾਉਣ ਦਾ ਭਾਵ ਜਾਂ ਕੰਮ; 2. ਇਕ ਪੈਸਾ ਫ਼ੀਸ ਜੋ ਵਾਗੀ ਪਹਿਲੀ ਵਾਰ ਪਸ਼ੂ ਨੂੰ ਵੱਗ ਵਿਚ ਰਲਾਉਣ ਤੇ ਲੈਂਦਾ ਹੈ
ਹਿੱਲੀ, ਇ. ਲੱਕੜ ਦੀ ਕਿੱਲੀ ਜੋ ਹਲ ਦੇ ਵਿਚ ਪਾਈ ਜਾਂਦੀ ਹੈ ਜਿਸ ਨਾਲ ਰੱਸੀ ਬੰਨ੍ਹੀ ਹੁੰਦੀ ਹੈ
ਹਿੜਕ, ਇ. ਆਸ, ਖ਼ਾਹਸ਼
ਹੀ, ਹੀਹ, ਅਵ. ਇਹ
ਹੀਹਰ, ਕ੍ਰਿ. ਵਿ. ਇਧਰ
ਹੀਹਾਂ, ਕ੍ਰਿ. ਵਿ. ਹਿਝ, ਇੰਝ, ਇਸ ਤਰ੍ਹਾਂ
ਹੀਕ, ਇ. 1. ਸ਼ਰਾਬ ਦੀ ਬੋ; 2. ਪੇਟ ਦੀ ਇਕ ਬਿਮਾਰੀ
ਹੀਖੀ, ਇ. ਆਸ, ਉਮੀਦ

ਹੀਂਗਣਾ, ਪੁ. ਰੋਣਾ (ਲਾ. ਕ੍ਰਿ. ਛੁਹਣਾ, ਲਾਉਣਾ) ਬੋਲਣਾ
- ਸੁੱਕੇ ਤੇ ਹੀਂਗਣਾ, ਮੁਹਾ. ਬਿਨਾਂ ਕਿਸੇ ਕਾਰਨ ਰੋਈ ਜਾਣਾ, ਫਜ਼ੂਲ ਰੋਈ ਜਾਣਾ
ਹੀਗੋਂਵਾੜਾ, ਪੁ. ਉਚੀ ਉਚੀ ਰੋਣ ਦਾ ਭਾਵ, ਚੀਕ-ਚਿਹਾੜਾ
ਹੀਣਾਈ, ਇ. ਕਮਜ਼ੋਰੀ, ਨਾਤਾਕਤੀ
ਹੀਰਨ, ਪੁ. ਕੰਨਾਂ ਦਾ ਇਕ ਗਹਿਣਾ ਜਿਸ ਵਿਚ ਮੋਤੀ ਲੱਗੇ ਹੁੰਦੇ ਹਨ
ਹੀਰੀ, ਇ. ਤਾਅਨਾ, ਮਿਹਣਾ (ਲਾ. ਕ੍ਰਿ. ਦੇਣਾ, ਮਾਰਨਾ)
- ਹੀਰੀਆਂ ਦੇਣਾ, ਮੁਹਾ. ਰਾਹ ਜਾਂਦੇ ਨੂੰ ਛੇੜਨਾ
ਹੀਲ, ਇ. ਆਸ, ਉਮੀਦ
- ਹੀਲਾਂ, ਪੁ. ਹਾਲ, ਹਾਲਤ
ਹੁਸ, ਪੜ. ਉਸ
- ਹੁਸ ਕੀ, ਪੜ. ਉਸ ਕੀ, ਉਸ ਨੂੰ
- ਹੁਸ ਕੁਸ, ਪੜ. ਉਸ ਕੁਸ
- ਹੁਸ ਨਾ, ਪੜ. ਉਸ ਦਾ, ਉਹ ਦਾ
- ਹੁਸ਼ਕਾਰਨਾ ਕ੍ਰਿ. ਸਕ. ਕੁੱਤੇ ਨੂੰ ਹੱਲਾ ਸ਼ੇਰੀ ਦੇਣਾ, ਸ਼ਿਸ਼ਕਾਰਨਾ
ਹੁਸਬਾ, ਹੁਸ਼ਬਾ, ਹੁਸ਼ਬ, ਪੁ. ਮਾਤਾ ਵਰਗਾ ਇਕ ਰੋਗ, ਸੁਬੜਾ, ਕਾਕੜਾ ਲਾਕੜਾ
ਹੁਸਲੈ, ਕ੍ਰਿ. ਵਿ. ਉਸੇ ਵੇਲੇ
ਹੁੱਸੜ, ਪੁ. ਪਸੀਨਾ, ਮੁੜ੍ਹਕਾ, ਗਰਮੀ (ਲਾ. ਕ੍ਰਿ. ਆਉਣਾ)
ਹੁਸੜਨਾ, ਕ੍ਰਿ. ਸਕ. ਉਦਾਸ ਹੋਣਾ, ਨਿਰਾਸ਼ ਹੋਣਾ
ਹੁਸਾਂਹ, ਪੜ, ਉਸਾਂਹ ਉਸਨੂੰ
ਹੁੱਸੇ ਆਂ, ਹੁੱਸੇ ਕੀ, ਪੜ, ਉਸ ਨੂੰ, ਉਸੇ ਨੂੰ
ਹੁਹਦਾ, ਵਿ. ਉਹਦਾ, ਉਸਦਾ
ਹੁਕਲੀ, ਇ. ਉਬਾਕ, ਉਲਟੀ, ਕੈ
ਹੁੱਗਣਾ, ਹੁੱਘਣਾ, ਕ੍ਰਿ. ਅਕ. ਉਘੱਣਾ, ਪ੍ਰਸਿੱਧ ਹੋਣਾ
ਹੁਗਾਉਣਾ, ਕ੍ਰਿ. ਸਕ. ਪੈਦਾ ਕਰਨਾ, ਉਗਾਉਣਾ
ਹੁੱਘ ਸੁੱਘ ਇ. ਉਘੱ-ਸੁੱਘ, ਸੂਹ ਪਤਾ
ਹੁੱਛੂ ਹੁਛੂ, ਪੁ. ਟਪੂੰ ਟਪੂੰ ਕਰਨ ਦਾ ਭਾਵ, ਮਸਤਣ ਦਾ ਭਾਵ
ਹੁੱਜਤ, ਵਿ. ਸ਼ਰਾਰਤੀ, ਸ਼ੈਤਾਨ
- ਹੁੱਜਤਾਂ ਨਾ ਢੇਰ, ਵਿ. ਪੁ. ਸ਼ੈਤਾਨੀ ਕਰਨ ਵਾਲਾ, ਸ਼ਰਾਰਤੀ ਵਿਅਕਤੀ

ਹੁੱਟਰ, ਪੁ. ਅਹਿਸਾਨ
- ਹੁੱਟਰ ਚਾੜ੍ਹਨਾ, ਮੁਹਾ. ਕਿਸੇ ਤੇ ਅਹਿਸਾਨ ਕਰਨਾ
- ਹੁੱਟਰ ਢੋਣਾ, ਮੁਹਾ. ਹੁੱਟਰ ਕਰਨਾ, ਅਹਿਸਾਨ ਕਰਨਾ: "ਸੁਰਤ ਵੇਖ ਨਾ ਕਰਸੈਂ ਅੱਗੋਂ ਕੀ ਤੁਧ ਹੁੱਟਰ ਢੋਇਆ (ਸੈਫ)
- ਹੁੱਠ, ਪੁ. ਊਠੱ, ਊਠ
- ਹੁਠ ਚਾਲੀਏ, ਟੋਡਾ ਬਤਾਲੀਏ, ਅਖੌ. ਜਦੋਂ ਕੋਈ ਛੋਟੀ ਚੀਜ਼ ਦਾ ਮੁੱਲ ਉਸੇ ਤਰਾਂ ਦੀ ਵੱਡੀ ਚੀਜ਼ ਦੇ ਮੁੱਲ ਨਾਲੋਂ ਜਿਆਦਾ ਦੱਸੇ ਤਾਂ ਕਹਿੰਦੇ ਹਨ
- ਹੁਠਣੀ, ਇ. ਊਠ ਦੀ ਮਦੀਨ, ਉਠਣੀ
- ਹੁਠਵਾਣ, ਪੁ. ਊਠ ਨੂੰ ਚਲਾਉਣ ਵਾਲਾ, ਉਠਵਾਣ
- ਹੁੱਠਾ ਨੇ ਮੂੰਹ ਕੈ ਜਾਣੀਐ ਪਈ ਕਿਦੈਂ ਉਠੈ, ਅਖੌ. ਜਾਂ ਤੋਂ ਸਮੇਂ ਦੇ ਪਲਟੇ ਸਬੰਧੀ ਦੱਸਣਾ ਹੋਵੇ ਤਾਂ ਕਹਿੰਦੇ ਹਨ
ਹੁਠਣਾ, ਕ੍ਰਿ. ਸਕ. ਉਠੱਣਾ
ਹੁਣਾਂ, ਪੜ. ਹੁਰਾਂ, ਹੋਰਾਂ
- ਹੁਣੀ, ਪੜ. ਹੁਰੀਂ, ਹੋਰੀਂ
- ਹੁੱਥੇ, ਹੁੱਥੈ, ਕ੍ਰਿ. ਵਿ. ਉਸ ਥਾਂ, ਉਥੇ
ਹੁੱਥੂੰ, ਹੁਥੋਂ, ਕ੍ਰਿ. ਵਿ. ਉਸ ਥਾਂ ਤੋਂ, ਉਥੋਂ
ਹੁੰਦ, ਇ. ਹੁਝ, ਮੋਢਾ, ਕੰਧਾ
- ਹੁੰਦ ਨੇੜੇ ਕਿ ਖੁਦਾ, ਅਖੌ. ਘਸੁੰਨ ਨੇੜੇ ਕਿ ਖੁਦਾ, ਜਦੋਂ ਇਹ ਦੱਸਣਾ ਹੋਵੇ ਕਿ ਡਾਢੇ ਕੋਲੋਂ ਹਰ ਕੋਈ ਡਰਦਾ ਹੈ ਤਾਂ ਕਹਿੰਦੇ ਹਨ
- ਹੁੰਦਣਾ, ਕ੍ਰਿ. ਸਕ. ਹੁੰਦ ਮਾਰ ਕੇ ਜਗਾਉਣਾ, ਹਲੂਣਨਾ
- ਹੁੰਦਮਾਰ, ਵਿ. 1. ਹੁੰਦਾਂ ਮਾਰਨ ਵਾਲਾ, ਮੋਢਾ ਮਾਰਨ ਵਾਲਾ; 2. ਫਸਾਦੀ, ਲੜਾਕਾ
ਹੁਦਰ, ਕ੍ਰਿ. ਵਿ. ਉਧਰ, ਉਸ ਤਰਫ
ਹੁੰਦੜ, ਪੁ. ਬੁਖ਼ਾਰ
- ਹੁੰਦੜ, ਹੂਲਾ, ਪੁ. ਬੁਖ਼ਾਰ ਦਾ ਹਮਲਾ
ਹੁੰਦੜਹਾਰ, ਵਿ. ਛੇਤੀ ਵੱਡਾ ਹੋਣ ਵਾਲਾ ਮੁੰਡਾ ਜਾਂ ਕੁੜੀ, ਹੁੰਦੜਹੇਲ, ਹੋਣਹਾਰ
ਹੁੰਦਾ, ਹੁੰਦੇ, ਕ੍ਰਿ. ਵਿ. ਬਜਾਏ, ਥਾਵੇਂ; ਪੁ. 1. ਮੋਢਾ, ਕੰਧਾ; 2. ਹਿੱਸਾ, ਵੰਡ
- ਹੁੰਦੇ ਨਾ, ਕ੍ਰਿ. ਵਿ. ਹਿੱਸੇ ਦਾ, ਦੀ ਥਾਂ
ਹੁੱਧਰ, ਕ੍ਰਿ. ਵਿ. ਉਸ ਪਾਸੇ, ਉਧਰ
- ਹੁਧਰ ਕੁਧਰ, ਕ੍ਰਿ. ਵਿ. ਉਧਰ ਕਿਧਰ, ਉਥੇ-ਕਿੱਥੇ
- ਹੁਧਰੂ, ਕ੍ਰਿ. ਵਿ. ਉਧਰ ਤੋਂ, ਉਸ ਪਾਸੇ ਤੋਂ, ਉਧਰੋਂ
- ਹੁਧਰੋਂ, ਕ੍ਰਿ. ਵਿ. ਉਧਰ ਤੋਂ, ਉਧਰੋਂ, ਉਸ ਪਾਸੇ ਤੋਂ
- ਹੁਧਰੋਂ ਕੋਈ ਨਾਂ ਆਂਵਦਾ ਹਿੱਧਰੋਂ ਜਾਂਦੇ ਲੱਖ ਅਖੌ. ਜਦੋਂ ਸੰਸਾਰ ਦੀ ਨਾਸ਼ਵਾਨਤਾ ਬਾਰੇ ਦੱਸਣਾ ਹੋਵੇ ਤਾਂ ਕਹਿੰਦੇ ਹਨ
ਹੁਨਾਂ, ਪੜ. ਉਨ੍ਹਾਂ
- ਹੁਨਾਂ ਦਾ, ਹੁਨਾ ਨਾ, ਪੜ. ਉਨ੍ਹਾਂ ਦਾ
- ਹੁੰਨਾਂਹ, ਪੜ. ਉਨਾਂਹ
ਹੁਫ (ਪਸ਼ੌਰ), ਇ. ਹੁੰਮ, ਵੱਟ, ਹੁੱਸੜ; ਅਵ. ਉਫ, ਹਾਇ
ਹੁੰਬਲੀ, ਇ. ਹੰਭਲੀ, ਛਾਲ (ਬੱਚਿਆਂ ਦੀ)
ਹੁੰਬਾਊ, ਹੁਮਾਊ, ਹੁਮਾਹੂ, ਵਿ. ਉਮਾਹੂ, ਆਪਣੇ ਆਪ ਉਮਾਹ ਵਾਲਾ ਪਾਣੀ, ਫੁੱਟ ਕੇ ਨਿਕਲਣ ਵਾਲਾ (ਪਾਣੀ)
ਹੁੱਭਾ ਸਾਹ ਪੁ. ਉਭਾ ਸਾਹ, ਔਖਾ ਸਾਹ
ਹੁਮਸ, ਇ. ਗਰਮੀ, ਵੱਟ, ਹੁੱਸੜ
ਹੁਰ, ਹੁਰੀ, ਹੁਰੀਂ, ਪੜ. ਹੋਰੀਂ
ਹੁਰਨਾ, ਕ੍ਰਿ. ਅਕ. ਥੱਲੇ ਆਉਣਾ, ਉਤਰਨਾ
ਹੁਰਮਚੀ, ਇ. ਇਕ ਰੰਗ ਜਿਸ ਨੂੰ ਸਫੈਦੀ ਵਿਚ ਪਾ ਕੇ ਵਰਤਿਆ ਜਾਂਦਾ ਹੈ, ਹਿਰਮਚੀ
ਹੁਲ, ਇ. ਖਿੱਧੋ ਨੂੰ ਉਤਾਂਹ ਸੁੱਟਣ ਦੀ ਕਿਰਿਆ, ਉਲ
ਹੁੱਲਣਾ, ਕ੍ਰਿ. ਅਕ. ਹੁਰਾਣਾ, ਗੱਲ ਪ੍ਰਚਲਤ ਹੋਣਾ, ਧੁੰਮਣਾ
ਹੁਲੜ, ਪੁ. ਝਗੜਾ, ਲੜਾਈ, ਫਸਾਦ
- ਹੁੱਲੜ ਮਚਾਉਣਾ, ਮੁਹਾ. 1. ਖਰੂਦ ਕਰਨਾ, ਸ਼ੋਰ ਮਚਾਉਣਾ; 2. ਲੜਾਈ ਕਰਨਾ, ਝਗੜਾ ਕਰਨਾ
ਹੁੱਲਾ, ਪੁ. 1. ਚੁੱਲ੍ਹਾ; 2. ਹਵਾ ਦਾ ਬੁੱਲ੍ਹਾ
ਹੁੱਲੀ, ਵਿ. ਛੋਟਾ ਚੁੱਲ੍ਹਾ
ਹੁੜਕ, ਕ੍ਰਿ. ਵਿ. ਓੜਕ, ਅੰਤ ਨੂੰ
ਹੁੜਿਆਲ, ਪੁ. ਹਰਨ ਵਰਗਾ ਇਕ ਜਾਨਵਰ ਜਿਸਦੇ ਸਿੰਗ ਕੁੰਡੇ ਹੁੰਦੇ ਹਨ ਅਤੇ ਮੱਥੇ ਦਾ ਮਾਸ ਬੜਾ ਸਖਤ ਹੁੰਦਾ ਹੈ, ਹੜਿਆਲ
ਹੂ, ਪੜ. ਉਹ
ਹੂੰ, ਅਵ. ਹੁੰਗਾਰ
- ਹੂੰ (ਸੀ) ਨਾ ਕੋਰੋ ਸਾਧੋ ਮਾਰਨੀ (ਮਰੇਨੀ) ਐ, ਅਖੌ. ਜਦੋਂ ਕੋਈ ਕਿਸੇ ਦੇ ਅਯੋਗ ਦਬਦਬੇ ਹੇਠ ਆ ਕੇ ਮੁਨਾਸਬ ਗੱਲ ਕਰਨ ਦਾ ਵੀ ਹੀਆ ਨਾ ਕਰੇ ਤਾਂ ਕਹਿੰਦੇ ਹਨ
- ਹੂੰ ਵੇ ਦਾਂਦਾ ਹੂੰ, ਜਿਦ੍ਹੈ ਖਸਮੈ ਨਾਂ ਮੂੰਹ, ਅਖੌ. ਜਦੋਂ ਬੰਦਾ ਮਾਲਕ ਦੀ ਮਰਜ਼ੀ ਅਨੁਸਾਰ ਕੰਮ ਕਰੇ ਤਾਂ ਕਹਿੰਦੇ ਹਨ

ਹੂਚ, ਇ. 1. ਲੜਦਿਆਂ ਲੜਦਿਆਂ ਭੱਜਣ ਤੋਂ ਪਹਿਲਾਂ ਬਟੇਰੇ ਦੇ ਮੂੰਹੋਂ ਨਿਕਲਣ ਵਾਲੀ ਅਵਾਜ਼; 2. ਭੱਜਿਆ ਹੋਇਆ ਬਟੇਰਾ ਵਿ. ਡਰਪੋਕ, ਪਾਜੀ

ਹੂਲਾ, ਪੁ. ਹੀਲਾ, ਆਸ, ਉਮੀਦ

ਹੂੜ, ਇ. ਜ਼ਿੱਦ, ਅੜੀ

ਹੇਹ ਪੜ. ਇਹ

ਹੇਹਾ, ਵਿ. ਏਹਾ, ਇਹ

ਹੇਕਿਲ, ਇ. ਸੂਰੀ

ਹੇਕੁਲ ਪੁ. ਸੂਰ

ਹੇਜ, ਪੁ. ਪਿਆਰ, ਮੋਹ

ਹੇਦਾ, ਪੁ. ਹਠ, ਜ਼ਿੱਦ

ਹੇਧ, ਪੁ. 1. ਪਿਆਰ, ਹੇਜ; 2. ਜ਼ਿੱਦ, ਅੜੀ

- ਹੇਧ ਮਾਰਨਾ ਮੁਹਾ. ਜ਼ਿੱਦ ਕਰਨੀ, ਅੜੀ ਕਰਨਾ

- ਹੇਧਲਾ, ਵਿ. 1. ਪਿਆਰ ਕਰਨ ਵਾਲਾ; 2. ਜ਼ਿੱਦੀ, ਅੜੀਅਲ

ਹੇਧਾ, ਹੇਧੀ, ਪੁ. ਜ਼ਿੱਦੀ, ਅੜੀਅਲ

ਹੇਲਾ, ਪੁ. ਮੁੰਡਾ, ਲੜਕਾ

- ਹੇਲਾ ਹੇਲੀ ਨਾ ਹੋਣਾ, ਮੁਹਾ. ਸੰਤਾਨਹੀਣ ਹੋਣਾ, ਬੇਔਲਾਦਾ ਹੋਣਾ

ਹੇਲੀ, ਇ. ਕੁੜੀ, ਲੜਕੀ

- ਹੇਲੀ ਨਾ ਹੇਲਾ ਸਤੀ ਸਵੇਲਾ, ਅਖੌ. ਜਦੋਂ ਕੋਈ ਬਾਲ ਬੱਚੇ ਵਲੋਂ ਨਿਸਚਿੰਤ ਹੋਵੇ ਤੇ ਕੋਈ ਜਿੰਮੇਵਾਰੀ ਨਾ ਹੋਵੇ ਤਾਂ ਕਹਿੰਦੇ ਹਨ

ਹੇੜ੍ਹ ਇ. ਕਾਮ ਦੀ ਇੱਛਾ, ਕਾਮ ਚੇਸ਼ਟਾ

ਹੇੜ੍ਹੀ ਇ. ਉਹ ਸਰਕਾਰੀ ਵਲਸਟ ਜਾਂ ਵਾੜਾ ਜਿਥੇ ਲੋਕਾਂ ਦੀਆਂ ਪੈਲੀਆਂ ਵਿਚ ਪੈਣ ਵਾਲੇ ਪਸ਼ੂਆਂ ਨੂੰ ਡਕ ਦਿੰਦੇ ਹਨ, ਫਾਟਕ, ਕਾਂਜੀ, ਹੌਦ; ਪੁ. ਭੁੱਖਾ ਡੰਗਰ ਜੋ ਮੁੜ-ਮੁੜ ਫਸਲ ਖਾਣ ਲਈ ਜਾਵੇ

- ਹੇੜ੍ਹੀ ਦੇਣਾ, ਮੁਹਾ. ਫਾਟਕ ਦੇ ਦੇਣੀ

ਹੈਸ, ਕ੍ਰਿ. ਅਕ. ਹੈ, ਸੁ

ਹੈਡਾ, ਵਿ. ਇਤਨਾ, ਏਡਾ

ਹੈਲ, ਪੁ. ਰੇਹ, ਖਾਦ, ਰੂੜੀ

ਹੋਹ, ਪੜ. ਉਹ

- ਹੋਹ ਕੇ ਦੇਸੀ ਮਾਧੋ, ਜਿਨ ਪਿੰਨ ਗਲੋਲਾ ਖਾਧਾ, ਅਖੌ. ਜਦੋਂ ਕੋਈ ਆਪ ਹੀ ਮੰਗ ਕੇ ਖਾਵੇ ਉਹ ਦੂਜਿਆਂ ਨੂੰ ਕੀ ਦੇ ਸਕਦਾ ਹੈ ਤਾਂ ਕਹਿੰਦੇ ਹਨ

ਹੋਹਦਾ ਵਿ. ਉਹਦਾ, ਉਸਦਾ

ਹੋਹੋਂ ਪੜ. ਉਹੋ, ਉਹੀ

ਹੋਕਰਾ, ਪੁ. ਹੋਕਾ

ਹੋਗਾਨਣਾ, ਕ੍ਰਿ. ਅਕ. ਗਿੱਦੜ ਵਾਂਗ ਬੋਲਣਾ, ਹਵਾਂਕਣਾ

ਹੋਛਾ ਵਿ. ਤੁੱਛ, ਕਮੀਨਾ, ਘਟੀਆ

- ਹੋਛਾ ਕੇ ਸਵਾਰੇ, ਹਿਕ ਵਾਰ ਸਵਾਰੈ ਸੋ ਵਾਰ ਪਤਾਰੈ ਅਖੌ. ਜਦੋਂ ਕੋਈ ਕਿਸੇ ਤੇ ਅਹਿਸਾਨ ਕਰਕੇ ਉਸ ਨੂੰ ਬਾਰ ਬਾਰ ਜਤਾਵੇ ਤਾਂ ਕਹਿੰਦੇ ਹਨ

ਹੋਠੀ, ਵਿ. ਪੁ. ਵੱਡੇ ਬੁਲ੍ਹਾਂ ਵਾਲਾ, ਓਠੀ,

ਹੋਣੀ, ਪੜ, ਹੋਰੀ

ਹੋਤਰ, ਪੁ. ਜੀਰੀ ਦਾ ਖੇਤ

- ਹੋਤਰ ਲਾਣਾ, ਮੁਹਾ. ਜੀਰੀ ਦੇ ਖੇਤ ਨੂੰ ਪਾਣੀ ਲਾਉਣਾ

ਹੋਦਰੇ, ਕ੍ਰਿ. ਵਿ. ਹੋਰ ਦਰੇ, ਹੋਰ ਪਾਸੇ, ਕਿਸੇ ਦੂਸਰੇ ਪਾਸੇ

ਹੋਰਸ, ਪੜ. ਹੋਰ, ਹੋਰ ਕੋਈ, ਦੂਜਾ ਕੋਈ

ਹੌਂਦਲ, ਵਿ. ਪੁ. ਕਿਸੇ ਦੀਆਂ ਦੋ ਚਾਰ ਪਿਆਰ ਦੀਆਂ ਗੱਲਾਂ ਵਿਚ ਆ ਜਾਣ ਵਾਲਾ, ਦੂਜੇ ਤੇ ਝੱਟ ਫਿਸ ਜਾਣ ਵਾਲਾ

ਹੌਧਰ, ਕ੍ਰਿ. ਵਿ. ਉਧੱਰ, ਉਸ ਪਾਸੇ

ਹੌਲ, ਪੁ. ਬੋਝ ਘੱਟ ਹੋਣ ਦਾ ਭਾਵ, ਹੌਲਾਪਣ, ਹਲਕਾਪਨ

## ਕ

ਕਉੜ, ਇ. ਕੌੜਾ ਹੋਣ ਦਾ ਭਾਵ , ਕੌੜ

ਕਈਂ, ਪੜ. 1. ਕਈ; ਅਵ. 2. ਕਾਈ, ਕੁਝ

ਕਸ, ਪੁ. 1. ਬਰਸਾਤੀ ਨਾਲਾ; 2. ਰੇਤਲਾ ਥਾਂ, ਵੱਡਾ ਨਾਲਾ ਜੋ ਦਰਿਆ ਵਿਚੋਂ ਨਿਕਲਿਆ ਹੋਵੇ ਜਾਂ ਵੱਡੀ ਬੰਨ੍ਹ; 3. ਸੂਆਂ ਦਾ ਖੁਸ਼ਕ ਹਿੱਸਾ; 4. ਤਾਪ ਜਾਂ ਬੁਖਾਰ; 5. ਕਮੀ, ਘਾਟਾ; 6. ਮੈਲ (ਗੰਨੇ ਆਦਿ ਦੀ); 7. ਜ਼ਹਿਰੀਲੀ ਲਾਗ ਜਿਵੇਂ ਪਿੱਤਲ ਦੇ ਭਾਂਡੇ ਵਿਚ ਦਹੀਂ ਪਾਉਣ ਨਾਲ ਕਸ ਘੁਲ ਜਾਂਦੀ ਹੈ

- ਕਸ ਲੱਗਣਾ, ਮੁਹਾ. ਘਾਟਾ ਪੈਣਾ, ਨੁਕਸਾਨ ਹੋਣਾ

ਕਸਕਾਸ, ਇ. ਖਸ਼ਖਾਸ਼

ਕਸ਼ਬੋ, ਇ. ਖੁਸ਼ਬੋ, ਵਾਸ਼ਨਾ

ਕਸ਼ਾਲਾ, ਵਿ. ਕਸੈਲਾ, ਕੌੜਾ

ਕੱਸੀ, ਇ. ਛੋਟਾ ਕੱਸ, ਛੋਟੀ ਛੱਪੜੀ

- ਕੱਸੀ ਬਾਹੁਣਾ, ਮੁਹਾ. ਜੰਗਲ ਜਾਣਾ

- ਕੱਸੀ ਵੰਜਣਾ, ਮੁਹਾ. ਕੱਸੀ ਬਾਹੁਣਾ, ਜੰਗਲ ਜਾਣਾ

ਕਹਾਰੀ, ਇ. ਕਹਿਰ: "ਸਿਰ ਤੇਰੇ ਪਰ ਐਡ ਕਹਾਰੀ, ਦਿਸੈ ਇਹ ਤੱਕ ਮਰਦਾ" (ਸੈਫ਼.)

ਕਹਿ, ਪੜ. ਕੀ

ਕਹਿੰ, ਪੜ. ਕਿਸ, ਕੀਹਨੇ, ਕਿਸ ਨੇ

ਕਹਿੰਡਾ, ਪੜ, ਕਿਸ ਦਾ

ਕਹਿਣ, ਇ. ਛਪਾਕੀ, ਰਗਪਿੱਤੀ

ਕਹਿਰ, ਪੁ. ਗੁੱਸਾ, ਰੋਹ

- ਕਹਿਰ ਅਸ਼ਨਾ (ਅੱਛਣਾ), ਮੁਹਾ. ਕਹਿਰ ਚੜ੍ਹਨਾ, ਗੁੱਸਾ ਚੜ੍ਹਨਾ

- ਕਹਿਰ ਹੋਈ ਗਸ਼ਨਾ (ਗੱਛਣਾ), ਮੁਹਾ. ਕਹਿਰ ਹੋ ਜਾਣਾ , ਗਜ਼ਬ ਹੋ ਜਾਣਾ

- ਕਹਿਰਾਂ ਹਸ਼ਰਾ ਨਾ, ਕਹਿਰਾਂ ਜ਼ਹਿਰਾਂ ਨਾ, ਵਿ. ਕਹਿਰ ਦਾ, ਬਹੁਤ ਕਹਿਰ ਵਾਲਾ

ਕਹੀ, ਅਵ. ਕਿਸੇ , ਕਿਤੇ, ਕੋਈ

- ਕਹੀਂ ਅੱਡੇ ਖਾਤੇ ਲੱਗਣਾ, ਮੁਹਾ. ਕਿਸੇ ਬੰਨੇ ਲਗਣਾ

ਕਹੂ, ਪੁ. ਕਊ, ਇਕ ਪ੍ਰਕਾਰ ਦਾ ਪਹਾੜੀ ਬੂਟਾ ਜਿਸਦੀ ਲੱਕੜ ਪਲਾਹ ਅਤੇ ਸੁਨੱਬੇ ਨਾਲੋਂ ਸਖਤ ਹੁੰਦੀ ਹੈ

ਕਹੂਟਾ, ਪੁ. ਜ਼ਿਲਾ ਰਾਵਲਪਿੰਡੀ ਦੀ ਇਕ ਤਸੀਲ

ਕਕਰਾ, ਪੁ. ਕਣਕ ਦੇ ਪੂਲਿਆਂ ਦਾਂ ਢੇਰ ਜੋ ਗਾਹ ਵੇਲੇ ਖਿਲੇਰਿਆ ਜਾਦਾਂ ਹੈ

ਕਕਰੀਂ, ਇ. ਕੋਰੇ ਦੀ ਭੂਰ

ਕਕੜੀ, ਇ. ਪਹਾੜੀ ਖੀਰਾ

ਕੱਕਾ, ਵਿ. ਭੂਰਾ

- ਕੱਕਾ ਬੂਹਾ, ਵਿ. ਕੱਕਿਆਂ ਵਾਲਾਂ ਵਾਲਾ, ਭੂਰੇ ਵਾਲਾਂ ਵਾਲਾ

- ਕੱਕੀ ਪਿਹਲੀ ਇ. ਕੱਕੀ ਕੀੜੀ, ਭੂਰੇ ਮੂੰਹ ਵਾਲੀ ਕੀੜੀ

ਕਕੋਹ, ਪੁ. ਇਕ ਫੁਲ ਦਾ ਨਾਂ

ਕਕੋੜਾ, ਪੁ. ਕਰੇਲਾ (ਜੰਗਲੀ)

ਕੱਖ, ਪੁ. 1. ਸੁੱਕਾ ਘਾਹ, ਘਾਹ; 2. ਤੀਲਾ, ਡੱਕਾ

- ਕੱਖ ਰਹੀ ਜਾਣੇ, ਮੁਹਾ. ਇਜ਼ਤ ਰਹਿ ਜਾਣੀ

- ਕੱਖ ਰਖਣੀ ਲੈਣੇ, ਮੁਹਾ. ਇੱਜ਼ਤ ਰਖਣਾ, ਪਤ ਰਖ ਲੈਣਾ

- ਕੱਖਾ ਬਾਝ ਨਾ ਝੁਗੜੀ, ਰੁੱਖਾਂ ਬਾਝ ਨਾ ਛਾਉਂ, ਅੰਬੜੀ ਬਾਝ ਕੁਝ ਨਾ ਜਾਈਆਂ ਤੇ ਬਾਬਲ ਬਾਝ ਨਾਂ ਥਾਉਂ ਅਖੌ.ਜਦੋਂ ਇਹ ਦੱਸਣਾ ਹੋਏ ਕਿ ਮਾਂ ਪਿਉ ਦੇ ਹੁੰਦੇ ਹੀ ਧੀਆਂ ਨੂੰ ਪੇਕੇ ਘਰ ਵਿਚ ਜ਼ਿਆਦਾ ਮਾਣ ਮਿਲਦਾ ਹੈ, ਤਾਂ ਕਹਿੰਦੇ ਹਨ

ਕੱਘਾ, ਪੁ. ਕੰਘਾ

- ਕੰਘਾ ਹੋਈ (ਗਸ਼ਣਾ) ਗੱਛਣਾ, ਕੰਘਾ ਹੋਈ ਵੰਞਣਾ, ਮੁਹਾ. ਕੰਘਾ ਹੋ ਜਾਣਾ, ਨੁਕਸਾਨ ਹੋਣਾ

- ਕੱਘਾ ਕਰੀ ਛੋੜਨਾ, ਮੁਹਾ. ਕੰਘਾ ਕਰ ਛੱਡਣਾ, ਨੁਕਸਾਨ ਕਰ ਦੇਣਾ,

- ਕੱਘਾ ਕਰੀ ਜਾਣਾ, ਕੰਘਾ ਕਰੀ ਜਾਣਾ, ਮੁਹਾ. ਕੰਘਾ ਕਰ ਜਾਣਾ, ਨੁਕਸਾਨ ਕਰ ਦੇਣਾ

- ਕੱਘੀ, ਇ. ਕੰਘੀ

ਕੱਚ, ਪੁ. ਝੂਠ

ਕੱਚਰ, ਇ. ਖੱਚਰ , ਵਿ. ਸ਼ੈਤਾਨੀਆਂ ਕਰਨ ਵਾਲਾ, ਸ਼ਰਾਰਤੀ

- ਕੱਚਰ ਪੁਣਾ, ਪੁ. ਖੱਚਰ ਪੁਣਾ, ਸ਼ੈਤਾਨੀ , ਸ਼ਰਾਰਤ

- ਕੱਚਰ ਪਾਤਰੀ, ਇ. ਖੱਚਰ ਪਾਤਰੀ, ਸ਼ਰਾਰਤ

- ਕੱਚਰ ਪਾਤਰੀਆ, ਪੁ. ਖੱਚਰ ਪਾਤਰੀਆ, ਸ਼ੈਤਾਨੀਆਂ ਕਰਨ ਵਾਲਾ ਵਿਅਕਤੀ

ਕਚਰਾ, ਪੁ. ਕੱਚਾ ਖਰਬੂਜ਼ਾ

- ਕਚਰੀ, ਇ. 1. ਕੱਚਾ ਛੋਟਾ ਖ਼ਰਬੂਜ਼ਾ; 2. ਕੱਚੀ ਛੋਟੀ ਖਖੜੀ

ਕਚਰੋਟਾ, ਪੁ. ਖਚਰੋਟਾ, ਬਹੁਤ ਵੱਡੀ ਮੋਟੀ ਰੋਟੀ, ਮੰਨ

- ਕਚਰੋਟੀ, ਇ. ਖਚਰੋਟੀ, ਬਹੁਤ ਵੱਡੀ ਮੋਟੀ ਰੋਟੀ

ਕੱਚਾ, ਵਿ. ਲਵਾ, ਕੂਲਾ

- ਕੱਚਾ ਕਲਾਹ, ਕੱਚਾ ਘਚਾਹ, ਵਿ. ਕੱਚਾ ਚਰਾਂਦ, ਬਹੁਤ ਕੱਚਾ

ਕੰਚਾ, ਪੁ. ਬੰਟਾ

ਕਚਾਵਾ, ਪੁ. ਊਠ ਦਾ ਹੌਦਾ ਜੋ ਸੰਦੂਕੀ ਸ਼ਕਲ ਦਾ ਹੁੰਦਾ ਹੈ ਤੇ ਜਿਸ ਵਿਚ ਸਵਾਰੀਆਂ ਬੈਠ ਸਕਦੀਆਂ ਹਨ

ਕੱਚੀ, ਇ. ਅੱਧੀ ਪੜੋਪੀ , ਲਵੀ, ਵਿ. ਬਹੁਤ ਕੱਚੀ

ਕਚੀਚੀ, ਇ. ਗੁੱਸੇ ਵਿਚ ਦੰਦਾ ਦੇ ਦੋਏ ਪੀੜ ਆਪੇ ਵਿਚ ਘੁੱਟੇ ਹੋਣ ਦੀ ਹਾਲਤ

ਕਚੌੜੀ, ਇ. ਕਚੌਰੀ

ਕਛਲਾੜੀ, ਇ. ਕਛਰਾਂਲੀ, ਕੱਛ ਵਿਚ ਨਿਕਲਣ ਵਾਲਾ ਫੋੜਾ

ਕਛੋਪੜਾ, ਪੁ. ਕੱਛੂ ਕੁੰਮਾ, ਕਰੜੀ ਪਿੱਠ ਵਾਲਾ ਪਾਣੀ ਦਾ ਇਕ ਜੀਵ

ਕੰਜਰੀ, ਇ. ਤਿਤਲੀ

ਕੰਜਰੀ ਠੱਪਾ, ਪੁ. ਇਕ ਪ੍ਰਕਾਰ ਦਾ ਚਾਂਦੀ ਦਾ ਚੂੜਾ

ਕਜੋੜੀ, ਇ. ਕਜੋੜ, ਬੇਜੋੜ,ਅਨਜੋੜ

ਕਟੱਕ, ਇ. ਫੌਜ ਜਾਂ ਦਲ

- ਕਟਕਾਂ ਨਾ, ਵਿ. ਗਜ਼ਬ ਦਾ, ਕਹਿਰਾਂ ਦਾ, ਬੇਅੰਤ, ਬੇਸ਼ੁਮਾਰ

ਕਟਵਾ, ਪੁ. ਵੱਡਾ ਪਤੀਲਾ, ਕੁੰਨਾ

- ਕਟਵੀ, ਪੁ. ਕੁੰਨੀ, ਹਾਂਡੀ, ਇ. ਰਿੰਨਣ ਪਕਾਉਣ ਦਾ ਮਿੱਟੀ ਦਾ ਭਾਂਡਾ

ਕਟਾਸ, ਪੁ. ਜਿਹਲਮ ਦੇ ਜ਼ਿਲੇ ਵਿਚ ਇਕ ਤੀਰਥ ਜਿੱਥੋਂ ਪਾਣੀ ਦਾ ਇਕ ਕੁਦਰਤੀ ਪ੍ਰਵਾਹ ਨਿਕਲਦਾ ਹੈ। ਇਸ ਥਾਂ ਵਿਸਾਖੀ ਦਾ ਮੇਲਾ ਲਗਦਾ ਹੈ। ਇਸ ਨੂੰ ਕਟਾਸ -ਰਾਜ ਵੀ ਕਹਿੰਦੇ ਹਨ

ਕੱਠਾ, ਪੁ. ਚਸ਼ਮੇ ਵਿੱਚੋਂ ਨਿਕਲ ਕੇ ਵਗ ਰਹੇ ਪਾਣੀ ਦੀ ਕਾਫੀ ਵੱਡੀ ਧਾਰਾ, ਪਹਾੜੀ ਨਾਲਾ

ਕੱਠਾਣੂੰ, ਪੁ. ਖੰਭਾਂ ਵਾਲੇ ਕੀੜੇ, ਭਮੱਕੜ

ਕਠਾੜ, ਪੁ. ਕਾਠ ਦਾ ਭੜੋਲਾ

ਕਠੂ, ਵਿ. ਪੁ. ਪੱਤੇਬਾਜ਼

ਕੰਡ, ਇ. 1. ਪਿੱਠ; 2. ਸਰਕੜਾ, ਜਵਾਰ, ਤੂੜੀ ਆਦਿ ਦੇ ਕਿਣਕੇ , ਲੂੰਈਂ

- ਕੰਡ ਦਈ ਗੱਛਣਾ, ਮੁਹਾ. ਕੰਡ ਦੇ ਜਾਣਾ, ਪਿੱਠ ਵਿਖਾਉਣਾ, ਭੱਜ ਜਾਣਾ

- ਕੰਡ ਦੇ ਵੰਜਣਾ, ਮੁਹਾ. ਪਿੱਠ ਦੇ ਜਾਣਾ, ਪਿੱਠ ਵਿਖਾਉਣਾ, ਭੱਜ ਜਾਣਾ

- ਕੰਡ ਫੇਰਨੀ, ਕੰਡ ਵਿਖਾਉਣੀ, ਕੰਡ ਦੇਈ ਗੱਛਣਾ, ਮੁਹਾ. ਜ਼ਬਾਨ ਤੋਂ ਫਿਰ ਜਾਣਾ, ਮੂੰਹ ਮੋੜ ਲੈਣਾ

- ਕੰਡ ਲਗਣੀ, ਮੁਹਾ. ਹਾਰ ਜਾਣਾ, ਪਿੱਠ ਲਗ ਜਾਣਾ

- ਕੰਡ ਲੜਨੀ, ਮੁਹਾ. ਦੁੱਖੀ ਹੋਣਾ

- ਕੰਡ ਲਾਉਣੀ, ਮੁਹਾ. ਹਰਾ ਦੇਣਾ,ਪਿੱਠ ਲਗਾ ਦੇਣਾ

- ਕੰਡ ਵਲਾਈ ਗੱਛਣਾ, ਮੁਹਾ. ਕੰਡ ਦੇ ਜਾਣਾ, ਪਿੱਠ ਦਿਖਾ ਜਾਣਾ

- ਕੰਡੀ, ਇ. ਕੰਡ, ਪਿੱਠ

- ਕੰਡੀ ਹੋਣਾ, ਮੁਹਾ. ਕੰਡ ਪਿੱਛੇ ਹੋਣਾ, ਕਿਸੇ ਦਾ ਹਮਾਇਤੀ ਹੋਣਾ, ਕਿਸੇ ਦੀ ਮਦਦ ਤੇ ਹੋਣਾ

- ਕੰਡੀਤਾ, ਕ੍ਰਿ. ਵਿ. ਕੰਡ ਦੇ ਕੇ

- ਕੰਡੀ ਤੇ ਹੱਥ ਫੇਰਨਾ, ਮੁਹਾ. ਪਿਆਰ ਦੇਣਾ, ਥਾਪੜੀ ਦੇਣੀ

- ਕੰਡੀ ਤੇ ਹੋਣਾ, ਕੰਡ ਠੋਕਣੀ, ਮੁਹਾ. ਕੰਡੀ ਹੋਣਾ, ਮਦਦ ਕਰਨੀ, ਸਹਾਇਕ ਹੋਣਾ, ਮਦਦਗਾਰ ਹੋਣਾ

- ਕੰਡੀ ਭਾਰ, ਕ੍ਰਿ. ਵਿ. ਕੰਡ ਪਰਨੇ, ਪਿੱਠ ਭਾਰ

- ਕੰਡੀ ਭਾਰ ਸੁਟਣਾ, ਮੁਹਾ. ਪਿੱਠ ਪਰਨੇ ਸੁਟਣਾ , ਪਿੱਠ ਭਾਰ ਸੁੱਟਣਾ

ਕੰਢਲਾ, ਵਿ. ਕੰਢੇ ਦਾ, ਕੰਢੇ ਉਤਲਾ, ਕੰਢੇ ਵਾਲਾ, ਪੁ. ਮਰਦਾਂ ਦੇ ਗਲ ਵਿਚ ਪਾਉਣ ਵਾਲਾ ਇਕ ਗਹਿਣਾ

ਕੰਢਲੀ, ਇ. 1. ਤੀਵੀਆਂ ਦੇ ਗਲ ਦਾ ਇਕ ਗਹਿਣਾ; 2. ਕੁੱਤੇ ਦੇ ਗਲ ਦਾ ਪਟਾ

- ਕੰਢਲੀ ਪਾਣੀ, ਮੁਹਾ. ਮੂੰਹ ਲਗਾਮ ਦੇਣੀ, ਨਕੇਲ ਪਾਉਣਾ

ਕੰਢੀ, ਇ. ਕੰਢਲੀ

- ਕੰਢੀ ਲਾਹੁਣੀ, ਮੁਹਾ. ਕੰਠੀ ਲਾਹੁਣਾ, ਧਨ ਮਾਲ ਖੋਹ ਲੈਣਾ

ਕਣ, ਪੁ. ਪਾਣੀ ਦਾ ਕਤਰਾ, (ਹਿੱਸਾ)

ਕਣਨਾ, ਕ੍ਰਿ. ਸਕ, ਕਣ ਕਣ ਕਰਨਾ

ਕਣਾ, ਪੁ. 1. ਨਾੜਾ, 2. ਇਮਾਰਤਾਂ ਦੀ ਨੀਂਹ

ਕਤੂਰਾ, ਵਿ. ਕਸੂਤਾ, ਕੁੱਹਥੜਾ, ਬੇਢੱਬਾ

ਕੱਤਰੀ, ਵਿ. ਇੱਕਤੀ, ਇਕ ਅਤੇ ਤੀਹ

ਕਤਰੀਆ, ਵਿ. ਇੱਕਤੀਆ, ਇੱਕਤੀਵਾਂ

ਕਤਲੰਮਾ, ਪੁ. 1. ਮੈਦੇ ਦੀ ਮੋਟੀ ਸਲੂਣੀ ਪੂਰੀ; 2. ਮੈਦੇ ਦਾ ਲੂਣਾ ਰੋਟ; 3.ਵੱਡੀ ਮੱਠੀ

ਕਤਾਵਣੀ, ਇ. ਕਤਾਈ

ਕੱਤੀ, ਇ. ਬਲੌਰਾਂ ਨਾਲ ਖੇਡਦਿਆਂ ਹੱਥ ਵਾਲੇ ਬਲੌਰ ਨੂੰ ਸੁੱਟਣ ਦੀ ਇਕ ਅਜਿਹੀ ਵਿਉਂਤ ਕਿ ਸਾਹਮਣੇ ਬਲੌਰ ਨੂੰ ਲਗ ਕੇ ਉਹ ਫਿਰ ਪਿਛੇ ਵਲ ਵਾਪਸ ਮੁੜ ਆਵੇ

- ਪਿੱਲਾ ਕੱਤੀ, ਇ. ਕੱਤੀ (ਲਾ.ਕ੍ਰਿ. ਕੱਢਣੀ)

ਕਥੜੀ, ਇ. ਹਰੇ ਪੱਤਿਆਂ ਵਾਲੀ ਪਹਾੜੀ ਬੂਟੀ ਜਿਸ ਦਾ ਸਾਗ ਬਣਦਾ ਹੈ

ਕਥਾਈਉਂ, ਕ੍ਰਿ. ਵਿ. ਕਿਥਾਂਈਉਂ, ਕਿਧਰੋਂ, ਕਿਥੋਂ

ਕੱਥੀ, ਇ. ਹਰਮਲ ਵਰਗਾ ਇਕ ਘਾਹ

ਕੱਦਣ, ਕ੍ਰਿ. ਵਿ. ਕਦੋਂ, ਕਿਸ ਦਿਨ

ਕੱਦਣੇ, ਵਿ. ਕਦੋਂ , ਬਹੁਤ ਦੇਰ

ਕਦਮ, ਪੁ. ਤੁਰਨ ਸਮੇਂ ਪਿਛਲੇ ਪੈਰ ਤੋਂ ਅਗਲੇ ਪੈਰ ਤਕ ਦਾ ਫਾਸਲਾ, ਉਲਾਂਘ, ਡਿੰਗ

- ਕਦਮ ਕਰਨਾ, ਮੁਹਾ. ਛੇਤੀ ਛੇਤੀ ਤੁਰਨਾ, ਪੈਰ ਪੁੱਟਣਾ

[illegible]ੀਂ, ਕ੍ਰਿ. ਵਿ. ਕਦਮਾਂ ਤੇ, ਪੈਦਲ , ਪੈਰੀਂ

[illegible]ੀਂ, ਕ੍ਰਿ. ਵਿ. ਕਦੋਂ ਦਾ, ਕਿਸ ਵਕਤ ਦਾ

ਕਦੂਰ, ਇ. ਕਦਰ, ਇਜ਼ਤ [illegible]

ਕਦੂੰ, ਕ੍ਰਿ. ਵਿ. ਕਦੋਂ, ਕਿਸੇ ਵੇਲ

ਕੱਦੂੰ, ਪੁ. ਕੱਦੂ

ਕੰਦੂਰੀ, ਇ. ਰੋਟੀਆਂ ਲਪੇਟਨ ਲਈ ਛਾਪੇਦਾਰ ਪੋਣਾ

ਕਦੇ, ਕ੍ਰਿ. ਵਿ. ਕਿਸੇ ਵੇਲੇ , ਕਦੇ, ਕਦੀਂ

- ਕਦੇ ਤੈਰੀਆਂ ਕਦੇ ਮੈਰੀਆਂ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਸਮਾਂ ਸਦਾਂ ਇਕੋ ਜਿਹਾ ਨਹੀਂ ਰਹਿੰਦਾ ਤਾਂ ਕਹਿੰਦੇ ਹਨ

ਕੱਦੇ, ਪੁ. ਕੱਦ

- ਕੱਦੇ ਉਪੱਰ ਲੱਦ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਖਰਚ ਆਪਣੀ ਸਮਰੱਥਾ ਅਨੁਸਾਰ ਕਰਨਾ ਚਾਹੀਦਾ ਹੈ ਤਾਂ ਕਹਿੰਦੇ ਹਨ

[illegible]ੋਕਣਾ, ਕਦੋਕਾ, ਕ੍ਰਿ. ਵਿ. ਕਦੋ ਦਾ , ਕਿਸੇ ਵੇਲੇ ਦਾ

ਕਦੌਂ, ਕਦੇ

ਕਧ, ਇ. ਕੰਧ

ਕੱਧ, ਇ. ਕੰਧ, ਦੀਵਾਰ

- ਕੱਧ (ਕੰਧੀ) ਉਹਲੇ ਕੰਧਾਰ ਉਹਲੇ ਕੱਧੇ ਪਿੱਛੈ ਕੰਧਾਰ, ਅਖੌ. ਅੱਖ ਉਹਲੇ , ਪਹਾੜ ਉਹਲੇ ਕੋਈ ਚੀਜ਼ ਦੁਰਲਭ ਜਾਂ ਪਹੁੰਚ ਤੋਂ ਪਰੇ ਹੋਵੇ ਤਾਂ ਕਹਿੰਦੇ ਹਨ

- ਕਧ ਖਾਧੀ ਆਲਿਆਂ, ਘਰ ਖਾਧਾ ਸਾਲਿਆਂ, ਅਖੌ. ਕੰਧ ਆਲਿਆਂ ਦੇ ਕਾਰਣ ਕਮਜ਼ੋਰ ਹੋ ਜਾਂਦੀ ਹੈ ਤੇ ਘਰ ਸਾਲਿਆਂ ਦੀ ਲੁੱਟ ਖਸੁਟ ਦੇ ਕਾਰਨ ਤਬਾਹ ਹੋ ਜਾਂਦਾ ਹੈ ਤਾਂ ਕਹਿੰਦੇ ਹਨ

- ਕਧਾ ਦੇ ਵੀ ਕੰਨ ਹੁੰਨੇ ਨੁ, ਅਖੌ. ਭੇਤ ਦੀ ਗੱਲ ਹੋਲੀ ਆਵਾਜ਼ ਨਾਲ ਕਰਨੀ ਚਾਹੀਦੀ ਹੈ, ਹੋ ਸਕਦਾ ਹੈ ਕੰਧ ਦੇ ਪਿੱਛੇ ਕੋਈ ਕੰਨ ਲਾ ਕੇ ਸੁਣਦਾ ਹੋਏ

- ਕੱਧੀ, ਇ. ਕੰਧੀ

- ਕੱਧੀ ਨੀ ਦੌੜ, ਇ. ਕੰਧੇ ਦੀ ਦੌੜ, ਘੱਟ ਵਸੀਲਾ, ਬਹੁਤ ਹੀ ਸੀਮਤ ਵਸੀਲਾ

- ਕੱਧੇ ਨੀ ਕੱਧ ਹੋਈ ਜਾਣਾ, ਮੁਹਾ. ਹਿਲਣੋਂ ਜੁਲਣੋਂ ਰਹਿ ਜਾਣਾ, ਬਿਲਕੁਲ ਸੁੰਨ ਹੋ ਜਾਣਾ

- ਕਧੇ ਨੀ ਦੌੜ, ਇ. ਬਹੁਤ ਹੀ ਸੀਮਤ ਵਸੀਲਾ

ਕੰਨ, ਪੁ. ਸਰੀਰ ਦਾ ਉਹ ਅੰਗ ਜਿਸ ਨਾਲ ਸੁਣਿਆ ਜਾਂਦਾ ਹੈ

- ਕੰਨ ਸੱਟੀ ਛੋੜਨਾ, ਮੁਹਾ. ਰੋਹਬ ਹੇਠ ਆ ਜਾਣਾ, ਦਬਦਬਾ ਮੰਨ ਲੈਣਾ

- ਕਨਸਲ[illegible], ਇ. ਚੁਤਾਲੀ ਪੈਰਾਂ ਵਾਲਾ ਇਕ ਕੀੜਾ, ਕਨਖਜੂਰਾ, ਕਨਕੋਲ

- ਕੰਨ [illegible], ਵਿ. ਪੁ. ਜੋ ਸੁਣ ਕੇ ਧਿਆਨ ਨਾ ਦੇਵੇ, ਅਣਸੁਣੀ ਕਰਨ ਵਾਲਾ

- ਕੰਨ ਕ[illegible], ਵਿ. ਚਾਲਾਕ ਤੇ ਚੁਸਤ ਵਿਅਕਤੀ

- ਕਨ ਕੱਪ [illegible], ਅਖੌ. ਜਦੋਂ ਕੋਈ ਆਪਣੀ ਗਲਤੀ ਜਾਂ ਕਮਜ਼ੋਰੀ ਦਾ ਬੁਰੀ ਤਰਾਂ ਅਹਿਸਾਸ ਕਰੇ ਤਾਂ ਕਹਿੰਦੇ ਹਨ

- ਕੰਨ ਕੱਪਾ, ਵਿ. ਜਿਸ ਦਾ ਇਕ ਕੰਨ ਕਟਿਆ ਹੋਵੇ, ਕੰਨ ਕਟਾ

- ਕੰਨ ਕਾਲੇ ਹੋਈ ਜਾਣੇ, ਮੁਹਾ. ਬਦਨਾਮੀ ਹੋਣਾ, ਬੇਇਜ਼ਤੀ ਹੋਣਾ,

- ਕੰਨ ਕੁਰਲ, ਕੰਨ ਕੁਰੁਲ, ਇ. ਕੰਨ -ਖਜੂਰਾ, ਕਨਕੋਲ

- ਕੰਨ ਗਦੜੇ, ਪੁ.(ਬ.ਵ.) ਕੰਨ ਦੇ ਕੀੜੇ

- ਕੰਨ ਗਦੜੇ ਪੈਣੇ, ਮੁਹਾ. ਕੰਨਾਂ ਵਿਚ ਨਿੱਕੇ ਨਿੱਕੇ ਕੀੜੇ ਪੈ ਜਾਣੇ

- ਕੰਨ ਘੁੱਤ, ਕੰਨ ਘੁਰਲ ਪੁ. ਕੰਨ ਖਜੂਰਾ, ਕਨਕੋਲ

- ਕੰਨ ਘੁਰਲ, ਪੁ. ਕੰਨ ਖਜੂਰਾ

- ਕੰਨ ਘੇਸਾ, ਪੁ. ਸੁਣ ਕੇ ਪਰਵਾਹ ਨਾ ਕਰਨ ਵਾਲਾ ਵਿਅਕਤੀ, ਘੇਸਲ ਮਾਰਨ ਵਾਲਾ ਵਿਅਕਤੀ

- ਕੰਨ ਛਿਕਣੇ, ਮੁਹਾ. ਕੰਨ ਖਿੱਚਣੇ, ਤਾੜਨਾ ਕਰਨੀ, ਝਿੜਕਣਾ

- ਕੰਨ ਤ੍ਰੂੜੇ, ਪੁ.(ਬ.ਵ.) ਕੰਨ ਪੇੜੇ (ਕੰਨਾਂ ਦੀ ਬਿਮਾਰੀ)

- ਕੰਨਤੜੇ, ਪੁ. (ਬ.ਵ.) ਕੰਨ-ਪੇੜੇ

- ਕੰਨ ਪਲੇਟੀ ਘਿੰਨਣੇ, ਮੁਹਾ. ਕੰਨ ਵਲ੍ਹੇਟ ਕੇ ਚਲੇ ਜਾਣਾ, ਸੁਣੀ ਅਣਸੁਣੀ ਕਰ ਜਾਣਾ

- ਕੰਨ ਪਿਹਲੇ, ਕੰਨ ਪੇਹੜੇ, ਪੁ. (ਬ.ਵ) ਕੰਨ-ਪੇੜੇ

| | |
|---|---|
| - ਕੰਨ ਭਲੇਟੀ ਘਿੰਨਣੇ, | ਮੁਹਾ. ਕੰਨ ਪਲੇਟੀ ਘਿੰਨਣੇ, ਕਿਸੇ ਦੀ ਗੱਲ ਨਾ ਸੁਣਨੀ, ਕੰਨ ਬਲ੍ਹੇਟਣੇ |
| - ਕੰਨਾਂ ਘੋੜਾ ਕੁੱਰ, ਕੰਨਾਂ ਘੋੜੇ ਕੁੱਰ, | ਪੁ. ਕੰਨ ਮੁੰਨਾ ਕੁੱਰਰ, ਬੱਚੇ ਦੇ ਕੰਨ ਵਿਚ 'ਕੰਨਾ ਮੁੰਨਾ ਕੁੱਰਰ' ਕਰ ਕੇ ਬੱਚੇ ਨੂੰ ਹਸਾਉਣ ਦੀ ਖੇਡ |
| - ਕੰਨਾਂ 'ਚ ਮਾਰੀ ਛੋਡਣੀ, | ਮੁਹਾ. ਕੰਨਾਂ ਰੋੜੇ ਮਾਰ ਛੱਡਣਾ, ਸੁਣੀ ਅਣਸੁਣੀ ਕਰਨਾ, ਕੰਨਾ ਮੋਢਾ ਮਾਰਨਾ |
| - ਕੰਨਾਂ ਤੋੜੀ ਹੋਣਾ, | ਮੁਹਾ. ਮੂੰਹ ਫਟ ਹੋਣ, ਬੜਬੋਲਾ ਹੋਣਾ |
| - ਕੰਨਾ ਨਾ ਕੱਚਾ , | ਵਿ. ਪੁ. ਕੰਨ ਦਾ ਕੱਚਾ, ਲਾਈ ਲੱਗ, ਕਿਸੇ ਦੀ ਗੱਲ ਤੇ ਜਲਦੀ ਵਿਸ਼ਵਾਸ਼ ਕਰ ਜਾਣ ਵਾਲਾ ਵਿਅਕਤੀ |
| - ਕੰਨਾਂ ਨੇ ਕੀੜੇ ਖਾਈ ਹਸਣਾ | ਮੁਹਾ. ਕੰਨਾਂ ਦੇ ਕੀੜੇ ਕੱਢ ਖਾਣਾ, ਬਹੁਤ ਜ਼ਿਆਦਾ ਰੌਲਾ ਪੈਣਾ |
| - ਕੰਨੈ 'ਚ ਬਾਹਣਾ, | ਮੁਹਾ. ਸਹਿਜੇ ਹੀ ਸੁਣਾਉਣਾ, ਕੰਨਾਂ ਵਿਚੋਂ ਦੀ ਕੱਢਣਾ, ਸਹਿਜ ਸੁਭਾ ਇਤਲਾਹ ਦੇ ਦੇਣਾ |
| ਕਨਾਵੇਜ਼, ਕਨਾਵੇਦ | ਇ. ਇਕ ਪ੍ਰਕਾਰ ਦਾ ਚਮਕਦਾਰ ਰੇਸ਼ਮੀ ਕਪੜਾ ਜੋ ਦਰਿਆਈ ਦੀ ਕਿਸਮ ਵਿਚੋਂ ਹੈ |
| ਕੰਨੀ, | ਇ. ਕਿਨਾਰਾ, ਕੰਢਾ |
| - ਕੰਨੀ-ਕੱਟ, | ਵਿ. ਉਹ ਕਪੜਾ ਜਿਸ ਦੇ ਕਿਨਾਰੇ ਜਾਂ ਕੰਨੀ ਵਿਚੋਂ ਧਾਗੇ ਨਿਕਲਦੇ ਹੋਣ ਜਾਂ ਕੰਨੀ ਫਟੀ ਹੋਵੇ |
| - ਕੰਨੀ ਕਿਨਾਰੇ, ਕੰਨੀ ਕਨੌਰ ਲੈ, | ਕ੍ਰਿ. ਵਿ. ਇਕ ਪਾਸੇ,ਲਾਂਭੇ |
| ਕਨੂਲੀ, | ਇ. ਕੰਨ ਦਾ ਬਾਹਰਲਾ ਸੁਰਾਖ਼ ਜਿਸ ਵਿਚ ਮੈਲ ਜਮ ਜਾਂਦੀ ਹੈ, ਕਨੂਣੀ |
| ਕਨੋਲਾ, | ਪੁ. ਮਧਾਣੀ |
| ਕਨੌੜਾ, | ਪੁ. ਨੱਕ ਦੀ ਜੀਜੀ, ਨੱਕ ਵਿਚੋਂ ਨਿਕਲਣ ਵਾਲੀ ਸੁੱਕੀ ਮੈਲ |
| ਕੱਪ, | ਇ. 1. ਗੋਈ ਹੋਈ ਮਿੱਟੀ ਦੀ ਘਾਣੀ ਨੂੰ ਕਹੀ ਨਾਲ ਉਥਲ ਪੁਥਲ ਕਰਨ ਦਾ ਭਾਵ (ਲਾ. ਕ੍ਰਿ. ਦੇਣੀ); 2. ਮਾਰ-ਕੁਟਾਈ, ਵੱਢ-ਟੁੱਕ |
| - ਕੱਪ ਧਰਨੀ, | ਮੁਹਾ. ਲੁੱਟ ਮਚਾਉਣਾ, ਬਹੁਤ ਮੁਨਾਫਾ ਖੱਟਣਾ |
| - ਕੱਪਣਾ, | ਕ੍ਰਿ. ਸਕ. ਕੱਟਣਾ |
| - ਕੱਪੀ ਉਂਗਲੀ ਤੇ ਨਾ ਮੂਤਰਨਾ, | ਮੁਹਾ. ਵੱਢੀ ਉਂਗਲੀ ਤੇ ਨਾ ਮੂਤਨਾ, ਕੋਈ ਕੰਮ ਨਾ ਕਰਨਾ |
| **ਕੱਪੀ ਕੱਪੀ ਖਾਣਾ,** | ਮੁਹਾ. ਵੱਢ-ਵੱਢ ਖਾਣਾ |
| **ਕੱਪੀ ਕੇ (ਕੈ) ਧਰੀ ਛੋੜਣਾ, ਕੱਪੀ ਕੈ ਸਾਰੀ ਛੋੜਨਾ,** | ਮੁਹਾ. 1. ਬੁਰੀ ਤਰ੍ਹਾਂ ਨਾਲ ਠੱਗ ਲੈਣਾ, ਲੁੱਟ ਦੇਣਾ; 2. ਵੱਢ ਦੇਣਾ, ਮਾਰ ਦੇਣਾ |
| - ਕੱਪੀ ਜਾਣਾ, | ਮੁਹਾ. ਛਿੱਲ ਲਾਹੀ ਜਾਣਾ, ਲੁੱਟੀ ਜਾਣਾ |
| - ਕੱਪੀ ਮਰਨਾ, | ਮੁਹਾ. ਲੜ ਮਰਨਾ, ਵੱਢ-ਕੱਟ ਕੇ ਮਰਨਾ |
| - ਕੱਪੀ ਲੈਣਾ, | ਮੁਹਾ. ਛਿੱਲ ਲਾਹੁਣਾ, ਬਹੁਤ ਜ਼ਿਆਦਾ ਮੁਨਾਫਾ ਲੈਣਾ |
| - ਕੱਪੂੰ ਖਾਊਂ ਕਰਨਾ, ਕੱਪੂੰ ਟੁੱਕੀ ਕਰਨਾ, | ਮੁਹਾ. ਵੱਢੂੰ ਵੱਢੂੰ ਕਰਨਾ, ਖਾਣ ਨੂੰ ਪੈਣਾ |
| ਕਪੜ, | ਪੁ. ਕਪੜਾ |
| - ਕੱਪੜ ਕਾਠ, | ਪੁ. ਸਸਕਾਰ ਦਾ ਸਮਾਨ |
| - ਕਪੜ ਕੋਟ, | ਪੁ. ਬਹੁਤ ਸਾਰੇ ਕਪੜੇ |
| - ਕਪੜ ਕੋਟ ਉਸਾਰਨੇ, | ਮੁਹਾ. ਬਹੁਤ ਸਾਰੇ ਕਪੜੇ ਇਕੱਠੇ ਕਰਨੇ |
| - ਕਪੜਾ ਬਿਗੜੀ (ਬਿਗਲੀ), | ਇ. ਕਪੜਾ-ਲੱਤਾ |
| ਕਪਾਈ, | ਇ. ਕਟਾਈ |
| ਕਫ਼ਨੀਣਾ, ਕਫ਼ਨੀਰਨਾ | ਕ੍ਰਿ. ਅਕ. ਕਫ਼ਨ ਵਿਚ ਲਪੇਟਿਆ ਜਾਣਾ |
| ਕੱਬ, | ਵਿ. ਕੱਬਾ, ਅਮੋੜਾ, ਅੜਬ, ਪੁ. ਕੱਜ |
| ਕੱਬਾ, | ਵਿ. ਪੁ. ਅੜਬ, ਅਮੋੜਾ |
| ਕਬੈਹਤ, | ਇ. ਕਬਾਹਤ, ਭੈੜੀ ਆਦਤ |
| ਕੰਮ(ਕਮ) | ਵਿ. ਘੱਟ; ਪੁ. ਕਰਮ |
| - ਕੰਮ ਖਲੋਈ ਗੱਛਣਾ, | ਮੁਹਾ. ਕੰਮ ਖੜ੍ਹਾ ਹੋ ਜਾਣਾ, ਕੰਮ ਰੁਕ ਜਾਣਾ |
| - ਕੰਮ ਚਾਣਾ | ਮੁਹਾ. ਕੰਮ ਚੁਕਣਾ, ਜ਼ਿੰਮੇਵਾਰੀ ਲੈਣੀ |
| - ਕੰਮ ਛਿੱਕ ਕੱਢਣਾ, ਕੰਮ ਛਿੱਕੀ ਕੱਢਣਾ, ਕੰਮ ਛਿੱਕ ਖੜਨਾ, ਕੰਮ ਛਿੱਕੀ ਖੜਨਾ, | ਮੁਹਾ. ਕੰਮ ਕਰ ਲੈਣਾ, ਕੰਮ ਨਬੇੜਨਾਂ |
| - ਕੰਮ ਨਾ ਕੰਮੋਂ ਵਿਹਲਾ | ਅਖੌ. ਜਦੋਂ ਕੋਈ ਬੰਦਾ ਨਿਕੰਮੇ ਕੰਮ ਹੀ ਕਰ ਰਿਹਾ ਹੋਵੇ ਤਾਂ ਕਹਿੰਦੇ ਹਨ |
| - ਕੰਮ ਮੁਕਾਈ ਛੱਡਣਾ, | ਮੁਹਾ. ਕੰਮ ਮੁਕਾ ਕੱਢਣਾ, ਕੰਮ ਖ਼ਤਮ ਕਰ ਦੇਣਾ, ਕੰਮ ਨਿਬੇੜਨਾ |
| - ਕੰਮ ਰਿੜ੍ਹੀ ਪੈਣਾ, | ਮੁਹਾ. ਕੰਮ ਰਿੜ੍ਹ ਪੈਣਾ, ਕੰਮ ਚਲ ਪੈਣਾ |
| - ਕੰਮੇ 'ਚ ਠਲ੍ਹਮ (ਲੜੰਮ) ਬਾਹੀ ਦੇਣਾ, | ਮੁਹਾ. ਚਲਦੇ ਕੰਮ ਵਿੱਚ ਰੋੜਾ ਅਟਕਾਉਣਾ |
| - ਕੰਮੇ ਤੇ ਖਲ੍ਹੋ ਵਵਣਾ, | ਮੁਹਾ. ਕੰਮ ਤੇ ਲਗ ਜਾਣਾ, ਕੰਮ ਸ਼ੁਰੂ ਕਰ ਦੇਣਾ |
| - ਕੰਮਣਾ, | ਕ੍ਰਿ. ਅਕ. ਕੰਬਣਾ, ਕਾਂਬਾ ਲਗਣਾ |

ਕਮੱਕਲ, ਵਿ. ਮੂਰਖ, ਬੇਵਕੂਫ
- ਕਮੱਕਲਪੁਣਾ, ਪੁ. ਮੂਰਖਤਾ, ਬੇਵਕੂਫੀ
- ਕਮੱਕਲੀ, ਇ. ਮੂਰਖਤਾ, ਬੇਵਕੂਫੀ
ਕਮਣਿਆਣੀ, ਇ. ਕਮੀਨਣੀ
ਕਮਨਿਆਲ, ਪੁ. ਕੰਬਣੀ
ਕਮਲੱਤ, ਕਮਲਿਅਤ, ਪੁ. ਕਮਲਪੁਣਾ, ਝੱਲਾਪਣ, ਪਾਗਲਪਣ
ਕਮਾਈਦਾਰ, ਵਿ. ਕਮਾਉਣ ਵਾਲਾ, ਕਮਾਊ
- ਕਮਾਈਦਾਰੀ, ਇ. ਕਮਾਊ ਹੋਣ ਦਾ ਭਾਵ
ਕਮਾਰਾ, ਵਿ. ਜੋ ਵਿਆਹਿਆ ਨਾ ਹੋਵੇ, ਕੁਆਰਾ
ਕੰਮੀ ਕਾਂ, ਪੁ. ਕੰਮੀ ਕਮੀਨ
ਕਰਕ-ਨਾਥ, ਪੁ. ਕਾਲੇ ਰੰਗ ਦਾ ਕੁੱਕੜ
ਕਰਗ, ਇ. ਕਰਘ, ਤਣਾ
ਕਰੰਗ, ਪੁ. ਪੋਠੋਹਾਰ ਦਾ ਇਕ ਨਾਲਾ
ਕਰਘ, ਇ. ਤਣਾਂ, ਕਰਗ
ਕਰਜ਼ ਪੁ. ਉਧਾਰ
- ਕਰਜੀ, ਕ੍ਰਿ. ਵਿ. ਉਧਾਰ ਤੇ
ਕਰੱਟਾ, ਪੁ. ਸਿਆਪਾ, ਪਿੱਟਣਾ
- ਕਰੱਟਾ ਕਰਨਾ, ਕਰੱਟਾ ਪਿੱਟਣਾ, ਮੁਹਾ. ਮਰਜ਼ੀ ਵਿਰੁੱਧ ਕੰਮ ਕਰਨਾ, ਸਿਆਪਾ ਕਰਨਾ
ਕਰਨਾ, ਕ੍ਰਿ. ਸਕ. ਅਮਲ ਵਿਚ ਲਿਆਉਣਾ
- ਕਰ ਪਰੇ ਕੀ, ਆਵੀ ਘਰੇ ਕੀ ਅਖੌ. ਕਰ ਪਰਾਈਆਂ ਆਵੀ ਜਾਈਆਂ ਜਦੋਂ ਇਹ ਦੱਸਣਾ ਹੋਵੇ ਕਿ ਦੂਜੇ ਦਾ ਬੁਰਾ ਕਰਨ ਵਾਲੇ ਦਾ ਆਪਣਾ ਹੀ ਬੁਰਾ ਹੁੰਦਾ ਹੈ ਤਾਂ ਕਹਿੰਦੇ ਹਨ
- ਕਰ ਭਾੜਾ ਚਿੰਤਾ ਨਾ ਕਾੜਾ, ਕਰੇ ਮਾਈ ਸੋਧੇ ਜਾਈ, ਅਖੌ. ਜਦੋਂ ਇਹ ਦਸਣਾ ਹੋਵੇ ਕਿ ਮਿਹਨਤ ਦਾ ਫਲ ਲੈਣਾ (ਜਾਂ ਭਾੜਾ ਕਰਕੇ ਕੰਮ ਕਰਨ ਦਾ ਭਾਵ) ਜ਼ਿਆਦਾ ਚੰਗਾ ਹੁੰਦਾ ਹੈ ਤਾਂ ਕਹਿੰਦੇ ਹਨ
ਕਰਨੀ, ਇ. ਅਹਿਸਾਨ (ਲਾ. ਕ੍ਰਿ. ਚਾੜ੍ਹਨਾ)
ਕਰਬੱਤ, ਪੁ. ਆਰਾ
ਕਰਮਾਂ ਭੁਠਾ, ਇ. ਕਰਮਾਂ ਸੜਿਆ
ਕਰ੍ਹਲ, ਇ. ਚੀਸ ਕਰਕੇ ਨਿਕਲੀ ਚੀਕ (ਲਾ. ਕ੍ਰਿ. ਮਾਰਨੀ)
ਕਰਲੱਦ ਇ. ਚੀਕ, ਪੁਕਾਰ, ਕੁਰਲਾਹਟ
ਕਰਾਇਤਾ, ਚਰਾਇਤਾ, ਪੁ. ਇਕ ਖੂਨ ਮੁਸੱਫਾ ਬੂਟੀ
ਕਰਾਂਚੀ, ਇ. ਇਕ ਹਲਕਾ ਜਿਹਾ ਗੱਡਾ ਜਿਸ ਨੂੰ ਬਲਦ ਖਿੱਚਦੇ ਹਨ
ਕਰਾਂਢਾ, ਪੁ. ਉਹ ਥਾਂ ਜਿੱਥੇ ਬਹੁਤ ਸਾਰੇ ਕਿੱਕਰ ਉਗੇ ਹੋਏ ਹੋਣ
ਕਰਾਨਾ, ਕ੍ਰਿ. ਸਕ. ਕਣਕ ਛੰਡਣਾ, ਕਣਕ ਸਾਫ ਕਰਨਾ
ਕਰਾਨੀ, ਪੁ. ਉਹ ਹਿੰਦੂ ਜਾਂ ਮੁਸਲਮਾਨ ਜਿਸਨੇ ਇਸਾਈ ਧਰਮ ਅਪਨਾ ਲਿਆ ਹੋਵੇ
ਕਰੀਚ, ਇ. ਆਟੇ ਵਿਚ ਕਿਸੇ ਚੀਜ਼ ਦੀ ਮਿਲਾਵਟ ਹੋਣੀ ਜੋ ਖਾਣ ਵੇਲੇ ਦੰਦਾਂ ਵਿਚ ਚੁੱਭੇ, ਕਿਰਕ
ਕਰੀਚਣੀ,ਕਰੀਚਣੀਆਂ, ਇ. (ਬ.ਵ.) ਚਾਂਦੀ ਦੇ ਛੱਲੇ ਜੋ ਵਿਆਹ ਸਮੇਂ ਲਾੜੇ ਸਾਲੀਆਂ ਨੂੰ ਦਿੰਦੇ ਹਨ, ਕਲੀਚਣੀਆਂ
ਕਰੀਰ, ਇ. ਕਿਰਕ, ਕਰੀਚ
ਕਰੀੜੀ, ਇ. ਓਲਾ, ਗੜਾ
ਕਰੁੰਡ, ਵਿ. 1. ਸੁਕੜਿਆ ਹੋਇਆ, ਸੁੰਗੜਿਆ ਹੋਇਆ; 2. ਮਰੁੰਡਿਆ ਹੋਇਆ, ਮੁੜਿਆ ਹੋਇਆ
- ਕਰੁੰਡ ਮਰੁੰਡ ਹੋਣਾ, ਕਰੁੰਡੂ ਹੋਣਾ, ਕਰੁੰਡੂ ਮੁਰੁੰਡੂ ਹੋਣਾ ਮੁਹਾ. ਪਾਲੇ ਨਾਲ ਠਰ ਠਰ ਕੇ ਸਰੀਰ ਨੂੰ ਇਸ ਤਰ੍ਹਾਂ ਸੁੰਗੇੜ ਲੈਣਾ ਕਿ ਗੋਡੇ ਠੋਡੀ ਦੇ ਨੇੜੇ ਜਾ ਲਗਣ, ਗੁੱਛਾ ਮੁੱਛਾ ਹੋਣਾ
ਕਰੁੰਡਣਾ, ਕ੍ਰਿ. ਸਕ. ਚੀਜ਼ ਨੂੰ ਉਪਰੋਂ ਤੋੜਨਾ, ਮਰੁੰਡਣਾ
ਕਰੂ, ਵਿ. ਪੁ. ਪੱਤੇ ਬਾਜ਼, ਧੋਖੇਬਾਜ਼
ਕਰੂਲਾ, ਪੁ. ਅਜਵਾਇਣ,ਸੌਂਫ ਅਤੇ ਗੁੜ ਆਦਿ ਚੀਜ਼ਾਂ ਜਿਹੜੀਆਂ ਮੂੰਹ ਵਿਚ ਚਿੱਥ ਕੇ ਮਾਵਾਂ ਬੱਚਿਆਂ ਨੂੰ ਪੇਟ ਦਰਦ ਲਈ ਦਿੰਦੀਆਂ ਹਨ (ਲਾ.ਕ੍ਰਿ. ਦੇਣਾ)
ਕਰੇਜੀ, ਪੁ. ਇਕ ਰੰਗ, ਉਨਾਬੀ ਰੰਗ
ਵਿ. ਕਕਰੇਜੀ, ਉਨਾਬੀ ਰੰਗ ਦਾ
ਕਰੇਬੀ, ਇ. ਰਕੇਬੀ, ਤਸ਼ਤਰੀ
ਕਰੈਂਚੀ, ਇ. ਭਾਰ ਢੋਣ ਦਾ ਛੋਟਾ ਗੱਡਾ ਜਿਸਨੂੰ ਬਲਦ ਖਿਚਦੇ ਹਨ, ਕਰਾਂਚੀ
ਕਰੈਤ, ਪੁ. ਦਿਲ ਕੱਚਾ ਹੋਣ ਦਾ ਭਾਵ, ਨਫਰਤ ਘਿਣ
ਕਲ੍ਹੱਸਰ, ਵਿ. ਕੱਲਮਕੱਲਾ, ਇਕੱਲਾ
- ਕਲ੍ਹੱਸਰਪੁਣਾ, ਪੁ. ਇਕੱਲਾ ਹੋਣ ਦਾ ਭਾਵ, ਇਕੱਲਪੁਣਾ
ਕਲਕਣਾ, ਕ੍ਰਿ. ਸਕ. ਗਰਮ ਕਰਕੇ ਤੇਲ, ਘਿਉ ਆਦਿ ਦੀ ਮੈਲ ਸਾੜਨਾ

ਕਲਘ, ਕਲੰਘ ਇ. ਕਰਘ, ਤਣਾ, ਤਣੀ (ਲਾ. ਕ੍ਰਿ. ਪਾਣੀ)
ਕਲਚੀਟ, ਇ. ਲੰਬੀ ਪੂਛ ਵਾਲੀ ਕਾਲੇ ਰੰਗ ਦੀ ਇਕ ਚਿੜੀ, ਕਾਲ ਕਲੀਚੀ:
"ਬੂਜ਼ੇ ਤੇ ਕਲਚੀਟਾਂ ਸੋਜ਼ੋ ਕਰਦੇ ਕੂਕਾਂ ਚਾਂਗ" (ਸੈਫ਼.)
ਕਲਡੋਡਾ, ਪੁ. ਕੰਵਲ ਦਾ ਬੀਜ, ਕੌਲ ਡੋਡਾ
ਕਲਡ, ਕਲਢ, ਕ੍ਰਿ. ਇਕ ਪਰਕਾਰ ਦਾ ਘਟੀਆ ਜਿਹਾ ਸਾਗ
ਕੱਲਪੁਣਾ, ਪੁ.1. ਗੁੰਗਾ ਹੋਣ ਦਾ ਭਾਵ; 2. ਇਕਲਾਪਣ
ਕਲਬੂਤਰ, ਪੁ. ਕਬੂਤਰ
ਕਲਮਾ, ਪੁ. ਮੁਸਲਮਾਨਾਂ ਦਾ ਮੂਲ ਮੰਤਰ
- ਕਲਮਾਈ ਗੜੂੰਦ ਹੋਣਾ, ਮੁਹਾ. ਆਦਿ ਮੂਲ ਹੀ ਗਾਇਬ ਹੋਣਾ
ਕਲਰ, ਪੁ. ਸ਼ੋਰੇ ਵਾਲੀ ਮਿੱਟੀ
- ਕਲਰ ਖੇਤ ਹਲ ਉਕੜੂ, ਢੱਗੇ ਬਹਿ-ਬਹਿ ਜਾਣ, ਨਾਰ ਕੁਲਹਿਣੀ, ਕੌੜ ਗਾਂ ਸਭੋ ਸ਼ੇਖੀਆਂ ਬਿਸਰ ਜਾਣ ਅਖੌ. ਜਦੋਂ ਇਹ ਦਸਣਾ ਹੋਵੇ ਕਿ ਭੈੜੀ ਜ਼ਮੀਨ, ਭੈੜਾ ਹਲ, ਭੈੜੇ ਬਲਦ, ਲੜਾਕੀ ਤੀਵੀਂ ਅਤੇ ਕੌੜ ਗਊ ਜਿਉਣ ਦਾ ਮਜ਼ਾ ਖਰਾਬ ਕਰ ਦਿੰਦੀਆਂ ਹਨ ਤਾਂ ਕਹਿੰਦੇ ਹਨ
ਕਲਰੇਠਾ, ਵਿ. ਕੱਲਰ ਸਬੰਧੀ, ਕੱਲਰੀ
ਕਲਵੱਤਰ, ਪੁ. ਆਰਾ, ਕਰਬੱਤ
ਕਲਵਤਰੀ, ਇ. ਆਰੀ, ਕਰਬੱਤਰੀ
ਕੱਲ੍ਹਾ, ਵਿ. 1. ਗੁੰਗਾ; 2. ਇਕੱਲਾ
- ਕੱਲੇ ਦੀਆਂ ਗੱਲਾਂ ਕੱਲੇ ਦੀ ਮਾਂ ਜਾਣੇ, ਅਖੌ. ਜਦੋਂ ਇਹ ਦਸਣਾ ਹੋਵੇ ਕਿ ਭੇਤੀ ਦੀਆਂ ਗੱਲਾਂ ਭੇਤੀ ਹੀ ਜਾਣ ਸਕਦਾ ਹੈ ਤਾਂ ਕਹਿੰਦੇ ਹਨ
ਕਲ੍ਹਾ, ਪੁ. ਖੰਡ ਨਾਲ ਗਲੇਫੀ ਹੋਈ ਵੱਡੀ ਸਾਰੀ ਮੱਠੀ
ਕਲਾੜ, ਕਲਿਆੜ, ਪੁ. ਕਚਨਾਰ ਦਾ ਬੂਟਾ, ਕਚਨਾਰ
ਕਲਾੜੀ, ਇ. ਦੁੰਬੇ ਦੀ ਚੱਕਲੀ
ਕਲ੍ਹੀ, ਇ. ਭੜੋਲੀ, ਦਾਣੇ ਰੱਖਣ ਵਾਲੀ ਕੋਠੀ
ਕਲੁਖਤ, ਇ. ਕੁਲੀਖ, ਵਿ. ਭੈੜਾ, ਬੁਰਾ ਵਿਅਕਤੀ
ਕਲੂਚ, ਵਿ. ਕਾਲੇ ਰੰਗ ਦਾ, ਕਾਲਾ ਕਲੂਟ
ਕਲੂਟਾ, ਵਿ. ਕਾਲੇ ਰੰਗ ਦਾ
ਕਲੂਲਾ, ਪੁ. ਕਰੂਲਾ, ਮੂੰਹ ਵਿਚੋਂ ਪਾਣੀ ਜ਼ੋਰ ਨਾਲ ਸੁਟਣ ਦੀ ਕਿਰਿਆ, ਕੁਰਲੀ
ਕਲੂਲੇ, ਪੁ. (ਬ.ਵ.)ਰਾਜਮਾਂਹ, ਮੋਠੀ
ਕਲੇਜਾ, ਪੁ. ਜਿਗਰ, ਕਾਲਜਾ
ਕਲੇਜੇ (ਆਂ) ਕੀ ਹੱਥ ਬਾਹਣਾ, ਮੁਹਾ. ਕਲੇਜੇ ਨੂੰ ਹੱਥ ਪਾਉਣਾ
- ਕਲੇਜੇ ਨੀ ਚੀਸ, ਵਾਕੰ. ਕਾਲਜੇ ਵਿਚ ਉਠਣ ਵਾਲਾ ਦਰਦ
- ਕਲੇਜੇ ਬਾਹਰ ਕੱਢਣੇ, ਮੁਹਾ. ਕਾਲਜਾ ਚੀਰ ਦੇਣਾ
- ਕਲੇਜੇ ਭੁੰਨਣੇ, ਮੁਹਾ. ਬਹੁਤ ਤੰਗ ਕਰਨਾ
- ਕਲੇਜੇ ਵਿਚ ਲੱਗਣੀ, ਮੁਹਾ. ਬਹੁਤ ਦੁੱਖ ਪੁੱਜਣਾ
ਕਲੇਜੀ, ਵਿ. ਕਾਕਰੇਜੀ (ਰੰਗ)
ਕਲ੍ਹੈਹਣਾ, ਵਿ. ਝਗੜਾ ਕਰਨ ਵਾਲਾ, ਕਲੇਸ਼ ਕਰਨ ਵਾਲਾ
ਕਲੋਹਣਾ, ਕਲੋਹੜਾ, ਵਿ. ਕੋਝਾ, ਬਦਸ਼ਕਲ: "ਵੇਖ ਕਲੋਹਣੀ
ਕਲੋਬੜਾ, ਕਲੋਵੜਾ, ਸ਼ਕਲ ਉਸਦੀ, ਜਿਗਰ ਸੀਨੇ ਵਿਚ ਗਲਦਾ' (ਸੈਫ਼)
ਕਲ੍ਹੋਕਣਾ, ਕਲ੍ਹੋਕਾ, ਵਿ. ਕਲ੍ਹ ਦਾ
ਕਲੋਟਾ, ਵਿ. 1. ਜੋ ਲੇਟ ਨਾ ਹੋਵੇ; 2. ਜੋ ਸੁਤ ਨਾ ਹੋਵੇ
ਕਲੋਭੜਾ ਵਿ. ਕੋਝਾ, ਬਦਸ਼ਕਲ, ਕਸੋਭਲਾ
ਕੰਵਣਾ, ਕ੍ਰਿ. ਅਕ. ਦਿਲ ਦੇ ਵਿਚ ਗੁੱਸਾ ਜਾਂ ਨਰਾਜ਼ਗੀ ਰੱਖਣਾ, ਅੰਦਰੋਂ ਅੰਦਰੀਂ ਗੁੱਸੇ ਵਿਚ ਹੋਣਾ
ਕਵਰ, ਇ. ਵਹੁਟੀ
ਕਵਾਰਧੋਤੀ, ਕਵਾਰਪੁੜਾ, ਇ. ਪੁ. ਫੇਰੇ ਹੋਣ ਤੋਂ ਪਹਿਲਾਂ ਸਹੁਰਿਆਂ ਵਲੋਂ ਵਿਆਹੁਲੀ ਕੁੜੀ ਨੂੰ ਸ਼ਗਨ ਵਜੋਂ ਦਿੱਤਾ ਜਾਣ ਵਾਲਾ ਸਮਾਨ
ਕਵ੍ਹਾੜਾ ਪੁ. ਕੁਹਾੜਾ
ਕਵ੍ਹਾੜੀ, ਇ. ਕੁਹਾੜੀ,
ਕਵ੍ਹੀ, ਇ. ਕਚੀਚੀ
- ਕਵ੍ਹੀਆਂ ਕੱਪਣਾ, ਮੁਹਾ. ਕਚੀਚੀਆਂ ਵੱਟਣਾ,
ਕਵੇਹਾ, ਕ੍ਰਿ. ਵਿ. ਕਿਹੋ ਜਿਹਾ, ਕਿਸ ਤਰ੍ਹਾਂ ਦਾ
ਕੜ੍ਹ, ਇ. ਬੇੜੀ ਦਾ ਬਾਹਰਲਾ ਪਾਸਾ
ਕੜਕਾਰ, ਇ. ਕੜ ਕੜ ਦੀ ਆਵਾਜ਼
ਕੜਕੁੱਲਤ, ਇ. ਕੰਨਘੁਰਲ
ਕੜਮੇਟਾ, ਪੁ. ਕੁੜਮੇਟਾ
ਕੜਮੇਟੀ, ਇ. ਕੁੜਮੇਟੀ
ਕੜੱਲੋ ਕੜੱਲ, ਕ੍ਰਿ. ਵਿ. ਕਾੜ ਕਾੜ
ਕੜਾਂਹ, ਪੁ. ਕੜਾਹਾ, ਲੋਹੇ ਦਾ ਵੱਡਾ ਕੜਾਹਾ ਜਿਸ ਵਿਚ ਕੜਾਹ ਤਿਆਰ ਕੀਤਾ ਜਾਂਦਾ ਹੈ, ਭਾਂਡਾ
ਕੜਾਹੀ, ਇ. ਨਿਸ਼ਾਸਤੇ ਦੀ ਛੁਹਾਣੀ
ਕੜਾਕਾ, ਪੁ. ਕੁੜ ਕੁੜ

ਕੜੀਹ, ਇ. ਨਦੀ ਵਿਚ ਰਿੜ੍ਹ ਕੇ ਆਈ ਲੱਕੜੀ ਦਾ ਭੋਰ ਚੋਰ

ਕੜੁਕ, ਕੜੁੱਕੀ, ਇ. 1. ਕੁੜਿੱਕੀ, ਮੁਸੀਬਤ; 2. ਅੰਡੇ ਦੇਣ ਤੋਂ ਹੱਟ ਜਾਣ ਵਾਲੀ ਕੁਕੜੀ, ਕੁੜਕ

- ਕੜੁਕ ਬਹਿਣਾ, ਮੁਹਾ. ਕੁੜਕ ਹੋ ਜਾਣਾ, ਅੰਡੇ ਦੇਣ ਤੋਂ ਹਟ ਜਾਣਾ

ਕੜੁੱਕੂ, ਪੁ. ਉਹ ਦਾਣਾ, ਜੋ ਗਲੇ ਨਾ ਅਤੇ ਦੰਦਾਂ ਹੇਠ ਰੜਕੇ, ਕੋਰੜੂ, ਕੋਕੜੂ, ਕੁੜਕੜੂ

- ਕੜੁੱਕੂ ਦਾਣਾ, ਪੁ. ਉਹ ਵਿਅਕਤੀ ਜੋ ਕਿਸੇ ਵਿਚ ਰਲੇ ਨਾ

ਕੜੂੰ, ਇ. ਕੁੜਕ ਦੀ ਆਵਾਜ਼

ਕੜੋਕੇ ਕੜਕ, ਕ੍ਰਿ. ਵਿ. ਜਲਦੀ, ਛੇਤੀ

ਕਾਇਮੀ, ਇ. ਸਥਿਰਤਾ, ਪਕਿਆਈ

- ਕਾਇਮੀ ਨਾ ਰਹਿਣੀ, ਮੁਹਾ. ਦਿਲ ਟਿਕਾਣੇ ਨਾ ਰਹਿਣਾ

ਕਾਈਂ, ਪੜ. ਕਿਸ

- ਕਾਈਂ ਗਲੋਂ, ਪੜ. ਕਿਸ ਗਲੋਂ

ਕਾਸ਼ਕ, ਇ. ਚਮਚਾ, ਕੜਛੀ

- ਕਾਸ਼ਕੀ, ਇ. ਛੋਟੀ ਜਿਹੀ ਕਾਸ਼ਕ, ਚਮਚੀ

- ਕਾਸ਼ਤੀ, ਇ. ਇਕਾਦਸ਼ੀ

ਕਾਸਬੀ, ਪੁ. ਜੁਲਾਹਾ

- ਕਾਸਬਿਆਣ, ਕਾਸਬਿਆਣੀ, ਇ. 1. ਜੁਲਾਹੇ ਦੀ ਘਰਵਾਲੀ, ਜੁਲਾਹੀ; 2. ਜੁਲਾਹਾ ਜਾਤ ਦੀ ਇਸਤਰੀ

- ਕਾਸਵਣ, ਇ. ਕਾਸਵਣ, ਜੁਲਾਹੀ

ਕਾਸਵੀ, ਇ. ਕਾਸਬੀ, ਜੁਲਾਹਾ

ਕਾਂਸ਼ੀ, ਇ. ਕਾਂਸੀ

ਕਾਂਹ, ਪੜ. ਕਿਸ ਨੇ, ਕਿਸਾਂਹ, ਇ. ਤਣਾ (ਤੱਕੜੀ ਦਾ)

ਕਾਹਸੀ, ਵਿ. ਅੱਸੀ ਤੇ ਇਕ ਦੀ ਗ਼ਿਣਤੀ, ਇਕਾਸੀ

- ਕਾਹਸੀਆ, ਵਿ. ਇਕਾਸੀਆ, ਇਕਾਸੀਵਾਂ

ਕਾਹਲਸੀ, ਇ. ਕਾਹਲੀ, ਘਬਰਾਹਟ (ਲਾ. ਕ੍ਰਿ. ਆਉਣੀ, ਪੈਣੀ)

- ਕਾਹਲਸੀ ਉਠੱਣੀ, ਮੁਹਾ. ਕਾਹਲੀ ਪੈਣੀ, ਘਬਰਾਹਟ ਹੋਣਾ

ਕਾਹੜਾ, ਪੁ. 1. ਫਿਕਰ, ਚਿੰਤਾ, ਝੋਰਾ; 2. ਛਾਂਦਾ (ਪੀਣ ਵਾਲਾ ਤਰਲ ਪਦਾਰਥ) ਜਿਸ ਵਿਚ ਇਲਾਇਚੀਆਂ ਤੇ ਬਨਫਸ਼ੇ ਦੇ ਫੁੱਲ ਹੁੰਦੇ ਹਨ

- ਕਾਹੜਿਆਂ 'ਚ ਪੈਣਾ, ਮੁਹਾ. ਚਿੰਤਾਤੁਰ ਹੋਣਾ, ਚਿੰਤਾ ਲਗਣੀ

ਕਾਂ ਕਲੀਚੀ, ਇ. ਲੰਮੀ ਪੂਛ ਵਾਲੀ ਕਾਲੀ ਚਿੜੀ, ਕਾਲ-ਕਲੀਚੀ

ਕਾਕੜਾ, ਪੁ. ਮਾਤਾ ਦਾ ਇਕ ਰੋਗ, ਲਾਕੜਾ ਕਾਕੜਾ

ਕਾਂ ਗਰੋਲਾ, ਕਾਂ ਗਰੋਲੀ, ਪੁ. ਕਾਂ ਵਾਂਗ ਫੋਲਣ ਦੀ ਕਿਰਿਆ

ਕਾਂਗਲ੍ਹ, ਪੁ. ਪਹਿਲਵਾਨਾਂ ਦਾ ਜਾਂਘੀਆਂ, ਲੰਗੋਟਾ

ਕਾਗੁਤ, ਪੁ. ਕਾਗਜ਼

- ਕਾਗੁਤਾਂ ਨੀ ਬੇੜੀ ਤੇ ਬਾਂਦਰ ਮਲਾਹ, ਅਖੌ. ਕਾਗਦਾਂ ਦੀ ਬੇੜੀ ਦੇ ਬਾਂਦਰ ਮਲਾਹ, ਜਦੋਂ ਕਿਸੇ ਮੂਰਖ ਕੋਲੋਂ ਔਖਾ ਕੰਮ ਕਰਵਾਉਣ ਤੇ ਕੰਮ ਵਿਗੜ ਜਾਵੇ ਤਾਂ ਕਹਿੰਦੇ ਹਨ

ਕਾਚ, ਇ. ਮੱਕੀ ਦੀ ਕੱਚੀ ਛੱਲੀ

- ਕਾਚ ਕੱਢਣੀ, ਕ੍ਰਿ. ਸਕ. ਆਟੇ ਜਾਂ ਕਣਕ ਵਿਚੋਂ ਦੁੱਧ ਕੱਢਣਾ

ਕਾਂਚ, ਇ. ਕੈਂਚ

ਕਾਚਮਾਚ, ਇ. ਇਕ ਕਿਸਮ ਦਾ ਸਾਗ ਜੋ ਜੋੜਾਂ ਦੇ ਦਰਦ ਲਈ ਵਰਤਿਆ ਜਾਂਦਾ ਹੈ, ਕੈਂਚ ਮੈਂਚ (ਸਾਗ)

ਕਾਚਰਾ, ਵਿ. ਨੀਲੀਆਂ ਅੱਖਾਂ ਵਾਲਾ, ਬਿਲੀਆਂ ਅੱਖਾਂ ਵਾਲਾ

- ਕਾਚਰਾ ਬਿਲਾ ਹੋਣਾ, ਮੁਹਾ. ਚਾਲਾਕ ਜਾਂ ਖਚਰਾ ਹੋਣਾ

ਕਾਛ, ਇ. ਕੱਛਣ ਦੀ ਵਿਉਂਤ, ਕੱਛ

ਕਾਛਣਾ, ਕ੍ਰਿ. ਸਕ. ਗਿਣਤੀ ਮਿਣਤੀ ਕਰਨਾ

ਕਾਛੂ, ਇ. ਕੱਛਣ ਵਾਲਾ (ਜ਼ਮੀਨ ਆਦਿ ਦੀ)

- ਕਾਛਵਾਂ, ਵਿ. ਕਛੱਵਾਂ

- ਕਾਛਾ ਬਾਜਰਾ, ਪੁ. ਉਹ ਬਾਜਰਾ ਜੋ ਇਕ ਵਾਰੀ ਬੀਜੀ ਹੋਈ ਫਸਲ ਵਿਚੋਂ ਦੂਜੀ ਵਾਰੀ ਚੁਣਿਆ ਜਾਵੇ

ਕਾਠਕੜਾ, ਪੁ. ਲੱਕੜ ਦਾ ਬਣਿਆ ਹੋਇਆ ਪਾਤਰ, ਕਾਠੜਾ

ਕਾਠੀ, ਇ. ਕਿਤਾਬ ਦੀ ਜਿਲਦ

ਕਾਂ ਡੋਡਾ ਪੁ. ਬੱਚਿਆਂ ਦੀ ਇਕ ਖੇਡ ਜਿਸ ਵਿਚ ਕਿਸੇ ਮੁੰਡੇ ਦੀਆਂ ਬਾਹਾਂ ਸਲੀਬ ਵਾਂਗ ਪਸਾਰ ਕੇ ਉਨ੍ਹਾਂ ਨਾਲ ਇਕ ਸਿੱਧੀ ਸੋਟੀ ਬੰਨ ਦਿੰਦੇ ਹਨ ਫੇਰ ਉਸਨੂੰ ਛੇੜਦੇ ਹਨ ਤੇ ਤੰਗ ਕਰਦੇ ਹਨ

ਕਾਢ, ਇ. ਹੰਢਣ ਦਾ ਭਾਵ

- ਕਾਢ ਕੱਢਣੀ, ਮੁਹਾ. ਦੇਰ ਤੱਕ ਚਲਣਾ, ਹੰਢਣਾ

ਕਾਣਚੋ, ਵਿ. ਇ. ਕਾਣੀ

ਕਾਣ ਮਾਣ ਕੋਕਲੇ, ਪੁ. ਚੀਰੋ ਚੀਰ ਘਚੋਲੀਆਂ

| | |
|---|---|
| ਕਾਣਾ ਬੂਟ, | ਇ. ਪਰੇਲ ਦੀ ਖੇਡ ਵਿਚ ਉਹ ਬੂਟ ਜੋ ਆਮ ਬੂਟ ਦੀ ਮਿਥੀ ਹੋਈ ਰਕਮ ਤੋਂ ਕੁਝ ਘੱਟ ਹੋਵੇ |
| ਕਾਣਾ ਬੂਟਾ, | ਪੁ. ਕਿਸੇ ਚੀਜ਼ ਦੇ ਦੂਜਿਆਂ ਨਾਲੋਂ ਪਹਿਲਾਂ ਵਰਤਣ ਜਾਂ ਖਾਣ ਦਾ ਭਾਵ (ਲਾ ਕ੍ਰਿ. ਲੈਣਾ) |
| ਕਾਣਾ ਬੂਣਾ, | ਵਿ. ਜਿਸਦੀ ਇਕ ਅੱਖ ਖਰਾਬ ਹੋਵੇ, ਕਾਂਣਾ |
| ਕਾਂਤ, | ਇ. ਕਾਲੀ ਚਿੜੀ (ਜਿਸ ਦੀ ਪੂਛ ਲੰਮੀ ਹੁੰਦੀ ਹੈ) |
| ਕਾਨ੍ਹਵਾਂ, | ਵਿ. ਇਕਾਨਵਾਂ |
| ਕਾਨ੍ਹਵੇਂ, | ਵਿ. ਇਕਾਨਵੇਂ |
| ਕਾਪ, | ਇ. ਕਾਤਰ, ਕਤਰ, ਕਾਟ |
| - ਕਾਪਾ, | ਪੁ. ਕੱਟੇ ਜਾਣ ਦਾ ਭਾਵ (ਪਤੰਗ ਦੇ) (ਲਾ. ਕ੍ਰਿ. ਹੋਣਾ) |
| ਕਾਂਪ, | ਇ. ਛੱਤਰੀ ਦੀ ਲੋਹੇ ਦੀ ਤਾਰ |
| - ਕਾਂਪ ਮਾਰਨਾ, | ਮੁਹਾ. ਪਤੰਗ ਨੂੰ ਕਾਟਾ ਮਾਰਨਾ |
| ਕਾਂਪਾ, | ਵਿ. ਕਾਂਟਾ |
| ਕਾਬਰ, | ਵਿ. 1. ਹੁਸ਼ਿਆਰ, ਸਿਆਣਾ, ਦਾਨਾ ; 2. ਬਜ਼ੁਰਗ, ਵੱਡਾ |
| - ਕਾਬਰ ਕਬੀਰ, | ਪੁ. ਵੱਡਾ, ਬਜ਼ੁਰਗ |
| - ਕਾਬਰੀ, | ਇ. ਹੁਸ਼ਿਆਰੀ, ਸਿਆਣਪ, ਦਾਨਾਈ, ਚਤੁਰਾ (ਲਾ. ਕ੍ਰਿ. ਕਰਨੀ, ਦੱਸਣੀ) |
| - ਕਾਬਰੀ ਸਾੜਨੀ, ਕਾਬਰੀਆਂ ਸਾੜਨੀਆਂ | ਮੁਹਾ. ਡੀਂਗਾਂ ਮਾਰਨੀਆਂ, ਚਲਾਕੀ ਦੀਆਂ ਗੱਲਾਂ ਕਰਨਾ |
| ਕਾਮ, | ਇ. ਕਾਂਪ (ਛੱਤਰੀ , ਪੰਤਗ ਦੀ) |
| ਕਾਰ, | ਪੁ. ਬਚਨ, ਕੌਲ ਇਕਰਾਰ |
| ਕਾਰਸਤਾਨੀ, | ਪੁ. ਕਾਰਨਾਮਾ |
| ਕਾਰਾ ਆਏਹਿ ਲਾਗ ਨਾ ਆਵਨਿ, | ਅਖੌ. ਜਦੋਂ ਲਾਰੇ ਲੱਪੇ ਨੂੰ ਨਿੰਦਣਾ ਹੋਵੇ ਤਾਂ ਕਹਿੰਦੇ ਹਨ |
| ਕਾਰੀ, | ਵਿ. ਕੰਮ ਦਾ, ਲਾਭਦਾਇਕ, ਗੁਣਕਾਰੀ: "ਹੁਸਨ ਜਮਾਲ ਤੇਰਾ ਕਿਸ ਕਾਰੀ" (ਸੈਫ.) |
| - ਕਾਰੀ ਹੋ ਜਾਣੀ, | ਮੁਹਾ. ਕੂੰਡਾ ਹੋ ਜਾਣਾ, ਨੁਕਸਾਨ ਹੋ ਜਾਣਾ |
| - ਕਾਰੀ ਕਰੀ ਛੋੜਨਾ, | ਮੁਹਾ. ਕੂੰਡਾ ਕਰ ਦੇਣਾ, ਨੁਕਸਾਨ ਕਰਨਾ |
| - ਕਾਰੀ ਨਾ, | ਵਿ. ਕੰਮ ਦਾ |
| - ਕਾਰੀ ਨੀ ਗੱਲ, | ਇ. ਚੰਗੀ ਤੇ ਲਾਹੇਵੰਦੀ ਗੱਲ, ਸੁਝਾਅ |
| - ਕਾਰੀਵੰਦਾ, | ਵਿ. ਕਾਰਆਮਦ, ਕੰਮ ਵਾਲਾ |
| ਕਾਲ, | ਵਿ. 1. ਕਾਲਾ; 2. ਭਾਗ, ਕਿਸਮਤ; 3. ਮੌਤ |
| - ਕਾਲ ਕਟਵਾ, | ਵਿ. ਕਾਲਾ ਕੱਟ, ਕਾਲਾ ਕੁੰਨਾ, ਬਹੁਤ ਜ਼ਿਆਦਾ ਕਾਲਾ |
| - ਕਾਲ ਕਰਮਾ, | ਵਿ. ਭੈੜੇ ਕਰਮਾਂ ਵਾਲਾ, ਬਦਕਿਸਮਤ |
| - ਕਾਲ ਬੇਲੀਏ, | ਪੁ. ਮੌਤ ਦੇ ਬੇਲੀ (ਮਿੱਤਰ) ਮੜ੍ਹੀਆਂ ਵਿਚ ਕੰਮ ਕਰਨ ਵਾਲੇ |
| - ਕਾਲ-ਭਰਮਾਂ, ਕਾਲ-ਭਰਵਾਂ | ਵਿ. ਸਿਆਹੀ, ਮਾਇਲ ਜੋ ਸਮੇਂ ਦਾ ਭਰਮ ਕਰੇ (ਵਹਿਮੀ) |
| - ਕਾਲਮੂੰਹਾਂ, | ਵਿ. ਭੈੜੇ ਮੂੰਹ ਵਾਲਾ, ਕਲਮੂੰਹਾ |
| ਕਾਲਚੀਟ, | ਇ. ਕਾਲੀ ਚਿੜੀ, ਕਾਲੇ ਰੰਗ ਦੀ |
| ਕਾਲਚੇ, | ਪੁ. (ਬ.ਵ.) 1. ਕਾਲ ਡੋਡੇ; 2. ਰੀਠੇ ਦੇ ਬੀਜ |
| ਕਾਲਪੀ ਮਿਸ਼ਰੀ, ਕਾਲਫੀ ਮਿਸ਼ਰੀ, | ਇ. ਕੂਜ਼ਾ ਮਿਸ਼ਰੀ |
| ਕਾਲਾ, | ਇ. ਸਿਆਹ ਰੰਗ ਦਾ, ਸਫੈਦ ਦਾ ਉਲਟ |
| - ਕਾਲਾ ਕਟਵਾ, | ਵਿ. ਬਹੁਤ ਜ਼ਿਆਦਾ ਕਾਲਾ, ਕਾਲਾ ਕਲੂਟਾ |
| - ਕਾਲਾ ਗਗੜ, | ਵਿ. ਕਾਲੇ ਰੰਗ ਦਾ, ਕਾਲਾ ਕਲੂਟਾ |
| - ਕਾਲਾ ਡੋਡ, | ਪੁ. ਧਮੂੜੀ ਜਿਸ ਦਾ ਸਿਆਲ ਵਿਚ ਰੰਗ ਖਤਮ ਹੋ ਗਿਆ ਹੋਵੇ ਤੇ ਮੂੰਹ ਅਤੇ ਲੱਤਾਂ ਕਾਲੀਆਂ ਹੋ ਗਈਆਂ ਹੋਣ |
| - ਕਾਲਾ ਧੂੱਤ, | ਵਿ. ਬਹੁਤ ਹੀ ਕਾਲਾ, ਕਾਲਾ ਕਲੂਟਾ |
| - ਕਾਲਾ ਭਿੱਟਾ, | ਵਿ. ਕਾਲੀ ਖੱਲ ਦੇ ਭਿੱਟੇ ਵਰਗਾ ਰੰਗ |
| - ਕਾਲਿਆਂਈ, | ਇ. ਕਾਲਖ, ਕਲਤਣ |
| - ਕਾਲੀ ਚੀਟ, | ਇ. ਧਮੂੜੀ ਜਿਸ ਦਾ ਸਿਆਲ ਵਿਚ ਰੰਗ ਖਤਮ ਹੋ ਜਾਂਦਾ ਹੈ ਤੇ ਲੱਤਾਂ ਕਾਲੀਆਂ ਹੋ ਜਾਂਦੀਆਂ ਹਨ |
| - ਕਾਲੇ ਕਾਲੇ ਵੈਂਗਣੋ, ਕਾਲੇ ਕਾਲੇ ਨੈਣ ਜਿਹਾ ਸਾਲਾ ਡਿੱਠਾ ਤਿਹੀ ਹੋਸੀ ਭੈਣ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਭੈਣ ਅਤੇ ਭਰਾ ਦੀ ਸ਼ਕਲ ਆਪਸ ਵਿਚ ਮਿਲਦੀ ਜੁਲਦੀ ਹੁੰਦੀ ਹੈ ਤਾਂ ਕਹਿੰਦੇ ਹਨ |
| ਕਾਵੜ (ਲਹਿੰ), | ਇ. ਗੁੱਸਾ, ਤੈਸ਼ (ਲਾ. ਕ੍ਰਿ. ਖਾਣੀ, ਲੱਗਣੀ) |
| - ਕਾਵੜੀ ਹੋਣਾ, | ਕ੍ਰਿ. ਸਕ. ਗੁੱਸੇ ਹੋਣਾ |
| ਕਿਆਂਸ, | ਪੁ. ਕਿਆਸ, ਨਿਆਂ, ਇਨਸਾਫ, (ਲਾ.ਕ੍ਰਿ. ਕਰਨਾ) |
| - ਕਿਆਂਸੀ, | ਇ. ਕਿਆਸੀ, ਨਿਆਂਕਾਰੀ |

- ਬੇਕਿਆਂਸਾ, ਵਿ. ਜੋ ਕੀਤੀ ਨਾ ਜਾਣੇ, ਅਹਿਸਾਨ ਫਰਾਮੋਸ਼
ਕਿਆੜੀ, ਇ. ਧੌਣ ਦਾ ਪਿਛਲਾ ਹਿੱਸਾ, ਕਿਆੜਾ, ਗਿੱਚੀ
- ਕਿਆੜੀ ਖੋਹਣੀ, ਮੁਹਾ. ਗੁੱਤ ਪੁੱਟਣਾ
- ਚੋਰੇ (ਚੋਰੈ) ਨੀ ਮਾਂ ਕਿਆੜੀ ਖੋਹੇ (ਖੋਹੈ), ਅਖੌ. ਚੋਰ ਦੀ ਮਾਂ ਕੋਠੀ ਵਿਚ ਮੂੰਹ, ਜਦੋਂ ਇਹ ਦੱਸਣਾ ਹੋਵੇ ਕਿ ਕਸੂਰਵਾਰ ਹਮੇਸ਼ਾ ਸ਼ਰਮ ਨਾਲ ਨੀਵੀਂ ਪਾ ਲੈਂਦਾ ਹੈ ਤਾਂ ਕਹਿੰਦੇ ਹਨ
ਕਿਸਾਂ, ਕਿਸਾਂਹ, ਪੜ. ਕਿਸ ਨੂੰ
- ਕਿਸੇ ਕੂਲੀ ਤੇ ਨਾ ਅੱਛਣਾ, ਮੁਹਾ. ਕਿਸੇ ਤਰ੍ਹਾਂ ਵੀ ਗੱਲ ਨਾ ਮੰਨਣੀ
- ਕਿਸੇ ਦੰਦੇ ਲੱਗਣਾ, ਮੁਹਾ. ਕੋਈ ਫੈਸਲਾ ਕਰਨਾ, ਕਿਸੇ ਪਾਸੇ ਲਗਣਾ
- ਕਿਸੇ ਦੰਦੇ ਲਾਣਾ, ਮੁਹਾ. ਕਿਸੇ ਬੰਨੇ ਲਾਉਣਾ, ਕਿਸੇ ਪਾਸੇ ਲਾਉਣਾ
- ਕਿਸੇ ਨਾ ਕੰਮੇ ਨਾ, ਵਿ. ਨਿਕੰਮਾ, ਵਿਹਲ
ਕਿਕਰਾਂਢਾ, ਪੁ. ਕਿੱਕਰਾਂ ਦਾ ਝੁੰਡ, ਉਹ ਥਾਂ ਜਿੱਥੇ ਬਹੁਤ ਸਾਰੇ ਕਿੱਕਰ ਉਗੇ ਹੋਏ ਹੋਣ
ਕਿਕਰੀ, ਇ. ਛੋਟਾ ਕਿੱਕਰ
- ਬੂਹੇ ਅੱਗੇ ਕਿੱਕਰੀ, ਰਹੀ ਸਵਾਰੀ ਸਿੱਕਰੀ ਅਖੌ. ਜਦੋਂ ਖੁਸ਼ੀ ਨਾਲ ਕਿਤੇ ਜਾਣ ਲਈ ਤਿਆਰ ਹੋਏ ਦੀ ਕਿਸੇ ਗੱਲੋਂ ਜਾਣੋਂ ਸਲਾਹ ਰਹਿ ਜਾਵੇ ਤਾਂ ਕਹਿੰਦੇ ਹਨ
ਕਿੱਚਰ, ਕ੍ਰਿ. ਵਿ. ਕਿੰਨਾ ਚਿਰ, ਕਿਤਨੀ ਦੇਰ
- ਕਿਚਰਕ, ਕ੍ਰਿ. ਵਿ. ਕਿੰਨੇ ਚਿਰ ਤੀਕ, " ਕਿਚਰਕ ਰੱਖਾਂ, ਢੱਕ ਦਿਲੇ ਵਿਚ, ਇਸ਼ਕੋ ਫੱਟ ਚਮਾਂਦੇ' (ਸੈਫ)
- ਕਿਚਰਾਂ ਨਾ, ਕ੍ਰਿ. ਵਿ. ਕਿੰਨੇ ਚਿਰ ਦਾ, ਚਿਰੋਕਾ
ਕਿਝ ਵਿ. ਕੁਝ, ਕੁਛ
- ਕਿਝ ਖਾਈ ਬਹਿਣਾ, ਮੁਹਾ. ਮਾਰ ਖਾ ਬਹਿਣਾ, ਕੁੱਟ ਖਾ ਲੈਣਾ
ਕਿਤ, ਕ੍ਰਿ. ਵਿ. ਕਿਸੇ ਥਾਂ, ਕਿਤੇ
ਕਿਥਾਇਓ, ਕ੍ਰਿ. ਵਿ. ਕਿਸ ਥਾਂ ਤੋ, ਕਿਧਰੋਂ
ਕਿੰਦ, ਇ. ਗੈਰਤ, ਅਣਖ
ਕਿਦਾਈ, ਕ੍ਰਿ. ਵਿ. ਕਦਾਈ, ਕਦੇ
ਕਿਦਿਊਂ, ਕ੍ਰਿ. ਵਿ. ਕਿਸ ਪਾਸਿਉ, ਕਿਧਰੋਂ
ਕਿਦੈ, ਕਿੱਧੈ, ਕ੍ਰਿ. ਵਿ. ਕਿਧਰ, ਕਿਸ ਪਾਸੇ
ਕਿਦੈ ਕੁਧਰੇ, ਕਿਧਰੈ ਕੁਧਰੈ, ਕ੍ਰਿ. ਵਿ. ਕਦੀ ਕਦਾਈਂ, ਕਦੇ ਕਦੇ
ਕਿਧਰੂੰ, ਕ੍ਰਿ. ਵਿ. ਕਿਧਰੋਂ,ਕਿਸ ਪਾਸਿਓਂ
ਕਿਨੇ, ਪੜ. ਕਿਸ ਨੇ
ਕਿਰਕ, ਇ. 1. ਬਟੇਰੇ ਫੜਨ ਵਾਲਿਆਂ ਦਾ ਇਕ ਛੋਟਾ ਜਿਹਾ ਸਾਜ਼ ਜਿਸ ਵਿਚੋਂ ਬਟੇਰੇ ਦੀ ਅਵਾਜ਼ ਨਿਕਲਦੀ ਹੈ; 2. ਰੇਤ , ਕਰੀਚ
- ਕਿਰਕਲਾ, ਵਿ. ਕਿਰਕ ਵਾਲਾ, ਪੁ. ਕੋਹੜ ਕਿਰਲਾ
ਕਿਰਕਟੀਆਂ, ਕਿਰਕੱਟਾ ਇ. ਖਿੱਤੀਆਂ (ਤਾਰਿਆਂ ਦੀਆਂ ਖਿੱਤੀਆਂ)
ਕਿਰ੍ਹਕਲੀ, ਇ. ਕਿੱਕਲੀ,
ਕਿਰਘਟਾਂ, ਇ. ਕਿਰੱਕਟੀਆਂ
ਕਿਰਨਾ, ਕ੍ਰਿ. ਅਕ. ਗਿਰਨਾ, ਡਿੱਗਣਾ
ਕਿਰਿਊਂ, ਇ. ਕਿਰਿਆ
- ਕਿਰਿਊਂ ਸਤਾਹਰਵਾਂ, ਪੁ. ਕਿਰਿਆ ਤੇ ਸਤ੍ਹਾਰਵ੍ਹਾਂ
- ਕਿਰਿਊਂ ਲਹਿਣਾ, ਮੁਹਾ. ਕਿਰਿਆ ਦੇ ਦਿਨਾਂ ਵਿਚ ਸੋਗ ਮਨਾਉਣਾ
ਕਿਰਿਊਂ, ਕ੍ਰਿ. ਵਿ. ਕਿਸ ਥਾਂ ਤੋਂ, ਕਿਧਰੋਂ
ਕਿਰਿਆ, ਇ. ਕਿਰਿਆ ਕਰਮ ਦੀ ਸਮੱਗਰੀ
ਕਿਰੀਂ, ਪੁ. ਕਰੀਰ
ਕਿਰੇ, ਕ੍ਰਿ. ਵਿ. ਕਿਧਰੇ, ਕਿਤੇ
- ਕਿਰੋਂ, ਕ੍ਰਿ. ਵਿ. ਕਿਧਰੋਂ, ਕਿਤੋਂ
ਕਿੱਲ, ਪੁ. ਕਿੱਲਾ
- ਕਿੱਲ ਕਿੱਕਰ ਨਾ ਮਿਲਣਾ ਮਿੱਤਰ ਨਾ, ਮਾਸ ਤਿੱਤਰ ਨਾ ਲਹਿਣਾ ਬਿੱਤਰ ਨਾ, ਅਖੌ. ਜਦੋਂ ਇਹ ਦੱਸਣਾ ਹੋਏ ਕਿ ਤਿੱਤਰ ਦਾ ਮਾਸ ਵਧੀਆ ਮਾਸ ਹੁੰਦਾ ਹੈ ਤਾਂ ਕਹਿੰਦੇ ਹਨ
ਕਿਲਟਾ, ਪੁ. ਇਕ ਪਰਕਾਰ ਦਾ ਪਹਾੜੀ ਟੋਕਰਾ ਜੋ ਹੇਠੋਂ ਤੰਗ ਅਤੇ ਉਪਰੋਂ ਮੋਕਲਾ ਹੁੰਦਾ ਹੈ, ਪਿੱਠੂ
ਕਿਲਾ, ਪੁ. ਦੁਰਗ, ਗੜ੍ਹ
- ਕਿਲੇ ਤੋੜਨਾ, ਮੁਹਾ. ਔਖੇ ਕੰਮ ਕਰਨਾ
ਕਿੱਲਾ, ਪੁ. ਲੱਕੜ ਦੀ ਵੱਡੀ ਮੇਖ,ਖੂੰਟੀ
- ਕਿੱਲੇ ਨੀ ਮਿੱਟੀ ਲੋੜਨਾ, ਮੁਹਾ. ਖ਼ਰਚ ਹੋ ਚੁੱਕੀ ਰਕਮ ਨੂੰ ਲੱਭਣਾ, ਖ਼ਰਚ ਹੋਈ ਰਕਮ ਬਾਰੇ ਸੋਚਣਾ ਕਿ ਉਹ ਕਿੱਦਾਂ ਤੇ ਕਿਥੇ ਖ਼ਰਚ ਹੋ ਗਈ ਹੈ
- ਕਿੱਲੇ ਨੇ ਯੋਰ ਖਿੰਘਣਾ, ਮੁਹਾ. ਕਿੱਲੇ ਦੇ ਜ਼ੋਰ ਤੇ ਆਕੜਨਾ, ਕਿਸੇ ਦੇ ਆਸਰੇ ਜ਼ੋਰ ਵਿਖਾਉਣਾ
- ਕਿੱਲੇ ਪੁਟਨੇ, ਮੁਹਾ. ਔਖੇ ਕੰਮ ਕਰਨੇ
- ਕਿੱਲੇ ਬੱਧਾ, ਵਿ. ਪੱਕਾ, ਯਕੀਨੀ
ਕੀਆਂ, ਕ੍ਰਿ. ਵਿ. ਕਿਸ ਤਰ੍ਹਾਂ, ਕਿਵੇਂ
ਕੀਹਰ ਕਰਾਂਢਾ, ਪੁ. ਬਾਲ-ਬੱਚੇ (ਵਿਅੰਗ ਨਾਲ)

ਕੀਹੜ, ਪੁ. ਗਊ ਮੱਝ ਦਾ ਕੱਚਾ ਦੁੱਧ ਜੋ ਸੂਣ ਮਗਰੋਂ ਪਹਿਲੀ ਵਾਰ ਚੋਇਆ ਜਾਂਦਾ ਹੈ, ਕੀੜ੍ਹ, ਬਹੁਲੀ
ਕੀਹਾਂ, ਕ੍ਰਿ. ਵਿ. ਕਿਉਂ
ਕੀਤੀ ਕਤਰੀ, ਇ. ਕੀਤਾ ਹੋਇਆ ਕੰਮ
- ਕੀਤੀ ਕਤਰੀ ਖੂਹੈ 'ਚ ਬਾਹਣੀ, ਮੁਹਾ. ਕੀਤੀ ਕਤਰੀ ਖੂਹ ਵਿਚ ਪਾਉਣੀ ਕੀਤਾ ਕੰਮ ਖ਼ਰਾਬ ਕਰ ਦੇਣਾ, ਕੀਤੀ ਹੋਈ ਮਿਹਨਤ ਅਜਾਈਂ ਕਰ ਛੱਡਣਾ
- ਕੀਤੀ ਨਾ ਭੰਨਣੀ, ਮੁਹਾ. ਅਹਿਸਾਨਮੰਦ ਹੋਣਾ, ਕਿਸੇ ਦੀ ਕੀਤੀ ਜਾਣਨਾ, "ਕੀਤੀ ਤੇਰੀ ਭਨਸਾਂ ਨਾਹੀਂ, ਸੁਖਨ ਇਹੋ ਸੁਣ ਮੇਰਾ" (ਸੈਫ਼)
ਕੀਨਸ, ਇ. ਨੁਕਤਾਚੀਨੀ, ਨੁਕਸ (ਬਹੁਵਚਨ ਵਰਤਿਆ ਜਾਂਦਾ ਹੈ, ਕੀਨਸਾਂ)
- ਕੀਨਸਾਂ ਕਰਨੀਆਂ, ਮੁਹਾ. ਨੁਕਸ ਛਾਂਟਣੇ, ਨਘੋਚਾਂ ਕਢਵੀਆਂ
ਕੀਨਾ, ਪੁ. 1. ਅਣਖ; 2. ਵੈਰ, ਦੁਸਮਣੀ
ਕੀੜੇ ਪਾਣੇ, ਮੁਹਾ. ਬੁਰਾ ਕਹਿਣਾ ਜਾਂ ਐਬ ਛਾਂਟਣੇ, ਨੁਕਸ ਕੱਢਣੇ , ਕੁਲਾਹਣਾ
ਕੁਆਹਰਾ, ਵਿ. ਕੁਆਸਾ, ਇਕ ਪਾਸਾ, ਤਿਰਛਾ
ਕੁਸ, ਪੜ. ਕਿਸ
ਕੁਸਣਾ, ਕ੍ਰਿ. ਸਕ. ਖੁਸਣਾ
- ਕੁਸ ਨਾ, ਪੜ. ਕਿਸ ਦਾ, ਕੀਹਦਾ
- ਕੁਸ ਕੀ, ਪੜ. ਕਿਸ ਨੂੰ, ਕੀਹਨੂੰ
ਕੁਸਿਫਤ, ਇ. 1. ਨੁਕਸ, ਐਬ; 2. ਨਿੰਦਾ, ਚੁਗਲੀ
ਕੁਸੇ, ਕੁਸੈ, ਪੜ. ਕਿਸੇ
- ਕੁਸੇ ਅੱਡੇ ਲਗਣਾ, ਮੁਹਾ. ਕਿਸੇ ਬੰਨੇ ਲ਼ਗਣਾ, ਨਿਪਟਾਰਾ ਹੋਣਾ
- ਕੁਸੇ (ਕੁਸੈ)ਅੱਡੇ ਲਾਣਾ, ਮੁਹਾ. ਕਿਸੇ ਬੰਨੇ ਲਾਉਣਾ , ਨਿਪਟਾਰਾ ਕਰਨਾ
- ਕੁਸੇ ਗਲੇ ਜੋਗਾ ਹੋਈ ਗੱਛਣਾ, ਮੁਹਾ. ਕਿਸੇ ਗੱਲ ਜੋਗਾ ਹੋ ਜਾਣਾ, ਕੁਝ ਕਰਨ ਦੇ ਕਾਬਲ ਹੋ ਜਾਣਾ
- ਕੁਸੇ ਦੰਦੇ ਲਗਣਾ, ਮੁਹਾ. ਕਿਸੇ ਬੰਨੇ ਲਗਣਾ, ਨਿਪਟਾਰਾ ਹੋਣਾ
- ਕੁਸੈ ਦੰਦੇ ਠਾਣਾ, ਮੁਹਾ. ਕਿਸੇ ਬੰਨੇ (ਲਗਾਉਣਾ)
ਕੁੱਕੜ, ਪੁ. ਇਕ ਪ੍ਰਸਿਧ ਪੰਖੇਰੂ, ਮੁਰਗਾ
- ਕੁੱਕੜ-ਕੜਾਹੀ, ਇ. ਵਿਆਹ ਸ਼ਾਦੀ ਵੇਲੇ ਬਣਾਇਆ ਜਾਣ ਵਾਲਾ ਬਹੁ-ਭਾਂਤੀ ਭੋਜਨ (ਲਾ. ਕ੍ਰਿ. ਕਰਨਾ, ਖਾਣੀ)
- ਕੁੱਕੜ ਕੁੱਕੜ ਦੋ'ਹ ਜਣਿਆਂ, ਤੇ ਭਸ ਖਰਾਬਾ ਤ੍ਰੈਹ ਜਣਿਆ, ਅਖੌ. ਜਦੋਂ ਇਹ ਦਸਣਾ ਹੋਵੇ ਕਿ ਥੋੜਾ ਖਾਣਾ ਬਹੁਤਿਆਂ ਵਿਚ ਵੰਡਣ ਨਾਲ ਬੇਸੁਆਦੀ ਦਾ ਕਾਰਣ ਬਣਦਾ ਹੈ ਤਾਂ ਕਹਿੰਦੇ ਹਨ
- ਕੁੱਕੜ ਦੀ ਕੜੂੰ ਤੇ ਕੁੱਤੇ ਦੀ ਟੂੰ, ਅਖੌ. ਡਰ ਵੇਲੇ ਦੋਨੋਂ ਵੱਖ ਵੱਖ ਆਵਾਜ਼ ਕਰਦੇ ਹਨ ਤਾਂ ਕਹਿੰਦੇ ਹਨ
- ਕੁੱਕੜ ਬੁੰਡੀ, ਇ. ਕੁੱਕੜ ਦੀ ਪੂੰਛ ਵਰਗੀ (ਦਾਹੜੀ)
- ਕੁੱਕੜੇ ਘਹੈ ਉਡਾਈ ਸਿਰੈ ਆਪਣੀ ਪਾਈ, ਅਖੌ. ਜਦੋਂ ਇਹ ਦਸਣਾ ਹੋਵੇ ਕਿ ਮੂਰਖ ਆਦਮੀ ਆਪਣਾ ਨੁਕਸਾਨ ਆਪੇ ਹੀ ਕਰਦਾ ਹੈ ਅਤੇ ਬੇਸਮਝ ਆਪਣੀ ਬਦਨਾਮੀ ਆਪ ਕਰ ਲੈਂਦਾ ਹੈ ਤਾਂ ਕਹਿੰਦੇ ਹਨ
ਕੁੱਕੜੂ, ਪੁ. ਛੋਟਾ ਕੁੱਕੜ, ਚੂਚਾ
ਕੁਕਾਰਾ, ਪੁ. ਕਾਕਾਰਾ,ਚੀਕ (ਲਾ. ਕ੍ਰਿ. ਪਵਾਉਣਾ ਪਾਣਾ, ਪੈਣਾ)
ਕੁੰਗ ਪੋਸ਼, ਪੁ. ਕੇਸਰ
- ਕੁੰਗ ਪੋਸ਼ ਹੋਣਾ, ਮੁਹਾ. ਸੋਹਣਾ ਬਣ ਕੇ ਦੱਸਣਾ, ਫੱਬਣਾ
- ਕੁੰਗੂ ਨੀ ਕਟੋਰੀ ਸਿਰੇ ਤੇ ਪੈਣੀ, ਮੁਹਾ. ਕਿਸੇ ਕੰਮ ਦਾ ਸਿਹਰਾ ਸਿਰ ਹੋਣਾ, ਤਿਲਕ ਦੇਣਾ
ਕੁੱਛ, ਇ. 1. ਗੋਸ਼ਾ, ਗੁਠ, ਖੂੰਜਾ; 2. ਗੋਦੀ, ਕੱਛ
- ਕੁੱਛੜ ਚਾਂਦਿਆਂ (ਚਾਨਿਆਂ) ਭੁਏਂ ਢਹਿਣਾ, ਮੁਹਾ. ਕੁੱਛੜ ਚੁੱਕਿਆਂ ਭੋਂ ਤੇ ਡਿਗਣਾ, ਲਾਡ ਕਰਨ ਤੇ ਵੀ ਨਾ ਮੰਨਣਾ
- ਕੁੱਛੜੇ ਨਾ ਜਾਕਤ, ਵਾਕੰ. ਕੁੱਛੜ ਚੁੱਕਣ ਵਾਲਾ ਬੱਚਾ
- ਕੁੱਛੜੇਲਾ, ਵਿ.ਹਰ ਵੇਲੇ ਗੋਦੀ ਵਿਚ ਚੜਿਆ ਰਹਿਣ ਵਾਲਾ, ਬਹੁਤ ਲਾਡਲਾ
- ਕੁਛੜੂ, ਵਿ. ਜੋ ਹਰ ਵੇਲੇ ਕੁਛੜ ਚੁਕਿਆ ਰਹੇ,ਲਾਡਲਾ
- ਕੁੱਛਾਂ ਫੋਲਣੀਆਂ, ਮੁਹਾ. ਤਲਾਸ਼ੀ ਲੈਣਾ
- ਕੁੱਛਾਂ ਵਿਚ ਵੜਨਾ (ਬਹਿਣਾ), ਮੁਹਾ.1. ਹਾਰ ਖਾ ਕੇ ਜਾਂ ਸ਼ਰਮਿੰਦਾ ਹੋ ਕੇ ਕਿਸੇ ਥਾਂ ਜਾ ਲੁਕਣਾ; 2. ਮਾਂ ਦੀ ਗੋਦ ਵਿਚ ਵੜਨਾ
ਕੁੰਜਣਾ, ਕ੍ਰਿ.ਸਕ. ਸੁਥਣ ਜਾਂ ਸਲਵਾਰ ਉਚੀ ਕਰਕੇ ਨੇਫੇ ਵਿਚ ਅੜੁੰਗ ਲੈਣਾ, ਟੁੰਗਣਾ
ਕੁਜਾ, ਇ.ਕੁਥਾਂ, ਮਾੜੀ ਥਾਂ, ਮੰਦੀ ਥਾਂ
- ਜਾਈ ਕੁਜਾਈਂ, ਕ੍ਰਿ.ਵਿ. ਜਾ ਕੁਜਾ, ਥਾਂ ਕੁ ਥਾਂ
- ਜਾ ਕੁਜਾ, ਇ.ਥਾਂ ਕੁ ਥਾਂ
ਕੁਜਿਨਸ, ਇ. ਮਾੜੀ ਜਿਨਸ,ਦੂਜੀ ਜਾਤੀ, ਮਾੜੀ ਚੀਜ਼: ''ਜਿਨਸ ਕੁਜਿਨਸ ਮੁਹੱਬਤ ਮੇਲੇ, ਨਾ ਸਿਆਣਪ ਕਰਦੀ" (ਸੈਫ਼)
ਕੁਝ, ਪੜ੍ਹ.ਕੋਈ ਗਲ,ਕੁਝ

| | |
|---|---|
| - ਕੁਝ ਕਜਾਂ, | ਇ. ਕੋਈ ਦੁਖ ਤਖਲੀਫ,ਕੋਈ ਹਰਜ ਮਰਜ |
| - ਕੁਝ ਕੱਢਣਾ, | ਮੁਹਾ. ਮਾਰਨਾ, ਕੁੱਟਣਾ |
| - ਕੁਝ ਕੁਜਾ ਹੋਣੀ, | ਮੁਹਾ. ਮਾੜੀ ਗਲ ਹੋ ਜਾਣਾ |
| - ਕੁਝ ਗਿਆ ਪੰਜਾਵਣੀ, ਕੁਝ ਗਿਆ ਕਤਾਵਣੀ, ਘਰ ਜਾਹ ਝਾਟ ਮੁਨਾਵਣੀ, | ਅਖੌ. ਜਦੋਂ ਕਿਸੇ ਭੋਲੇ ਮਨੁੱਖ ਪਾਸੋਂ ਉਹਦਾ ਧਨ ਮਾਲ ਕਦੇ ਕਿਸੇ ਬਹਾਨੇ, ਕਦੇ ਕਿਸੇ ਪੱਜ ਲੁੱਟ ਲਿਆ ਜਾਵੇ ਤਾਂ ਕਹਿੰਦੇ ਹਨ |
| - ਕੁਝ ਦਾਣੇ ਗਿੱਲੇ, ਕੁਝ ਜੰਦਰੇ ਢਿਲੇ, | ਅਖੌ.ਜਦੋਂ ਕਿਸੇ ਢਿਲੜ ਵਿਅਕਤੀ ਨੂੰ ਔਖੇ ਕੰਮ ਤੇ ਲਾਇਆ ਜਾਵੇ ਤਾਂ ਕਹਿੰਦੇ ਹਨ |
| - ਕੁੱਝ ਦੁੱਧੋਂ ਕੁਝ ਦਹੀਉਂ, ਕੁੱਝ ਤੁੱਧੋਂ ਕੁਝ ਮਹੀਉਂ, | ਅਖੌ.ਜਦ ਵਿਰੋਧੀ ਧਿਰਾਂ ਸੁਲਾ ਸਫਾਈ ਵਲ ਆਉਣ ਤੇ ਰਾਜ਼ੀ ਹੋਣ ਤਾਂ ਕਹਿੰਦੇ ਹਨ |
| - ਕੁਝ ਨਾ ਆਵਣਾ ਜਾਣਾ, | ਮੁਹਾ. ਕੁਝ ਨਾ ਅਹੁੜਨਾ, ਕੁਛ ਨਾ ਸੁਝਣਾ |
| - ਕੁਝ ਨਾ ਕੁਝ ਲਈ ਢਹਿਣਾ, | ਮੁਹਾ. ਕੁਝ ਨਾ ਕੁਝ ਲੈ ਮਰਨਾ, ਨੁਕਸਾਨ ਕਰਨਾ |
| - ਕੁਝ ਲਗਨਾ, | ਪੁ.1. ਕੁਝ ਲਗਦਾ, ਖਾਵੰਦ,ਪਤੀ(ਮਿਹਣੇ ਨਾਲ ਕਹਿੰਦੇ ਹਨ); 2. ਰਿਸ਼ਤੇਦਾਰ,ਸਾਕ |
| ਕੁੱਟ, | ਇ. ਮਾਰ,ਕੁਟਾਪਾ |
| - ਕੁੱਟ ਕੱਢਣਾ, | ਮੁਹਾ.ਅਕਾਰਣ ਹੀ ਕਿਸੇ ਨੂੰ ਕੁੱਟਣਾ |
| - ਕੁੱਟ ਚੜ੍ਹਨੀ, | ਮੁਹਾ. ਬਹੁਤ ਜ਼ਿਆਦਾ ਮਾਰ ਪੈਣੀ |
| - ਕੁੱਟ ਚਾਹੜਨੀ, | ਮੁਹਾ. ਮਾਰਨਾ, ਕੁੱਟਣਾ, ਕੁਟਾਈ ਕਰਨਾ |
| - ਕੁਟਾਊ, | ਵਿ. ਜੋ ਮਾਰ ਪੁਆਉਣ ਲਈ ਤਿਆਰ ਰਹੇ, ਕੁਟਾਉਣ ਦੀ ਨੀਅਤ ਵਾਲਾ |
| ਕੁਟਿਹਰਾ, | ਪੁ. ਮਾਰ ਕੁੱਟ, ਕੁਟਾਪਾ |
| - ਕੁਟਹਿਰਾ ਚੜ੍ਹਨਾ, | ਮੁਹਾ. ਮਾਰ ਕੁੱਟ ਹੋਣੀ, ਕੁੱਟ ਪੈਣਾ, ਕੁਟਾਈ ਹੋਣਾ |
| ਕੁਠਲਾ, | ਪੁ. ਖਟੋਲਾ |
| ਕੁਠਿਆਲੀ, | ਇ. ਕੁਠਾਲੀ |
| ਕੁੰਢ, | ਵਿ. ਜ਼ਮਾਨੇ ਸਾਜ਼, ਖੁੰਢ |
| - ਕੁੰਢਪੁਣਾ, | ਪੁ. ਜ਼ਮਾਨੇ ਸਾਜ਼ ਹੋਣ ਦਾ ਭਾਵ ਜਾਂ ਗੁਣ |
| ਕੁਣ(ਕੁਣਸ) | ਵਿ. 1. ਨੁਕਸ, ਐਬ; 2. ਖੁਣਸ, ਖਾਰ |
| ਕੁਣੁ, | ਪੜ. ਕੌਣ |
| - ਕੁਣ ਤੇ ਕੁਣੁ ਈ ਸਹੀ, | ਅਖੌ. ਕੌਣ ਤੇ ਕੌਣ ਹੀ ਸਹੀ, ਜਦੋਂ ਕੋਈ ਵਿਅਕਤੀ ਆਪਣੀ ਮਨਆਈ ਕਰਨ ਲਈ ਕੋਈ ਬਹਾਨਾ ਹੀ ਲਭ ਰਿਹਾ ਹੋਵੇ ਤਾਂ ਕਹਿੰਦੇ ਹਨ |
| ਕੁਣਸ, | ਇ. ਖੁਣਸ |
| ਕੁਣਾ | ਪੁ. 1. ਨੀਂਹ, ਬੁਨਿਆਦ; 2. ਗੁਣਾ, ਸਾਰੀ ਚੀਜ਼ ਨੂੰ ਵੰਡਣ ਲਈ ਮਿਥਿਆ, ਗੁਪਤ ਚਿਨ੍ਹ |
| - ਕੁਣੇ ਪਾਣਾ (ਬਾਹਣਾ) | ਮੁਹਾ. ਗੁਣੇ ਮਾਰਨਾ, ਗੁਣੇ ਪਾਉਣਾ, ਕਿਸੇ ਥਾਂ ਨੂੰ ਮਿਣ ਕੇ ਨਿਖੇੜ ਦੇਣਾ |
| ਕੁਣਾਹਦਾ, ਕਣਿਆਹਦਾ, ਕੁਣਿਆਧਾ, | ਵਿ. ਕੂਣ ਵਾਲਾ, ਜਿਸ ਵਿਚ ਕਾਣ ਹੋਵੇ: " ਦਾਜ ਖਿਲਾਰ ਦਿੱਤਾ ਅਸਮਾਨੇ ਪੀੜਾ ਪਲੰਘ ਕੁਣਾਹਦਾ" (ਸੈਫ) |
| ਕੁੱਤ, | ਇ. ਕੁੱਤੇ ਦੀ ਬਾਬ, ਗਤ (ਲਾ. ਕ੍ਰਿ. ਹੋਣੀ, ਕਰਨੀ, ਬਣਨੀ, ਬਣਾਣੀ) |
| ਕੁਤਕੁਤ, | ਇ. ਕੁਤਕੁੱਤਾਰੀ (ਲਾ. ਕ੍ਰਿ. ਕਰਨੀ) ਕੁਤਕੁਤਾੜੀ |
| ਕੁਤਕੁਤਾੜੀ, | ਇ. ਕੁਤਕੁਤਾਰੀ, ਕੁਤਕੁਤੀ |
| ਕੁਤਰਾ, | ਵਿ. 1. ਭੈੜੀ ਤਰਾਂ ਦਾ, ਵਿਗੜਿਆ ਹੋਇਆ, ਚੌੜ ਹੋਇਆ ਹੋਇਆ; 2. ਟੁਕਿਆ ਹੋਇਆ ਚਾਰਾ |
| ਕੁਤਰਾ ਕਰਨਾ, | ਮੁਹਾ. ਕਿਸੇ ਚੀਜ਼ ਨੂੰ ਕੁਤਰ (ਵੱਢ) ਦੇਣਾ |
| ਕੁੱਤਾ, | ਪੁ. ਬਘਿਆੜ, ਗਿੱਦੜ ਦੀ ਜਾਤੀ ਦਾ ਇਕ ਜਾਨਵਰ ਜਿਸ ਨੂੰ ਸ਼ਿਕਾਰ ਜਾਂ ਰਾਖੀ ਲਈ ਪਾਲਿਆ ਜਾਂਦਾ ਹੈ |
| - ਕੁੱਤਪੁਣਾ ਕਰਨਾ, | ਮੁਹਾ. ਝਗੜਾ ਕਰਨਾ |
| - ਕੁਤਿਅਮ, | ਪੁ. ਕੁੱਤਪੁਣਾ |
| - ਕੁੱਤਿਆ ਤੈਂਢਾ ਮੂੰਹ ਨਹੀਂ, ਤੈਂਢੇ ਸਾਈਏ ਨਾ ਮੂੰਹ ਐ, | ਅਖੌ. ਜਦੋਂ ਇਹ ਦਸਣਾ ਹੋਵੇ ਕਿ ਲਿਹਾਜ਼ ਮਾਲਕ ਦਾ ਹੀ ਹੁੰਦਾ ਹੈ, ਉਹਦੇ ਨੌਕਰ ਦਾ ਨਹੀਂ ਤਾਂ ਕਹਿੰਦੇ ਹਨ |
| - ਕੁੱਤਿਆਂ ਨੇ ਲੱਕਿਆਂ ਦਰਿਆ ਪਲੀਤ ਨਹੀ ਹੋਨਾਂ, | ਅਖੌ. ਜਦੋਂ ਇਹ ਦੱਸਣਾ ਹੋਏ ਕਿ ਛੋਟੇ ਜਾਂ ਕਮੀਨੇ ਆਦਮੀ ਦੇ ਆਖੇ ਕਿਸੇ ਵੱਡੀ ਚੀਜ਼ ਦੀ ਕਦਰ ਘਟ ਨਹੀ ਜਾਂਦੀ ਤਾਂ ਕਹਿੰਦੇ ਹਨ |
| - ਕੁੱਤੇ ਨੀ ਸਿਰੀ ਖਾਈ ਕੇ ਜਮਣਾ, | ਮੁਹਾ. ਕਾਂ ਖਾ ਕੇ ਜਮਣਾ, ਬਹੁਤ ਜ਼ਿਆਦਾ ਬੋਲਣਾ |
| - ਕੁੱਤੇ ਨੀ ਫਚੂਲ, | ਇ. 1. ਕੁੱਤੇ ਦੀ ਪੂਛ; 2. ਭੈੜਾ ਵਿਅਕਤੀ |
| ਕੁਥਾਈ, ਕਥਾਏਂ, | ਇ. ਕੁਥਾਂ, ਮਾੜੀ ਜਗ੍ਹਾ |
| - ਕੁਥਾਈ ਫਾਸਣਾ, ਕਥਾਏ ਫਾਸ਼ਣਾਂ, | ਮੁਹਾ. ਕੁਥਾਂ ਫਸਣਾ, ਭੈੜੀ ਜਗਾ ਫਸ ਜਾਣਾ |
| ਕੁਥੇ, ਕੁਥੈ, | ਕ੍ਰਿ. ਵਿ. ਕਿਸ ਥਾਂ ਤੇ, ਕਿੱਥੇ |
| ਕੁਥੋਂ, | ਕ੍ਰਿ. ਵਿ. ਕਿਸ ਥਾਂ ਤੋਂ, ਕਿੱਥੋਂ |

ਕੁਦਣੀ, ਇ. 1. ਕੁੱਦਣ ਦਾ ਭਾਵ ਜਾਂ ਕਿਰਿਆ; 2. ਨੱਚਣ ਵਾਲੀ , ਨਾਚੀ
ਕੁੱਦਮ, ਇ. 1. ਖਰੂਦ, ਸ਼ੈਤਾਨੀ ; 2. ਨਾਚ : ਮਾਟੀ ਕੁੱਦਮ ਕਰੇਂਦੀ ਯਾਰ (ਬੁਲ੍ਹੇ ਸ਼ਾਹ)
ਕੁੰਦਲ, ਇ. ਦੱਭ
ਕੁੱਧਰ, ਕੁਧੁਰ, ਕ੍ਰਿ. ਵਿ. ਕਿਸ ਤਰਫ, ਕਿਧਰ
- ਕੁਧਰੇ,ਕੁਧਰੈ, ਕ੍ਰਿ. ਵਿ. ਕਿਧਰੇ, ਕਿਸ ਪਾਸੇਂ, ਕਿਧਰੋਂ
- ਕੁਧਰੋਂ, ਕ੍ਰਿ. ਵਿ. ਕਿਸ ਪਾਸਿਓਂ, ਕਿਧਰੋਂ
ਕੁਪਰ, ਇ. ਸਿਰ ਦੀ ਖੋਪਰੀ (ਚੋਟੀ)
- ਕੁਪਰ ਭੱਜਣਾ, ਮੁਹਾ. ਖੋਪਰੀ ਟੁੱਟਣੀ
ਕੁੱਪਾ, ਪੁ. ਤੇਲ ਪਾਉਣ ਵਾਲਾ ਖਲ ਦਾ ਭਾਂਡਾ
- ਕੁੱਪਾ ਰੁੜ੍ਹੀ ਗੱਛਣਾ, ਮੁਹਾ. ਬਹੁਤ ਨੁਕਸਾਨ ਹੋਣਾ
ਕੁੱਪੀ, ਇ. ਤੇਲ ਵਾਲੀ ਛੋਟੀ ਕੀਪ, ਕੀਫ, ਕੁੱਪਾ
ਕੁਫਤਾਂ, ਪੁ. ਸੌਣ ਦਾ ਸਮਾਂ, ਸੋਤਾ
- ਕੁਫਤਾਂ,ਕੁਫਤਾਂ ਦੀ ਨਮਾਜ਼, ਇ. ਸੌਣ ਵੇਲੇ ਪੜ੍ਹੀ ਜਾਣ ਵਾਲੀ ਨਮਾਜ਼
- ਕੁਫਤਾਂ ਵੇਲਾ, ਪੁ. ਰਾਤ ਦੀ ਨਮਾਜ਼ ਦਾ ਵੇਲਾ, ਸੌਣ ਵੇਲਾ, ਸੋਤਾ
ਕੁੱਬਤ, ਇ. ਕੁੱਵਤ, ਤਾਕਤ
- ਕੁਬਤੀ, ਵਿ. ਕੁੱਵਤ ਵਾਲਾ, ਤਾਕਤ ਵਾਲਾ , ਤਾਕਤਵਰ
- ਨਾਕੁਬਤੀ, ਇ. ਨਾਤਾਕਤੀ, ਕਮਜ਼ੋਰੀ
ਕੁਬਾ, ਵਿ. ਜਿਸ ਦੀ ਪਿੱਠ ਮੋਢਿਆਂ ਕੋਲੋਂ ਝੁਕੀ ਹੋਵੇ
- ਕੁੱਬੇ ਨੀ ਲੱਤ ਕਾਰੀ ਅੱਛਣੀ, ਮੁਹਾ. ਕੁੱਬੇ ਨੂੰ ਲੱਤ ਕਾਰੀ ਆਉਣਾ, ਕੰਮ ਰਾਸ ਆ ਜਾਣਾ
ਕੰਭ, ਪੁ. ਘੜਾ
- ਕੁੰਭੇ ਬਹਿਣਾ, ਮੁਹਾ. ਵਿਆਹ ਦੀ ਇਕ ਰਸਮ ਜਿਸ ਵਿਚ ਲੜਕੀ ਪਾਣੀ ਦੇ ਭਰੇ ਉਸ ਘੜੇ ਪਾਸ ਬੈਠੀ ਰਹਿੰਦੀ ਹੈ ਜਿਸ ਦੇ ਉਤੇ ਦੀਵਾ ਬਾਲਿਆ ਜਾਂਦਾ ਹੈ
ਕੁਭਿਆਰਣ, ਇ. ਘੁਮਿਆਰਣ
ਕੁਭੇੜ, ਪੁ. ਮਾੜੀ ਤਰ੍ਹਾਂ ਲੜੀ ਲੜਾਈ, ਕਮੀਨਿਆਂ ਵਾਲੀ ਲੜਾਈ
- ਭੇੜ ਭਿੜੀਏ, ਕੁਭੇੜ ਨਾ ਭਿੜੀਏ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਲੜਾਈ ਝੱਗੜਾ ਬੇਸ਼ਕ ਕਰੋ ਪਰ ਸਾਉਪੁਣੇ ਦੀ ਹੱਦ ਨਾ ਟੱਪੋ ਤਾਂ ਕਹਿੰਦੇ ਹਨ
ਕੁੰਮੀ, ਇ. ਕਣਕ ਵਿਚ ਰਲਿਆ ਮਿੱਟੀ ਘੱਟਾ

ਕੁਰਮੁ, ਪੁ. ਬੁਲਬੁਲ ਦਾ ਨਰ ਜਿਸ ਦੀ ਪੂਛ ਪੀਲੀ ਤੇ ਕਾਲੀ ਹੁੰਦੀ ਹੈ
ਕੁਰਖ਼, ਪੁ. (ਬ.ਵ.) ਰਾਜ-ਮਾਂਹ, ਮੋਠੀ
ਕੁਰੰਗ, ਪੁ. ਲਾਲ ਰੰਗ ਦਾ ਘੋੜਾ
ਕੁਰੜੂ ਦਾਣਾ, ਵਿ. ਅੰਦਰੋ ਅੰਦਰ ਖਿਝਣ ਵਾਲਾ, ਸੜੀਅਲ, ਕੁਰੜੂ
ਕੁਰਬ, ਪੁ. ਮਾਣ, ਵਡਿਆਈ, ਇੱਜ਼ਤ
- ਕੁਰਬ ਮਾਰਨਾ, ਮੁਹਾ. ਕਦਰ ਘਟਾਉਣੀ, ਬੇਕਦਰੀ ਕਰਨਾ
- ਕੁਰਬ ਮਾਰਿਆ ਜਾਣਾ, ਮੁਹਾ. ਕਦਰ ਘਟਣੀ, ਬੇਕਦਰੀ ਹੋਣਾ
- ਕੁਰਬ ਲੱਗਣਾ, ਮੁਹਾ. ਕਦਰ ਵਧਣੀ, ਮੁੱਲ ਵਧ ਜਾਣਾ, ਮਾਣ ਵਧ ਜਾਣਾ, ਭਾਗ ਲਗਣੇ
- ਕੁਰਬ ਲਾਣਾ, ਮੁਹਾ. ਕਦਰ ਵਧਾਉਣੀ, ਮਾਣ ਦੇਣਾ
ਕੁਰਮਾਣਾ, ਕ੍ਰਿ. ਅਕ. ਕੁਮਲਾਉਣਾ, ਮੁਰਝਾਉਣਾ: "ਮੂੰਹ ਕੁਰਮਾਣਾ ਸ਼ਾਹਪਰੀ ਦਾ ਜੋਸ਼ ਤਬੀਅਤ ਚਾਇਆ'' (ਸੈਫ)
ਕੁਰਲੱਟ, ਪੁ. ਕੁਰਲਾਟ, ਰੌਲਾ-ਰੱਪਾ
ਕੁਰਲੁਦ, ਪੁ. ਕੁਰਲਾਦ
ਕੁਰਲੀ, ਇ. ਚਲੂਟੀ, ਚੂਲੀ
ਕੁੜੂ ਦਾਣਾ, ਪੁ. 1. ਦਾਲ ਦਾ ਦਾਣਾ ਜੋ ਗਲੇ ਨਾ, ਕੋਰੜੂ ਦਾਣਾ; 2. ਜੋ ਅਲੱਗ ਹੀ ਰਹੇ, ਕਿਸੇ ਵਿਚ ਨਾ ਭਿੱਜਣ ਵਾਲਾ, ਨਾ ਮਿਲਣਸਾਰ
ਕੁਰੇ ਕੁਰੇ, ਪੁ. ਕੂ ਕੂ ਦੀ ਅਵਾਜ਼, ਕੂਰ ਕੂਰ ਕਰਕੇ ਕੁੱਤੇ ਨੂੰ ਸੱਦਣ ਦਾ ਭਾਵ
ਕੁਰੇ, ਕੁਰੈ, ਕ੍ਰਿ. ਵਿ. ਕਿਧਰੇ, ਕਿਤੇ
ਕੁਰੋਂ, ਕ੍ਰਿ. ਵਿ. ਕਿਤੋਂ
ਕੁਲਹਿਣਾ, ਵਿ. ਪੁ. ਭੈੜਾ, ਮਾੜਾ
ਕੁਲਖਣਾ, ਵਿ. ਪੁ. ਭੈੜੇ ਕੰਮਾਂ ਵਾਲਾ ਵਿਅਕਤੀ
ਕੁਲੁਙ, ਪੁ. ਇਕ ਕਿਸਮ ਦਾ ਘਟੀਆ ਸਾਗ
ਕੁਲੱਥ, ਕੁਲੱਥੀ, ਪੁ. ਮਾਂਹ ਵਰਗਾ ਇਕ ਮੋਟਾ ਅੰਨ ਜੋ ਬਰਸਾਤ ਵਿਚ ਜੁਆਰ ਨਾਲ ਬੀਜਿਆ ਜਾਂਦਾ ਹੈ
ਕੁੱਲਰ, ਪੁ. ਮਿੱਟੀ ਦਾ ਭਾਂਡਾ ਜਿਸ ਵਿਚ ਪਾਣੀ ਦੁੱਧ ਪਾ ਕੇ ਪੀਂਦੇ ਹਨ, ਕਸੋਰਾ
ਕੁਲਾਹਣਾ, ਕ੍ਰਿ. ਸਕ. ਨਿੰਦਣਾ, ਬੁਰਾਈ ਕਰਨਾ
ਕੁਲਾਘਾ, ਇ. ਸ਼ਲਾਘਾ ਦੇ ਉਲਟ, ਨਿੰਦਿਆ
ਕੁਲਾਣਾ, ਕ੍ਰਿ. ਸਕ. ਚੀਕ ਪੁਕਾਰ ਕਰਨਾ, ਕੁਰਲਾਉਣਾ

ਕੁਲਾਫਾਤ, ਇ. ਖੁਰਾਫਾਤ, ਬੇਅਰਥ ਗੱਲਾਂ, ਬਕਵਾਸ
ਕੁਲਿੰਗੜੀ, ਇ. ਜੱਫੀ, ਗਲਵਕੜੀ
- ਕੁਲਿੰਗੜੀ ਬਾਹਣੀ, ਮੁਹਾ. ਜੱਫੀ ਪਾਉਣੀ, ਗਲਵਕੜੀ ਵਿਚ ਲੈਣਾ
ਕੁਵੱਝਾ, ਵਿ. ਕੋਝਾ, ਬਦਸ਼ਕਲ
ਕੁਵੱਤਾ, ਵਿ. ਮਾੜੀ ਸ਼ਕਲ ਵਾਲਾ, ਕੋਝਾ, ਬਦਸ਼ਕਲ
ਕੁਵੜ, ਪੁ. (ਵਪਾਰੀ ਸ਼ਬਦ ਹੈ) ਉਹ ਮਾਲ ਜਿਸ ਦਾ ਕੋਈ ਗਾਹਕ ਨਾ ਹੋਵੇ
- ਕੁੱਵੜ ਪੱਲੇ ਪੈਣਾ, ਮੁਹਾ. ਕਿਸੇ ਅਜਿਹੇ ਮਨੁੱਖ ਨਾਲ ਸਬੰਧ ਬਣ ਜਾਣਾ ਜਿਸ ਤੋਂ ਛੁਟਕਾਰਾ ਮੁਸ਼ਕਲ ਹੋਵੇ
ਕੁਵਾੜੀ, ਇ. ਕੁਹਾੜੀ
ਕੁਵੇਲ, ਪੁ. 1. ਬੇਮੌਕਾ; 2. ਦੇਰੀ, ਕੁਵੇਲਾ
ਕੁੜਕੂੰ, ਪੁ. ਕੁੜਕੜੂੰ
ਕੁੜ ਕੁੜ ਕਿਧੈ ਤੇ ਅੰਡੇ ਕਿਧੈ, ਅਖੌ. ਜਦੋਂ ਕਿਸੇ ਗੱਲ ਦਾ ਨਤੀਜਾ ਹੋਰ ਹੀ ਪਾਸਿਉਂ ਨਿਕਲੇ ਤਾਂ ਕਹਿੰਦੇ ਹਨ
ਕੁੜਮ ਪੁ. ਪੁੱਤ ਜਾਂ ਧੀ ਦਾ ਸੁਹਰਾ
- ਕੁੜਮ-ਕੜਾਹੀ, ਇ. ਕੁੜਮਾਂ ਦੀ ਖਾਤਰ ਬਣਾਇਆ ਚੰਗਾ ਭੋਜਨ (ਮੌਤ ਦੀ ਇਕ ਰਸਮ)
- ਕੁੜਮ ਕੜਾਹੀ ਕਰਨੀ, ਮੁਹਾ. ਕੁੜਮਾਂ ਦੀ ਕੜਾਹ ਜਾਂ ਚੰਗਾ ਭੋਜਨ ਕਰਕੇ ਸੇਵਾ ਕਰਨੀ
- ਕੁੜਮ ਕੁੜਮ ਰਲੇ ਤੇ ਵਿਚੋਲੇ ਰਹੇ ਖਲੇ, ਅਖੌ. ਦੋ ਧਿਰਾਂ ਦਾ ਮੇਲ ਹੋ ਜਾਣ ਤੇ ਜਦ ਵਿਚੋਲੇ ਦੀ ਕੋਈ ਲੋੜ ਨਾ ਰਹੇ ਤਾਂ ਕਹਿੰਦੇ ਹਨ
ਕੁੜੀ, ਵਿ. 1. ਕੰਨਿਆਂ, ਬਾਲੜੀ; 2. ਉਹ ਲੜਕੀ ਜਿਸ ਦਾ ਵਿਆਹ ਨਾ ਹੋਇਆ ਹੋਵੇ; 3. ਵਿਆਹੀ ਹੋਈ ਕੁੜੀ; 4. ਪੁੱਤਰੀ, ਧੀ
- ਕੁੜੀਉਂ ਵਹੁਟੀ ਬਣਨਾ, ਮੁਹਾ. ਸਾਦੀ ਜਿਹੀ ਚੀਜ਼ ਦਾ ਸੰਵਰ ਕੇ ਵਧੀਆ ਹੋ ਜਾਣਾ
- ਕੁੜੀਉਂ ਵਹੁਟੀ ਲਗਣਾ, ਮੁਹਾ. ਸਾਦੀ ਜਿਹੀ ਚੀਜ਼ ਨੂੰ ਸੰਵਾਰ ਸੰਗਾਰ ਕੇ ਵਧੀਆ ਅਤੇ ਸੋਹਣੀ ਬਣਾ ਦੇਣਾ
- ਕੁੜੀ ਕੁੜੀ ਨੀ ਮਰ ਗਈ ਤੇ ਕੁੜੀ ਕੁੜੀਆਂ 'ਚ ਰਲ ਗਈ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਨਵੀਂ ਵਿਆਹੀ ਕੁੜੀ ਦਾ ਬਾਲ ਬੱਚਾ ਪਹਿਲੀ ਉਮਰੇ ਮਰ ਜਾਣ ਤੇ ਉਹ ਫੇਰ ਕੁੜੀ ਚਿੜੀ ਬਣ ਜਾਂਦੀ ਹੈ ਤਾਂ ਕਹਿੰਦੇ ਹਨ
ਕੂੰ, ਇ. 1. ਕੁੱਕੜ ਦੀ ਜੂੰ; 2. ਅੱਖ ਦੀ ਚੰਮਜੂੰ
- ਕੂੰ ਚੁਕਾਈ ਦੇਣੀ, ਮੁਹਾ. ਫਸਤਾ ਵੱਢ ਦੇਣਾ, ਝਗੜਾ ਮੁਕਾ ਦੇਣਾ
- ਕੂੰਆਂ ਪੈਣੀਆਂ, ਮੁਹਾ. ਅੱਖਾਂ ਵਿਚ ਚੰਮ ਜੂੰਆਂ ਪੈ ਜਾਣੀਆਂ
ਕੂੰਈਆਂ, ਇ. (ਬ. ਵ.) ਕੂੰਜਾਂ; "ਸੀਹਾ ਬਾਜਾ ਚਰਗਾ ਕੁੰਈਆ ਇਨਾ ਖਵਾਲੇ ਘਾਹੁ" (ਗੁਰੂ ਨਾਨਕ ਦੇਵ)
ਕੂਹਲੀ, ਇ. ਦਾਣੇ ਰਖਣ ਵਾਲੀ ਭੜੋਲੀ: "ਦਾਣੇ ਦਾ ਫੱਕਾ ਨਾ ਰਿਹਾ, ਖਾਲੀ ਪਈਆਂ ਸਨ ਕੂਹਲੀਆਂ"
ਕੂਚੀ, ਇ. ਚਾਰ ਲੁੱਚੀਆਂ ਦੂਹਰੀਆਂ ਕਰਕੇ ਉਤੇ ਰੱਖਿਆ ਕੜਾਹ ਜੋ ਵਿਆਹ ਆਦਿ ਵਿਚ ਸ਼ਰੀਕਾਂ ਨੂੰ ਦਿੱਤਾ ਜਾਂਦਾ ਹੈ
ਕੂਣ, ਇ. 1. ਕਾਣ; 2. ਨੁੱਕਰ, ਖੂੰਜਾ
- ਕੂਣ-ਕਸਰ, ਇ. ਊਣਤਾਈ, ਘਾਟ, ਕਮੀ (ਲਾ. ਕ੍ਰਿ. ਕੱਢਣਾ)
- ਕੂਣਾ, ਵਿ. ਕੂਣ ਵਾਲਾ, ਕਸਰ ਵਾਲਾ
- ਕੂਣੀ ਸਾਮੀ, ਇ. ਕੂਲੀ ਸਾਮੀ, ਘਾਟਾ ਪਾਉਣ ਵਾਲਾ ਬੰਦਾ
ਕੂਰ, ਅਵ. ਕਿਸ ਪਾਸੇ, ਕਿਧਰ
ਕੂਰਕਾ, ਪੁ. ਕੁੱਤੇ ਦਾ ਬੱਚਾ, ਕਤੂਰਾ
ਕੂਲੀ, ਇ. ਕੂਹਲੀ, ਭੜੋਲੀ
ਕੂੜ, ਪੁ. ਝੂਠ
ਕੂੜ-ਕਪਾੜ, ਪੁ. 1. ਕੂੜ-ਕਬਾੜ, ਵਾਧੂ ਤੇ ਬੇਲੋੜ ਸਮਾਨ; 2. ਝੂਠ, ਬਕਵਾਸ
- ਕੂੜ-ਬੰਨਣਾ, ਮੁਹਾ. ਝੂਠਾ ਦੋਸ਼ ਲਗਾਉਣਾ
- ਕੂੜੀ, ਕੂੜੀ ਮੁਚੀ, ਕ੍ਰਿ. ਵਿ. ਝੂਠੀ-ਮੂਠੀ
ਕੇ, ਪੜ. ਕੀ
ਕੇਸਰ, ਇ. ਨਰੰਗੀ ਰੰਗ ਦਾ ਇਕ ਫੁੱਲ ਜਿਸ ਦਾ ਬੂਟਾ ਕਸ਼ਮੀਰ ਵਿਚ ਹੁੰਦਾ ਹੈ
ਕੇਸਰੀਆ, ਇ. (ਬ. ਵ.) ਕੇਸ, ਵਾਲ
ਕੇਡਾ, ਵਿ. ਕਿੱਡਾ
- ਕੇਡਾ ਕੋਈ ਨਾ, ਅਵ. ਕਿੰਨਾ ਸ਼ੈਤਾਨ, ਕਿੰਨਾ ਚਲਾਕ
ਕੈ, ਅਵ. ਕੇ, ਕੀ
ਕੈਂ, ਕ੍ਰਿ. ਵਿ. ਕਿਸਨੇ, ਕੀਹਨੇ
ਕੈਸ, ਪੜ. ਕਿਸ
ਕੇਹ, ਪੜ. ਕੀ
ਕੈਂਹ, ਪੜ. ਕਿਸ, ਕਿਸ ਨੇ, ਕਿਸ ਦੀ
ਇ. ਇਕ ਧਾਤ (ਕਾਂਸੀ)

| | |
|---|---|
| - ਕੈਂਹ ਦਾ ਭਾਂਡਾ | ਪੁ. ਕਾਂਸੀ ਦਾ ਬਰਤਨ |
| - ਕੈਂਹ ਦੀ ਗੱਲ | ਵਾ. ਕੰ. ਕਿਸ ਦੀ ਗੱਲ |
| - ਕੈਂ ਨਾਲ, | ਪੜ. ਕਿਸ ਨਾਲ |
| - ਕੈਂ ਨੂੰ, | ਪੜ. ਕਿਸ ਨੂੰ, ਕੀਹਨੂੰ |
| - ਕੈਂ ਕੈਂ ਕਰਨੀ, | ਮੁਹਾ. ਰੌਲਾ ਪਾਉਣਾ |
| ਕੈਂਹੜਾ, ਕੈਂ ਦਾ | ਪੜ. ਕਿਸ ਦਾ, ਕੀਹਦਾ |
| ਕੈਂਡਾ, | ਵਿ. ਕੇਡਾ |
| ਕੈਂਢਾ, | ਪੜ. ਕੈਂਹੜਾ, ਕਿਸ ਦਾ, ਕੀਹਦਾ |
| ਕੈਦਕੀ, | ਇ. ਇਕ ਪ੍ਰਕਾਰ ਦੀ ਲਗਾਮ |
| ਕੈਨੂੰ, | ਕ੍ਰਿ. ਵਿ. ਕਾਹਨੂੰ, ਕਿਉਂ<br>ਪੜ. ਕਿਸ ਨੂੰ, ਕੀਹਨੂੰ |
| ਕੈੜ, | ਇ. ਇਤਲਾਹ, ਖ਼ਬਰ, ਸੋ, ਸੂੰ (ਲਾ. ਕ੍ਰਿ. ਹੋਣੀ, ਕਰਨੀ, ਰਖਣੀ) |
| - ਕੈੜ ਕਾਂਗ, | ਇ. ਖਬਰ ਸੁਰਤ, ਇਤਲਾਹ, ਹਾਲ-ਹਵਾਲ (ਲਾ. ਕ੍ਰਿ. ਪੁੱਛਣੀ, ਲੈਣੀ) |
| - ਕੈੜ ਕਾਂਗ ਰੱਖਣੀ, | ਮੁਹਾ. ਬਿੜਕ ਲੈਂਦਿਆ ਰਹਿਣਾ, ਖ਼ਬਰ ਲੈਂਦਿਆਂ ਰਹਿਣਾਂ |
| - ਕੈੜ ਘਿੰਨਣੀ (ਲੈਣੀ) | ਮੁਹਾ. 1. ਖ਼ਬਰ ਲੈਣੀ; 2. ਮਾਰ ਕੁਟਾਈ ਕਰਨਾ, ਮਾਰਨਾ-ਕੁੱਟਣਾ |
| ਕੋਈ ਬੂਟੀ ਟੱਪਣੀ, | ਮੁਹਾ. ਟੋਟੀ ਬੂਟੀ ਲੰਗਣੀ, ਇਸੇ ਨਸ਼ੇ ਵਾਲੀ ਬੂਟੀ ਤੋਂ ਲੰਘ ਕੇ ਆਉਣਾ (ਸੁਰਤ ਨਾਰਹਿਣੀ) |
| - ਕੋਸ਼ਿਤ, | ਇ. ਕੋਸ਼ਿਸ, ਯਤਨ |
| ਕੋਹਬਰਾ, | ਵਿ. ਸੁਥਰਾ ਦਾ ਵਿਰੋਧ-ਵਾਚੀ, ਰਲੇ ਵਾਲਾ ਅੰਨ, ਘਟੀਆ ਕਿਸਮ ਦਾ |
| ਕੋਹਪਣਾ, | ਕ੍ਰਿ. ਸਕ. ਘੋਖਣਾ |
| ਕੋਹਮਰੀ, | ਪੁ. ਰਾਵਲਪਿੰਡੀ ਦੇ ਜ਼ਿਲ੍ਹੇ ਵਿਚ ਇਕ ਪਹਾੜੀ ਸ਼ਹਿਰ ਜ਼ਿਲਾ ਰਾਵਲਪਿੰਡੀ ਦੀ ਪਹਾੜੀ ਤਸੀਲ ਇਸ ਦਾ ਪੁਰਾਣਾ ਨਾਮ ਮਸਿਆੜੀ ਸੀ-ਰਾਵਲਪਿੰਡੀ ਦੇ ਮਰੀ ਸਾਹਿਬ ਕਮਿਸ਼ਨਰ ਨੇ ਗਰਮੀਆਂ ਲਈ ਆਪਣਾ ਦਫਤਰ ਬਣਾਇਆ ਸੀ, ਜਿਸ ਤੋਂ ਕੋਹਮਰੀ ਨਾਮ ਪਿਆ |
| ਕੋਹਾਟਾ, | ਪੁ. ਕੋਹ ਕੁ ਜਿੰਨਾ ਪੈਂਡਾ |
| ਕੋਕਣ ਬੇਰ, ਕੋਕਣੀ ਬੇਰ | ਪੁ. ਮਲ੍ਹਿਆਂ ਦੇ ਬੇਰ, ਝਾੜਾਂ ਦੇ ਬੇਰ |
| - ਕੋਕਣੀਆਂ, | ਇ. (ਬ. ਵ. ) ਮਲ੍ਹਿਆਂ ਦੇ ਬੇਰ |
| - ਕੋਕਣੀ-ਬੇਰੀ, | ਇ. ਮਲ੍ਹਾ |
| ਕੋਕਲਾ, | ਪੁ. ਕੋਲੜਾ |
| - ਕੋਕਲਾ ਛਪਾਕੀ, ਕੋਲੜਾ ਛਪਾਕੀ, | ਇ. ਕੋਟਲਾ ਛਪਾਕੀ, ਬੱਚਿਆਂ ਦੀ ਇਕ ਖੇਡ |
| ਕੋਠਾ, | ਪੁ. ਘਰ |
| - ਕੋਠਾ ਕੁਲਾ, | ਪੁ. ਘਰ-ਘਾਟ, ਘਰ |
| - ਕੋਠਾ ਪਾਈ ਬਹਿਣਾ, | ਮੁਹਾ. ਛਾਉਣੀ ਪਾ ਬਹਿਣਾ, ਪੱਕਾ ਵਸਨੀਕ ਬਣ ਜਾਣਾ |
| - ਕੋਠਿਉਂ ਢੱਠਾ ਹੋਇਆ ਹੋਣਾ, | ਮੁਹਾ. ਘਟੀਆ ਹੋਣਾ, ਕਮੀਨਾ ਹੋਣਾ |
| ਕੋਂਤ, | ਪੁ. ਕੰਤ |
| ਕੋਨੀ ਕਣਕ, | ਇ. ਘੋਨੀ ਕਣਕ |
| ਕੋਪਰ, | ਪੁ. ਖੋਪਰ |
| ਕੋਮ, | ਪੁ. ਕੌਮ |
| ਕੋਰ, | ਪੜ. ਕੋਣ |
| ਕੋਰਾ, ਕੌਰਾ, | ਪੁ. ਸੁਕਾ ਜਵਾਬ ਦੇਣ ਵਾਲਾ (ਚੀਜ਼ ਨਹੀਂ ਦੇਣੀ), ਸਿਲਮੇ ਸਿਤਾਰੇ ਦਾ ਇਕ ਅੰਗ<br>ਵਿ. ਬਿੱਲੀਆਂ ਅੱਖਾਂ ਵਾਲਾ |
| - ਕੋਰਾ ਕਕਰ, | ਵਿ. ਠੰਡ ਨਾਲ ਜੰਮ ਜਾਣ ਵਾਲਾ |
| - ਕੋਰਾ ਕਾਚਰਾ, | ਵਿ. ਜਿਸ ਦੀਆਂ ਅੱਖਾਂ ਬਿੱਲੀਆਂ ਤੇ ਵਾਲ ਕੱਕੇ ਹੋਣ |
| - ਕੋਰੀ ਗੱਲ ਕਰਨੀ, | ਮੁਹਾ. ਸਾਫ ਨਾਂਹ ਕਰ ਦੇਣੀ, ਉਕੱਾ ਜਵਾਬ ਦੇ ਦੇਣਾ |
| - ਕੋਰੀ ਰਸੋਈ, | ਮੁਹਾ. ਕੱਚੀ ਰਸਦ |
| ਕੋਲੀ, | ਇ. ਕੋਕੇ ਦਾ ਪੇਚ |
| ਕੋਲ੍ਹੂੰ, | ਕ੍ਰਿ. ਵਿ. ਕੋਲੋਂ, ਨੇੜਿਉਂ |
| ਕੋਵਸਾਹਿਆ, | ਵਿ. ਵਸਾਹ ਨਾ ਕਰਨ ਵਾਲਾ, ਬੇਵਸਾਹਿਆ |
| - ਕੋਵਸਾਹੀ, | ਇ. ਬੇਵਸਾਹੀ, ਬੇਇਤਬਾਰੀ |
| ਕੌਂਕ, | ਪੁ. ਬਟੇਰੇ, ਤਿੱਤਰ ਦੀ ਜਾਤ ਦਾ ਇਕ ਜੰਗਲੀ ਪੰਛੀ |
| ਕੌਣ, | ਪੜ. ਕਿਹੜਾ, |
| - ਕੌਣ ਸੁਚੱਜੀ ਜਿਸ ਨੇ ਕਛ ਤਲੈ ਝੋਲਾ, | ਅਖੌ. ਜਦੋਂ ਸੁੱਘੜ ਅਤੇ ਸੁਚੱਜੀ ਇਸਤਰੀ ਦੀ ਸਿਆਣਪ ਦੱਸਣੀ ਹੋਵੇ ਤਾਂ ਕਹਿੰਦੇ ਹਨ |
| - ਕੌਣ ਕੁਸੈ ਨੇ ਆਵੇ ਜਾਵੇ ਦਾਣਾ ਪਾਣੀ ਬੰਨ ਲਿਆਵੇ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਹਰ ਕੋਈ ਆਪਣਾ ਬੀਜਿਆ ਹੀ ਖਾਂਦਾ ਹੈ ਤਾਂ ਕਹਿੰਦੇ ਹਨ |
| ਕੌਰ, | ਇ. ਗੌਰ, ਕਬਰ |
| ਕੌਰਾਂ ਜੋਆਂ, ਕੌਰਾਂ ਜੋਗਾ, | ਵਿ. ਕਬਰਾਂ ਜੋਗਾ, ਮਰਨ ਜੋਗਾ (ਇਕ ਗਾਹਲ ਹੈ) |
| ਕੌਲਾ | ਪੁ. ਖੂੰਘਾ |
| ਕੌਲੀ, | ਇ. ਖੂੰਘੀ |
| ਕੌੜ | ਪੁ. ਕ੍ਰੋਧ, ਗੁੱਸਾ |
| - ਕੌੜ ਚੜ੍ਹਨਾ | ਮੁਹਾ. ਗੁੱਸਾ ਚੜ੍ਹਨਾ |

# ਖ

| | |
|---|---|
| ਖਉੜਾ, | ਵਿ. ਪੁ. ਪੁਰਾਣਾ (ਬੁਢਾ ਖਉੜਾ) |
| ਖਸਣਾ, | ਕ੍ਰਿ. ਸਕ. ਜ਼ੋਰ ਨਾਲ ਲੈਣਾ, ਖੋਹਣਾ |
| ਖਸ਼ਬੋਈ, | ਇ. ਖਸ਼ਬੂ |
| ਖਸਮ | ਪੁ. ਪਤੀ, ਖੌਂਦ |
| - ਖਸਮ ਕਰੀ (ਗੱਛਣਾ) ਜਾਣਾ, | ਮੁਹਾ. ਖਸਮ ਕਰ ਲੈਣਾ, ਦੂਸਰਾ ਪਤੀ ਕਰ ਲੈਣਾ, ਕਰੇਵਾ ਕਰਨਾ |
| - ਖਸਮਾਂ ਨੀਆਂ ਸਵਾਰੀਆਂ, ਕਹੀਂ ਨਾ ਦੇਨੀਆਂ ਵਾਰੀਆਂ, ਖਸਮਾਂ ਦੀਆਂ ਸਵਾਰੀਆਂ ਕਿਸੇ ਨਾ ਦੇਵਣ ਵਾਰੀਆਂ, | ਅਖੌ. ਜਦੋਂ ਇਹ ਦਸਣਾ ਹੋਵੇ ਕਿ ਜਿਹੜੀ ਜ਼ਨਾਨੀ ਨਾਲ ਪਤੀ ਬਹੁਤ ਪਿਆਰ ਕਰਦਾ ਹੋਵੇ ਉਹ ਕਿਸੇ ਦੀ ਵੀ ਪਰਵਾਹ ਨਹੀਂ ਕਰਦੀ ਤਾਂ ਕਹਿੰਦੇ ਹਨ |
| ਖਸਮਾਨਾ, | ਪੁ. ਸੌਂਪਣੀ, ਜ਼ਿੰਮੇਵਾਰੀ |
| ਖਸਰ, | ਇ. ਘਸਰ, ਰਗੜ, ਝਰੀਟ |
| ਖਸਰਨਾ, | ਕ੍ਰਿ. ਅਕ. ਰਗੜਿਆ ਜਾਣਾ, ਘਸਰਨਾ |
| ਖਹਿਸਰ, | ਇ. ਰਗੜ, ਝਰੀਟ |
| - ਖਹਿਸਰ ਲਗਣੀ, | ਮੁਹਾ. ਸਰੀਰ ਤੇ ਰਗੜ ਲਗਣੀ |
| ਖਹਿਮੀ, | ਇ. ਖਮੀ, ਡਰ, ਸਹਿਮ (ਲਾ. ਕ੍ਰਿ. ਖਾਣੀ) |
| ਖਹਿਰਨਾ, | ਕ੍ਰਿ. ਸਕ. ਕਿਸੇ ਚੀਜ਼ ਨਾਲ ਸਰੀਰ ਨੂੰ ਰਗੜਨਾ, ਖਹਿਣਾ |
| ਖਹਿੜਾ, | ਪੁ. 1. ਰਾਹ, ਰਸਤਾ; 2. ਪਿੱਛਾ |
| - ਖਹਿੜਾ ਨਾ ਛਡਣਾ, | ਮੁਹਾ. ਕਿਸੇ ਦਾ ਪਿਛਾ ਨਾ ਛੱਡਣਾ |
| - ਖਹਿੜੇ ਪਿਆ ਰਿਛ ਨਾ ਛਡੇ ਪਿਛ, | ਅਖੌ. ਜਦੋਂ ਕੋਈ ਬੁਰੀ ਤਰ੍ਹਾਂ ਪਿਛੇ ਪੈ ਜਾਵੇ ਤਾਂ ਕਹਿੰਦੇ ਹਨ |
| - ਰਾਹ ਖਹਿੜਾ, | ਪੁ. ਰਾਹ, ਰਸਤਾ |
| ਖਹੀ, | ਇ. ਉੱਲੀ, ਜੰਗਾਲ, ਜ਼ੰਗ (ਲਾ. ਕ੍ਰਿ. ਲੱਗਣੀ), ਖੰਘ ਦੀ ਬੀਮਾਰੀ |
| ਖੱਖਵਾੜ, | ਪੁ. ਮੂੰਹ, ਜਬਾੜਾ |
| - ਖੱਖਵਾੜ ਖੋਲ੍ਹਣਾ, | ਮੁਹਾ. ਮੂੰਹ ਖੋਲ੍ਹਣਾ |
| - ਖੱਖਵਾੜਾ ਭੰਨਣਾ, | ਮੁਹਾ. ਮੂੰਹ ਭੰਨਣਾ/ਤੋੜਨਾ, ਜਬਾੜ੍ਹਾ ਭੰਨਣਾ |
| ਖੱਖੜ | ਇ. ਖੱਖਰ, ਛੱਤਾ |
| ਖੱਖੜੀ, | ਇ. ਵੱਡੀ ਖੱਖੜੀ, ਖ਼ਰਬੂਜ਼ਾ |
| ਖੱਖਾ, | ਵਿ. ਜਿਸਦਾ ਗਲਾ ਬੈਠਾ ਹੋਵੇ, ਘੱਗਾ |
| ਖਖੋ ਬਖੋ, | ਇ. ਨੁਕਤਾਚੀਨੀ |
| - ਖਖੋ ਬਖੋ ਕਰਨੀ, | ਮੁਹਾ. ਨੁਕਤਾਚੀਨੀ ਕਰਨੀ |
| ਖਗ, | ਪੁ. 1. ਇਕ ਪੰਛੀ ਦਾ ਨਾਉਂ; 2. ਦੰਦ ਬੋੜਾ ਹੋਣ ਦਾ ਭਾਵ, ਜਿਸ ਦੇ ਦੰਦ ਨਾ ਹੋਣ |
| - ਖਗ ਮਾਰਨਾ, | ਮੁਹਾ. ਮੂੰਹ ਮਾਰਨਾ (ਟੁੱਟੇ ਹੋਏ ਦੰਦਾਂ ਵਾਲਾ) |
| ਖੱਗਾ, | ਪੁ. ਸ਼ਹਿਦ ਦੀਆਂ ਮੱਖੀਆਂ ਦਾ ਛੱਤਾ |
| ਖੱਗੜ, | ਵ੍ਰਿ. ਪੁਰਾਣਾ |
| ਖੱਘ, | ਇ. ਖੰਘ |
| - ਖੱਘੀ ਖੱਘੀ ਕੇ ਮਰੀ ਜਾਣਾ, | ਮੁਹਾ. ਖੰਘ ਨਾਲ ਬੁਰਾ ਹਾਲ ਹੋਣਾ |
| ਖਘਾਰ, | ਪੁ. ਖੰਘ ਨਾਲ ਅੰਦਰੋ ਨਿਕਲੀ ਬਲਗਮ, ਖੰਘਾਰ |
| ਖੰਘਾਲਣਾ, | ਮੁਹਾ. ਜਾਨੋਂ ਮਾਰ ਦੇਣਾ |
| - ਖੰਘਾਲੀ ਛੋੜਨਾ, | ਮੁਹਾ. ਜਾਨੋਂ ਮਾਰ ਦੇਣਾ |
| ਖੱਘੂ, | ਵਿ. ਜਿਸ ਨੂੰ ਬਹੁਤ ਜ਼ਿਆਦਾ ਖੰਘ ਆਵੇ, ਖੰਘੂ |
| ਖਚਕਿਲ੍ਹੀ, | ਇ. ਖੜਕਿੱਲੀ (ਲਾ. ਕ੍ਰਿ. ਪਾਣੀ) |
| ਖੱਚਰ ਮੂੰਹਾਂ, | ਪੁ. ਜਿਸ ਦਾ ਮੂੰਹ ਖੱਚਰ ਵਰਗਾ ਹੋਵੇ |
| ਖੱਜਲ, | ਵਿ. ਖਰਾਬ, ਖੁਆਰ |
| - ਖੱਜਲਪੁਣਾ, | ਪੁ. ਖੱਜਲ ਹੋਣ ਦਾ ਭਾਵ |
| - ਖੱਜਲਿਆਈਂ, | ਇ. ਖਜਾਨਤ, ਖੁਆਰੀ (ਲਾ. ਕ੍ਰਿ. ਹੋਣੀ, ਦੇਖਣੀ) |
| ਖਜਾ, | ਵਿ. ਭੈੜਾ, ਮਾੜਾ |
| ਖਜਾਲਤ, | ਇ. ਸ਼ਰਾਰਤ, ਸ਼ੈਤਾਨੀ (ਲਾ. ਕ੍ਰਿ. ਕਰਨੀ) |
| ਖਜਾਲਤੀ, | ਵਿ. ਸ਼ਰਾਰਤੀ, ਸ਼ੈਤਾਨ |
| ਖੱਟ, | ਇ. ਖਾਟ, ਮੰਜਾ, ਚਾਰਪਾਈ |
| ਖੱਟ ਕੁੱਲਾ, | ਪੁ. ਖੱਟਾ ਸਾਗ (ਲਾ. ਕ੍ਰਿ. ਖਾਣਾ) |
| - ਖੱਟ ਕੁੱਲੀ, | ਇ. ਕੜੀ ਜਾਂ ਖੱਟੀ ਅਮਰਤੀ |
| ਖੱਟਣਾ, | ਕ੍ਰਿ. ਸਕ. ਖੁੱਟਣਾ, ਖੋਦਣਾ, ਪੁੱਟਣਾ |
| ਖੱਟਰ, | ਵਿ. ਜੋ ਅਸੀਲ ਨਾ ਹੋਵੇ (ਗਊ ਜਾਂ ਮੱਝ) |
| - ਖੱਟਰ ਪੱਟਰ, | ਵਿ. ਬਹੁਤ ਮਾੜੀ, ਬਹੁਤ ਲਿੱਸੀ |
| - ਖੱਟਰ ਮੱਟ ਤੇ ਹੜਿਆਲ, ਡੋਲ ਹਿੰਨ ਨਾ ਪਾਨੀ ਧਾਰ, | ਅਖੌ. ਜਦੋਂ ਇਹ ਦਸਣਾ ਹੋਵੇ ਕੇ ਇਹ ਤਿੰਨੇ ਪ੍ਰਕਾਰ ਦੇ ਔਗੁਣਾਂ ਵਾਲੀਆਂ ਗਾਵਾਂ ਮਹੀਆਂ ਦੁੱਧ ਨਹੀਂ ਦੇਂਦੀਆਂ ਤਾਂ ਕਹਿੰਦੇ ਹਨ |

- ਖੱਟਰਾਗ ਕਰਨਾ, ਮੁਹਾ. ਅੜੀ ਕਰਨੀ (ਦੁੱਧ ਦੇਣ ਤੋਂ)
ਖੱਟਾ, ਵਿ. ਖੱਟਾ, ਤੁਰਸ਼
- ਖੱਟਾ ਚਰੀਟ, ਖੱਟਾ ਚੋਹੜ, ਖੱਟਾ ਚੋੜ੍ਹ, ਵਿ. ਖੱਟਾ ਟੀਟ, ਖੱਟਾ ਚੋਟੂ
- ਖੱਟਾ ਟਰੀਟ, ਖੱਟਾ ਟੀਟ, ਬਹੁਤ ਜ਼ਿਆਦਾ ਖੱਟਾ
ਖਟਾਂਘਾ, ਵਿ. ਖੱਟਾ, ਤੁਰਸ਼
ਖਟਿਆਈਂ, ਇ. ਖਟਿਆਈ, ਖਟਾਸ
ਖੱਟੀ, ਇ. ਕਮਾਈ, ਆਮਦਨ
- ਖੱਟੀ ਕਰਨਾ, ਖੱਟੀ ਕਮਾਈ ਕਰਨਾ, ਮੁਹਾ. ਕਮਾਈ ਕਰਨਾ, ਖਟ ਕਮਾ ਕੇ ਲਿਆਉਣਾ
- ਖੱਟੀ ਰੰਨਾਂ ਜੋਗੀ ਤੇ ਟੱਟੀ ਅੰਮਾਂ ਜੋਗੀ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਵਿਆਹ ਤੋਂ ਬਾਦ ਬੱਚੇ ਮਾਂ-ਬਾਪ ਦੀ ਸੇਵਾ ਨਹੀਂ ਕਰਦੇ ਤਾਂ ਕਹਿੰਦੇ ਹਨ
ਖਟਾਂਗੀ, ਇ. ਖਟਿਆਈ ਜਾਂ ਖੱਟੀ ਚੀਜ਼
ਖਟੂੱਲਾ, ਪੁ. ਖਟੋਲਾ, ਛੋਟੀ ਮੰਜੀ
ਖਡਾਵਣਾ, ਪੁ. ਖਿਡੌਣਾ; ਕ੍ਰਿ. ਸਕ. ਕਿਸੇ ਨੂੰ ਖਿਡਾਉਣਾ
ਖਡਾਲ, ਖਡਿਆਲ, ਇ. ਖੇਡ, ਖਿਡੌਣਾ, ਵਿ. ਖਿਡਾਰੀ ਜਾਂ ਖਿਡਾਰਨ
- ਖਡਾਲਾਂ ਕਰਨੀਆਂ, ਖਡਿਆਲਾਂ ਕਰਨੀਆਂ, ਮੁਹਾ. ਖੇਡਾਂ ਖੇਡਣੀਆਂ
ਖਡਿਕਲ, ਵਿ. ਬਹੁਤ ਖੇਡਣ ਵਾਲਾ, ਖਿਡਾਰੀ
ਖੱਡੀ, ਇ. ਟੋਇਆ (ਚੂਨਾ, ਸੁਰਖੀ ਆਦਿ ਲਈ)
ਖੱਡੁਕਣਾ, ਖੜੁੱਕਲਾ, ਪੁ. ਖੁੱਡਾ
ਖੰਡੂਰੀ, ਇ. ਖੰਚੂਰੀ, ਗੇਂਦ
- ਖੰਡੂਰੀ ਟੱਲਾ, ਪੁ. ਖਿਧੋ ਖੂੰਡੀ
ਖੰਦੂਰੀ, ਇ. ਖੇਹਨੂੰ, ਗੇਂਦ
ਖਤਰੰਮ, ਪੁ. ਖਤਰੰਮਾ
ਖਤਰੰਮਾ, ਪੁ. ਖਤਰੀਆਂ ਦੀ ਬਰਾਦਰੀ, ਖਤਰੀਆਂ ਦਾ ਸਮਾਜ, ਖੱਤਰੀਆਂ ਦਾ ਧਰਮ
ਖਤਰਿੰਮਾ, ਖਤਰਿੰਅਮਾ, ਪੁ. ਖਤਰੰਮਾ
ਖਤਰੇਟੀ, ਖਤਰੈਣੀ, ਇ. ਖਤਰਾਣੀ
ਖਤਾਈ, ਇ. ਖਤਾ, ਗਲਤੀ
ਖੰਦੂਰੀ, ਇ. ਖੇਹਨੂੰ, ਛੋਟੀ ਖਿੱਦੋ, ਗੇਂਦ
ਖੁੰਦੋਲਾ, ਪੁ. ਖੰਧੋਲਾ
ਖੰਧ, ਖੁਧਰ, ਇ. ਖੁੰਦਰ, ਖੰਦਕ
- ਖਧਾਈਏਂ ਪਾਣਾ, ਮੁਹਾ. ਕੰਮ ਅਧਵਾਟੇ ਰੱਖਣਾ, ਖਟਾਈ ਵਿਚ ਪਾਉਣਾ
- ਖਧਾਈਏਂ ਪੈਣਾ, ਮੁਹਾ. ਔਖੀ ਹਾਲਤ ਵਿਚ ਹੋਣਾ, ਵਿਚ ਵਿਚਾਲੇ ਲਟਕਣਾ
ਖੰਧੂਰੀ, ਇ. ਖੰਦੂਰੀ
ਖੰਧੋਲ, ਪੁ. 1. ਗੋਦੜੀ, ਲੇਫ, ਰਜਾਈ; 2. ਇਕ ਤਰ੍ਹਾਂ ਦਾ ਕੱਦੂ
ਖਨਾਂਹੀਰ, ਇ. ਉਹ ਥਾਂ ਜੋ ਮਿੱਟੀ ਪੁੱਟ ਕੇ ਬਹੁਤ ਡੂੰਘੀ ਹੋ ਗਈ ਹੋਵੇ
ਖਨੀਡਰਾ, ਪੁ. ਖਰੀਂਢ
ਖਨੂਹੀ, ਇ. ਖੰਦੂਹੀ
ਖਨੋਚਰਨਾ, ਖਨੋਤਰਨਾ, ਕ੍ਰਿ. ਸਕ. ਖੁਰਚਣਾ ਖਰੋਚਣਾ
ਖਪਣਾ, ਕ੍ਰਿ. ਅਕ. ਕਰਿਝਣਾ, ਸੜਨਾ, ਦੁਖੀ ਹੋਣਾ
ਖੱਪਤਾ, ਵਿ. 1. ਬਹੁਤ ਖਾਣ ਵਾਲਾ; 2. ਚਿੰਤਾ ਕਰਨ ਵਾਲਾ, ਚਿੰਤਾਤਰ
ਖਪਾਣਾ, ਕ੍ਰਿ. ਸਕ. 1. ਦੁਖੀ ਕਰਨਾ; 2. ਜਾਨੋ ਮਾਰ ਦੇਣਾ; "ਜਾਨ ਮੇਰੀ ਉਸ ਬੰਦੇ ਅੰਦਰ ਜੋ ਤੁਧ ਕਿਤੇ ਖਪਾਇਆ" (ਸੈਫ਼)
ਖਪਾਰਾ, ਪੁ. ਖਪਾ, ਖਪਤ
- ਖਪਾਰੇ ਲਗਣਾ, ਕ੍ਰਿ. ਸਕ. ਖ਼ਪਤ ਹੋ ਜਾਣਾ
ਖੱਫਕਾਣ, ਪੁ. ਚਿੰਤਾ ਭਰੀ ਸੋਚ, ਪਾਗਲਪਣ
ਖੱਫਕਾਣੀ, ਵਿ. ਇ. ਚਿੰਤਾ ਦੀ ਮਾਰੀ ਇਸਤਰੀ
ਖ਼ਫ਼ਕੀ, ਇ. 1. ਚਿੰਤਾ ਜਾਂ ਦੁੱਖ, ਕਾਲਗੀ; 2. ਰੰਜ, ਗੁੱਸਾ
- ਖਫਕੀ ਉਠਣੀ, ਮੁਹਾ. ਤੰਗੀ ਪੈਦਾ ਹੋਣੀ, ਚਿੰਤਾ ਖੜ੍ਹੀ ਹੋਣਾ
- ਖਫਕੀ ਕਢਣੀ, ਖਫਕੀ ਝਾੜਨੀ, ਮੁਹਾ. ਗੁੱਸਾ ਕੱਢਣਾ
ਖੱਫਣ, ਪੁ. ਉਹ ਕਪੜਾ ਜਿਸ ਵਿਚ ਸਸਕਾਰ ਕਰਨ ਸਮੇਂ ਮੁਰਦੇ ਨੂੰ ਲਪੇਟਦੇ ਹਨ, ਕੱਫਣ
ਖੱਫਣ ਕਾਠ, ਪੁ. ਉਹ ਖੱਫਣ ਤੇ ਲਕੜ ਆਦਿ ਜੋ ਮੁਰਦੇ ਦਾ ਅੰਤਮ ਸਸਕਾਰ ਕਰਨ ਸਮੇਂ ਵਰਤਦੇ ਹਨ, ਕਫਣ ਕਾਠੀ
- ਖੱਫਨੀ ਲੱਠਾ, ਕਫਨੀ ਲੱਠਾ, ਪੁ. ਦਫਨ ਜਾਂ ਸੰਸਕਾਰ ਕਰਨ ਵੇਲੇ ਦਾ ਲੱਠਾ (ਕੱਪੜਾ)
ਖਫਾ, ਵਿ. ਗੁੱਸੇ, ਨਰਾਜ਼
- ਖਫੇ ਤੰਗ ਹੋਣਾ, ਮੁਹਾ. ਖਫਾ ਹੋਣਾ, ਬਹੁਤ ਜਿਆਦਾ ਗੁੱਸੇ ਵਿਚ ਹੋਣਾ
ਖਫੈ, ਇ. ਖਫਾ, ਗੁੱਸੇ, ਨਾਰਾਜ਼
ਖਬਚ, ਇ. ਖੱਬੇ ਹੱਥ ਨਾਲ ਲਿਖਣ ਵਾਲਾ, ਖਬਚੂ
ਖਬਰ-ਅਤਰ, ਇ.ਖ਼ਬਰ ਸੁਰਤ, ਖ਼ਬਰਸਾਰ

ਖੱਬੀ, ਇ. ਛਿਕਲੀ
- ਖੱਬੀ ਚੜ੍ਹਨਾ, ਕ੍ਰਿ. ਸਕ. ਮੂੰਹ ਬੰਦ ਕਰ ਦੇਣਾ
ਖੰਭ ਪੁ. ਪਰ, ਪੰਖ
- ਖੰਭਹਾਰ, ਵਿ. ਖੰਭਾਂ ਦੀ ਸ਼ਕਲ ਵਾਲਾ, ਖੰਭ ਰੂਪ
- ਖੰਭ ਛੁਹਾ ਜਾਣਾ ਮੁਹਾ. ਹੱਥ ਵਿਚ ਆ ਕੇ ਖਿਸਕ ਜਾਣਾ, ਫਸਿਆ ਹੋਇਆ ਵੀ ਹੱਥੋਂ ਨਿਕਲ ਜਾਣਾ
ਖਭਰਾ ਵਿ. ਬੇਸਵਾਦਾ, ਬਕਬਕਾ
ਖੱਭੜ, ਖੱਭਣ, ਪੁ. ਚਰਖੇ ਦਾ ਫਲ੍ਹੜ, ਖੰਭੜ
ਖੰਭੜਾਟ, ਪੁ. ਖੰਭਾ ਵਾਲਾ ਕੀੜਾ
ਖੰਭਾਲਾ, ਪੁ. ਖੰਭਾ ਵਾਲਾ ਇਕ ਕੀੜਾ
ਖ਼ਰ, ਪੁ. ਖੋਤਾ, ਗਧਾ
ਖਰਕਨਾ, ਪੁ. ਖੋਤੇ , ਘੋੜੇ ਨੂੰ ਖੁਰਕਣ ਵਾਲਾ ਕੰਘਾ
ਖਰਕਾ, ਪੁ. ਖੋਤਾ, ਗਧਾ; ਵਿ. ਖੋਤੇ ਦਾ
- ਖਰਕਾ ਮਾੜ, ਪੁ. ਖੋਤੇ ਖੋਤੀਆ
- ਖਰਕੀ, ਇ. ਖੋਤੀ , ਗਧੀ
- ਖ਼ਰਖੰਘ, ਇ. ਕਾਲੀ ਖਾਂਸੀ
ਖਰਖਣਾ, ਪੁ. ਧਮੂੜੀਆਂ ਦਾ ਛੱਤਾ, ਖੱਖਰ
ਖਰਚੀ, ਇ. ਰਾਹ ਲਈ ਲਿਆ ਖਾਣਾ: "ਮੇਵਾ ਪਾਣੀ ਟੱਲੇ ਉੱਪਰ ਪਾ ਲਈ ਕੁਝ ਖਰਚੀ" (ਸੈਫ਼)
ਖਰਧਲਾ, ਵਿ. ਖੁਰਦਰਾ, ਖਰ੍ਹਵਾ
ਖਰਪਲਣਾ, ਕ੍ਰਿ. ਅਕ. ਉਬਲਣਾ
ਖਰਮਾਨੀ, ਇ. ਖੁਰਮਾਨੀ
ਖਰਾਂਡ, ਇ. ਬੁਚਕਾ
ਖਰਾਵ, ਵਿ. ਖਰਾਬ
- ਖਰਾਵੀ, ਇ. ਖ਼ਰਾਬੀ
ਖਰਾਵੜਾ, ਪੁ. ਬੱਕਰੇ ਜਾਂ ਛਤਰੇ ਦਾ ਖੁਰ ਜੋ ਲੱਤ ਦੀ ਨਲੀ ਤੋਂ ਕਟਿਆ ਹੁੰਦਾ ਹੈ, ਖਰੌੜਾ, ਖੁਰੜਾ
ਖਰਾਵਾਂ, ਵਿ. ਜੋ ਖ਼ੈਰੀਅਤ ਨਾਲ ਬੀਤ ਜਾਵੇ, ਜਿਸ ਦਾ ਅੰਤ ਖ਼ੈਰੀਅਤ ਵਾਲਾ ਹੋਵੇ
- ਖਰਿਉਂ ਵੱਸੀ ਪੈਣਾ, ਮੁਹਾ. ਖਰੇ ਤੋਂ ਹੀ ਵਸ ਪੈਣਾ
ਖਰੀਆ, ਪੁ. ਇਕ ਤਰਾਂ ਦੀ ਚਿੱਟੀ ਮਿੱਟੀ, ਖੜੀਆ
ਖਰੀਂਢ, ਪੁ. ਸੋਕੜਾ ਹੋਣ ਕਰਕੇ ਪਈ ਛਿਲਤਰ
ਖਰੀਂਢਾ, ਵਿ. ਪੁ. ਜਿਸ ਦੇ ਮੂੰਹ ਤੇ ਖਰੀਂਢ ਹੋਣ, ਖਰੀਂਢ
ਖਲ, ਇ. 1. ਸੁਹੜੀ; 2. ਚਮੜੀ; 3. ਗੁੱਠ, ਖੂੰਜਾ, ਕੋਨਾ
- ਖਲ ਸੇਤਨੀ, ਕ੍ਰਿ. ਸਕ. ਸੁਹੜੀ ਭਿਉਣੀ
- ਖਲ ਖੂੰਜਾ, ਵਿ. ਕਿਨਾਰਾ, ਗੁੱਠ, ਖੂੰਜਾ
- ਖਲ ਭੋਹ ਭਰਨਾ, ਮੁਹਾ. ਬਹੁਤ ਮਾਰਨਾ
ਖਲੰਗ, ਪੁ. ਖਿਲਾਰਾ
ਖਲੰਗ ਮਾਰਨਾ, ਮੁਹਾ. ਖਿਲਾਰਾ ਪਾ ਦੇਣਾ, ਖਿਲਾਰਨਾ
ਖਲ੍ਹਣਾ, ਕ੍ਰਿ. ਅਕ. ਖਲੋਣਾ, ਖੜ੍ਹਨਾ
- ਖਲ੍ਹਤਾ, ਵਿ. ਖਲੋਤਾ, ਖੜ੍ਹਾ
- ਖਲਾ ਖਲਾ, ਕ੍ਰਿ. ਵਿ. ਖੜ੍ਹਾ ਖੜ੍ਹਾ
- ਖਲਾ ਖਲੋਤਾ, ਕ੍ਰਿ. ਵਿ. ਖੜ੍ਹਾ ਖਲੋਤਾ, ਖੜ੍ਹੇ ਦਾ ਖੜ੍ਹਾ
- ਖਲ੍ਹਾਣਾ, ਕ੍ਰਿ. ਸਕ. ਖੜ੍ਹੇ ਕਰਨਾ, ਖਲਾਰਨਾ
- ਖਲਾ ਤਲਾ, ਵਿ. 1. ਖੜਾ ਖੜਾ, ਜੋ ਜ਼ਿਆਦਾ ਰਿੱਨ੍ਹਿਆ ਜਾਂ ਪਕਾਇਆ ਹੋਇਆ ਨਾ ਹੋਵੇ; ਖਰਾ ਤੇ ਸਾਊ ਵਿਅਕਤੀ
- ਖਲਾ ਨਾ ਜਾਈਂ, ਅਵ. ਖਲੋਂ ; ਕਿਥੇ ਜਾਂ ਦੈਂ ਵਾਕੰਸ਼ ਖੜੋ ਨਾ ਜਾਈਂ
- ਖੱਲਾ ਪਿਟਨਾ, ਮੁਹਾ. ਖੜੇ ਹੋ ਕੇ ਸਿਆਪਾ ਕਰਨਾ
- ਖਲਾ ਪੁਕਾਰਨਾ, ਮੁਹਾ. ਖੜੇ ਹੋ ਕੇ ਆਵਾਜ਼ਾਂ ਮਾਰਨੀਆਂ
- ਖਲੇ ਖਲੇ, ਕ੍ਰਿ. ਵਿ. ਖੜ੍ਹੇ, ਖੜ੍ਹੇ, ਤੁਰਤ ਹੀ , ਜਲਦੀ ਹੀ
- ਖਲੇ ਪੈਰ, ਕ੍ਰਿ. ਵਿ. ਖੜ੍ਹੇ ਪੈਰ , ਉਸੇ ਵੇਲੇ
ਖਲ੍ਹਰ, ਪੁ. ਖਲਨ , ਵਿਘਨ , ਰੋਕ
ਖੱਲਾ (ਲਹਿੰ) ਪੁ. ਖੋਸੜਾ, ਜੁੱਤੀ ਜਾਂ ਜੁੱਤਾ
- ਖੱਲਾ ਪਾਣਾ, ਮੁਹਾ. ਤਾੜੀਆਂ ਮਾਰਨੀਆਂ (ਖੇਡ ਕਰਨੀ)
- ਖੱਲਾਂ ਮਾਰਨੀਆਂ, ਖੱਲੇ ਮਾਰਨੇ, ਮੁਹਾ. ਜੁੱਤੀਆਂ ਮਾਰਨੀਆਂ
- ਖੱਲੇ ਤੇ ਮਾਰਨਾ, ਮੁਹਾ. ਜੁੱਤੀ ਤੇ ਮਾਰਨਾਂ,ਪਰਵਾਹ ਨਾ ਕਰਨਾ
ਖਲਾੜਾ, ਪੁ. ਖਲਵਾੜਾ
- ਖਲਾੜ ਵੰਡਾ, ਪੁ. ਦਾਣੇ ਚੁਕਣ ਤੋਂ ਪਹਿਲਾਂ ਗਰੀਬਾਂ ਨੂੰ ਦਿੱਤਾ ਜਾਣ ਵਾਲਾ ਦਾਨ
ਖਲਿਆਰਨਾ, ਕ੍ਰਿ. ਸਕ. ਖਿਲਾਰਨਾ, ਫੈਲਾਉਣਾ
ਖਲੀਰ, ਇ. ਖੜ੍ਹੇ ਹੋਣ ਦਾ ਭਾਵ
- ਖਲੀਰ ਨਾ ਹੋਣੀ, ਮੁਹਾ. ਟਿਕ ਕੇ ਨਾ ਬੈਠਣਾ
ਖਲੇਪੜ, ਪੁ. ਖੜੇਪੜ, ਕੰਧ ਦੇ ਲੇਪ ਦਾ ਫਟਿਆ ਹੋਇਆ ਤੋਦਾ
- ਖਲੇਪੜ ਉਤਰਨਾ, ਮੁਹਾ. ਲੇਪ ਦਾ ਗਿਰ ਜਾਣਾ
ਖਲ੍ਹੋਤ, ਇ. ਖੜਨ ਦਾ ਭਾਵ, ਟਿਕਾ, ਖਲੀਰ: "ਤਨ ਗਲਿਆ ਜਿੰਦ ਨੱਕ ਵਿਚ ਆਈ, ਇਸ਼ਕ ਖਲੋਤ ਨਾ ਕਰਦਾ" (ਸੈਫ਼)

| | |
|---|---|
| ਖੰਵ | ਪੁ. ਖੂੰਭ |
| ਖੱੜ, | ਪੁ. ਖੂੰਜਾ, ਕੋਨਾ, ਕਿਨਾਰਾ |
| - ਖੱੜਕੇ ਲਗਣਾ, | ਮੁਹਾ. ਖੂੰਜੇ ਲਗਣਾ, ਗੁੱਠੇ ਲਗਣਾ |
| ਖੜਕਾ, | ਪੁ. ਖੜਕਣ ਦੀ ਅਵਾਜ਼, ਧਮਾਕਾ |
| - ਖੜਕਣ ਭਾਂਡਾ, ਖੜਕਨਾ ਭਾਂਡਾ | ਪੁ. ਮੂੰਹ ਬੋਲਦਾ ਧੰਨ |
| - ਖੜਕਣਾ, | ਵਿ. ਖੜਕਣ ਵਾਲਾ |
| - ਖੜਕਲੂ, | ਵਿ. ਬੋਲਣ ਵਾਲਾ ਵਿਅਕਤੀ , ਚਲਦਾ ਪੁਰਜ਼ਾ |
| ਖੜਕੁਨਾ, | ਪੁ. ਮੂੰਹ , ਮੁਖ |
| - ਖੜਕੁਨੇ ਭੰਨਣਾ, | ਮੁਹਾ. ਮੂੰਹ ਭੰਨਣਾ, ਬਹੁਤ ਮਾਰਨਾ |
| - ਖੜੰਗ, | ਇ. ਤਾਕੀਦ , ਚੇਤਾਵਨੀ, ਉਚੇਚੀ ਸੂਚਨਾ |
| ਖੜਛ, | ਪੁ. ਪੜਛ, ਟੁਕੜਾ, ਲੀਰ, ਕਾਤਰ |
| - ਖੜਛੇ ਲਾਹ ਦੇਣਾ, | ਮੁਹਾ. 1. ਪਰਖੱਚੇ ਉਡਾ ਦੇਣਾ, ਤਬਾਹ ਕਰ ਦੇਣਾ, ਬਰਬਾਦ ਕਰ ਦੇਣਾ; 2. ਲੀਰੋ ਲੀਰ ਕਰਨਾ |
| ਖੜੰਝਾ, | ਪੁ. ਖੂੰਝਾ, ਗੁੱਠ, ਕੋਨਾ |
| - ਖੜੰਝੇ ਲੱਗਣਾ, | ਮੁਹਾ. ਖੂੰਜੇ ਲਗਣਾ, ਪੁੱਛ ਪਰਤੀਤ ਖਤਮ ਹੋ ਜਾਣਾ |
| - ਖੜੰਝੇ ਲਾਣਾ, | ਮੁਹਾ. ਖੂੰਜੇ ਲਾਉਣਾ, ਇਕ ਪਾਸੇ ਬਿਠਾ ਦੇਣਾ, ਕੋਈ ਕਦਰ ਨਾ ਕਰਨਾ |
| ਖੜੱ-ਦੁੰਬਾ, | ਪੁ. ਉਹ ਭੇਡ ਜਿਸ ਦੀ ਪੂਛ ਖੜੀ ਹੋਵੇ |
| ਖੜਨਾ, | ਕ੍ਰਿ. ਸਕ. ਲੈ ਜਾਣਾ, ਚੁਰਾਉਣਾ |
| ਖੜ ਪਾਹੜਾ, | ਵਿ. ਲੜਾਕਾ, ਝਗੜਾਲੂ |
| ਖੜਬਾਜ਼ੀ, | ਇ. ਕਲਾਬਾਜ਼ੀ |
| ਖੜਮਾਨੀ, | ਇ. ਖੁਰਮਾਨੀ |
| ਖੜਮਿਲ੍ਹੀ, | ਇ. ਖੇਡਣ-ਮੱਲ੍ਹਣ ਦਾ ਭਾਵ ਜਾਂ ਕਿਰਿਆ, ਖੜਮੱਲੀ |
| ਖੜ੍ਹਵਾ, | ਵਿ. ਅਧਖੜ |
| ਖੜਵਿੱਡਲ, | ਵਿ. ਹਰ ਵਕਤ ਖੇਡਣ ਵਲ ਧਿਆਨ ਦੇਣ ਵਾਲਾ, ਖਲਿੰਦੜਾ |
| - ਖੜਵਿੱਡਲਪੁਣਾ, | ਪੁ. ਖੜਵਿੱਡਲ ਹੋਣ ਦਾ ਭਾਵ |
| ਖੜਵੇਟ, | ਵਿ. ਵੱਟ ਚਾੜ੍ਹਿਆ ਹੋਇਆ( ਧਾਗਾ ਜਾਂ ਰੱਸਾ) |
| ਖੱਡਾਂਗਾ, | ਪੁ. ਬੁੱਢਾ ਪਸ਼ੂ |
| - ਖੱੜਾਂਗੀ, | ਇ. ਬੁੱਢੀ ਗਊ ਜਾਂ ਮੱਝ |
| - ਖੱੜਾਂਗੀ ਹੋਣਾ, | ਮੁਹਾ. ਦੁੱਧ ਦੇਣ ਤੋਂ ਹਟ ਜਾਣਾ |

| | |
|---|---|
| ਖੱੜਾਚਣਾ, ਖੜੀਚਣਾ, | ਕ੍ਰਿ. ਅਕ. ਖੜਾਚਣਾ, ਗੁਆਉਣਾ |
| ਖੜਾਣਾ, | ਕ੍ਰਿ. ਸਕ. ਗੁਆਉਣਾ, ਗੁੰਮ ਕਰਨਾ |
| ਖੜੀਆ, ਖੜੀਆ ਮਿੱਟੀ, | ਇ. ਖਰੀਆਂ, ਚਿੱਟੀ ਮਿੱਟੀ ਜਿਸ ਤੋਂ ਚਾਕ ਬਣਦੇ ਹਨ |
| ਖੜੇਪੜ, ਖੜੇਪਾ, | ਪੁ. ਖਲੇਪੜ |
| ਖਾਇਬਾ, ਖਾਇਵਾ, | ਪੁ. ਖਾਣ ਵਾਲੀ ਚੀਜ਼ |
| ਖਾਹਸ਼ਾ, | ਪੁ. ਇਕ ਸੂਤੀ ਕਪੜਾ ਜੋ ਮਲਮਲ ਨਾਲੋਂ ਮੋਟਾ ਤੇ ਲੱਠੇ ਨਾਲੋਂ ਬਰੀਕ ਹੁੰਦਾ ਹੈ, ਨੈਣ ਸੁਖ |
| - ਖਾਹਸ਼ੇ ਨਾ ਸੂਟ ਸਵਾਸਾਂ, ਮੇਲੇ ਤੇ ਜਾਸਾਂ, | ਅਖੌ. ਜਦੋਂ ਖਾਹਸ਼ੇ ਦੇ ਕਪੜੇ ਨੂੰ ਵਧੀਆ ਦੱਸਣਾ ਹੋਵੇ ਤਾਂ ਕਹਿੰਦੇ ਹਨ |
| ਖਾਖ, | ਇ.1.ਗੱਲ੍ਹ,ਰੁਖਸਾਰ; 2. ਦੋ ਬੁੱਲਾਂ ਦੀ ਸੰਧੀ ਦਾ ਸਥਾਨ , ਵਰਾਛ |
| - ਖਾਖਾਂ ਚੁੰਮਣੀਆਂ, ਖਾਖਾਂ ਤੇ ਭੱਪੀਆਂ ਲੈਣੀਆਂ, | ਮੁਹਾ. ਗੱਲ੍ਹਾਂ ਚੁੰਮਣੀਆਂ, ਲਾਡ ਕਰਨਾ |
| - ਖਾਖਾਂ ਪੁਟਨੀਆਂ, | ਮੁਹਾ. ਗੱਲ੍ਹਾਂ ਪੁਟਨੀਆਂ, ਛੇੜਖਾਨੀ ਕਰਨੀ |
| ਖਾਗੋ, | ਇ. ਬੰਦਿਆਂ ਦਾ ਇਕੱਠ |
| - ਖਾਗੋ ਹੋਣੀ, | ਮੁਹਾ. ਬਹੁਤ ਭੀੜ ਭੜੱਕਾ ਹੋਣਾ, ਇਕੱਠ ਹੋਣਾ |
| - ਖਾ ਗਈ ਖਾਗੋ, ਰਹਿ ਗਈ ਭਾਗੋ, | ਅਖੌ. ਜਦੋਂ ਕੰਮ ਕਰਨ ਵਾਲਿਆਂ ਨੂੰ ਕੁਝ ਨਾ ਮਿਲੇ ਅਤੇ ਹੋਰ ਹੀ ਕੋਈ ਖਾ ਜਾਵੇ ਤਾਂ ਕਹਿੰਦੇ ਹਨ |
| ਖਾਜਾ, | ਪੁ. ਖ਼ੁਆਜਾ ਖਿਜਰ ਦਾ ਲਕਬ ਜਿਸ ਨੂੰ ਪਾਣੀ ਦਾ ਦੇਵਤਾ ਮੰਨਿਆ ਜਾਂਦਾ ਹੈ |
| - ਖਾਜੇ ਨਾ ਉਗਾਹ ਡੱਡੂ, | ਅਖੌ. ਜਦੋਂ ਕੋਈ ਆਪਣੇ ਆਪ ਨੂੰ ਸੱਚਾ ਸਾਬਤ ਕਰਨ ਲਈ ਗਵਾਹ ਆਪਣੇ ਵਰਗਾ ਹੀ ਪੇਸ਼ ਕਰੇ ਤਾਂ ਕਹਿੰਦੇ ਹਨ |
| ਖਾਂਡੀ, | ਇ. ਠੋਡੀ |
| ਖਾਣਾ, | ਕ੍ਰਿ. ਸਕ. 1. ਕਿਸੇ ਚੀਜ਼ ਨੂੰ ਮੂੰਹ ਵਿਚ ਚਿੱਥ ਕੇ ਨਿਗਲਣਾ, ਭੋਜਨ ਕਰਨਾ ਪੁ. ਭੋਜਨ ,ਖੁਰਾਕ; 2. ਦਾਅਵਤ, ਪ੍ਰੀਤੀ ਭੋਜਨ |
| - ਖਾਈਏ ਮਨ ਭਾਵਨਾ, ਲਾਈਏ ਜਗ ਭਾਵਨਾ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਮਨ-ਭਾਉਂਦਾ ਖਾਣਾ ਚਾਹੀਦਾ ਹੈ ਅਤੇ ਪਹਿਰਾਵਾ ਲੋਕ ਰੀਤ ਅਨੁਸਾਰ ਰਖਣਾ ਚਾਹੀਦਾ ਹੈ ਤਾਂ ਕਹਿੰਦੇ ਹਨ |
| - ਖਾਸੀ ਨਾ ਤੇ ਕਮਾਸੀ ਕਹਿ | ਅਖੌ. ਜਦੋ ਇਹ ਦੱਸਣਾ ਹੋਵੇ ਕਿ ਚੰਗੀ ਖੁਰਾਕ ਖਾਧੇ ਬਿਨਾਂ ਕੰਮ ਨਹੀਂ ਹੋ ਸਕਦਾ ਤਾਂ ਕਹਿੰਦੇ ਹਨ |

- ਖਾਣੇ ਪੀਣੇ ਆਂ ਚੰਗੀ ਭਲੀ, ਕੰਮ ਕਰਨੇ ਆਂ, ਮੰਦੀ ਡੋਰੀ — ਅਖੌ. ਜਦੋਂ ਕੋਈ ਖਾਣ ਵੇਲੇ ਤਾਂ ਮੂਹਰੇ ਹੋਵੇ ਪਰ ਕੰਮ ਵੇਲੇ ਟਲੇ ਤਾਂ ਕਹਿੰਦੇ ਹਨ
- ਖਾਣੇ ਪੀਣੇ ਆਂ ਬਾਂਦਰੀ ਧੋਣ ਭੱਜਦੇ ਆਂ ਜੁੰਮਾ, — ਅਖੌ. ਜਦੋਂ ਫਾਇਦਾ ਤਾਂ ਕੋਈ ਹੋਰ ਲੈ ਲਵੇ ਪਰ ਉਸ ਦੀ ਸਜ਼ਾ ਕੋਈ ਹੋਰ ਭੁਗਤੇ ਤਾਂ ਕਹਿੰਦੇ ਹਨ
- ਖਾਣੇ ਪੀਣੇ ਤੀ ਕੁਨੂ ਚੰਗੇ — ਅਖੌ. ਜਦੋਂ ਖਾਣ -ਪੀਣ ਨੂੰ ਤਰਜੀਹ ਦੇਣੀ ਹੋਵੇ ਤਾਂ ਕਹਿੰਦੇ ਹਨ
- ਕਮਾਸੀ ਕੇ ਤੇ ਖਾਸੀ ਕੇ, — ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਚੰਗੀ ਖੁਰਾਕ ਖਾਧੇ ਬਿਨਾਂ ਕੰਮ ਨਹੀਂ ਹੋ ਸਕਦਾ ਤਾਂ ਕਹਿੰਦੇ ਹਨ

ਖਾਪਾ — ਵਿ. ਖਪਾ ਲੈਣ ਵਾਲਾ
- ਖਾਪਾ ਗਲ ਪੈਣਾ, — ਮੁਹਾ. ਮੁਸੀਬਤ ਵਿਚ ਫਸਣਾ

ਖਾਬ, — ਪੁ. ਸੁਪਨਾ, ਖੁਆਬ
- ਖਾਬ ਖਿਆਲ ਵਿਚ ਨਾ ਹੋਣਾ, — ਮੁਹਾ. ਖ਼ਾਬ ਖਿਆਲ ਵਿਚ ਨਾ ਹੋਣਾ, ਸੁਪਨੇ ਵਿਚ ਵੀ ਚਿੱਤ ਚੇਤਾ ਨਾ ਹੋਣਾ

ਖਾਰਖਸ਼, — ਇ. 1. ਝਗੜਾ, ਟੰਟਾ; 2. ਡਰ ਭੈਅ, ਖਰਖਸ਼ਾ

ਖਾਰਜੀ, — ਵਿ. ਚਾਲਾਕ, ਬਦਮਾਸ਼

ਖਾਰਾ, — ਪੁ. ਟੋਕਰਾ(ਤੂਤ ਦੀਆਂ ਫਾਂਟਾਂ ਦਾ ਬਣਿਆ ਹੋਇਆ)

ਖਾਰਿਉਂ 'ਤਾਰ, — ਪੁ. ਖਾਰਿਉਂ ਉਤਾਰ, ਉਹ ਰਕਮ ਜੋ ਖਾਰੇ ਤੋਂ ਉਤਾਰਨ ਵੇਲੇ ਵਿਆਹ ਵਾਲੇ ਮੁੰਡੇ ਨੂੰ ਉਸ ਦੇ ਮਾਮੇ ਦਿੰਦੇ ਹਨ

ਖਾਵਾ, — ਪੁ. ਖੀਵੜਾ, ਖਾਣ ਵਾਲਾ

ਖਾੜ ਖਾੜ, — ਇ. ਕਾੜ ਕਾੜ ਦੀ ਅਵਾਜ਼
- ਖਾੜ ਖਾੜ ਹੋਣੀ, — ਮੁਹਾ. ਦਰਿਆ ਵਿਚ ਪਾਣੀ ਦੀ ਪਹਿਲੀ ਧਾਰ ਡਿਗਣ ਨਾਲ ਹੋਣ ਵਾਲਾ ਖੜਕਾ
- ਖਾੜ ਖਾੜ ਕਰਨਿਆਂ, — ਕ੍ਰਿ. ਵਿ. ਬੜੇ ਰੋਹਬ-ਦਾਬ ਨਾਲ

ਖਿਸਕਾਟੂ, — ਵਿ. ਖਿਸਕਣ ਵਾਲਾ, ਖਿਸਕੂ (ਲਾ. ਕ੍ਰਿ. ਹੋਣਾ)

ਖਿਖਰ, — ਪੁ. ਝਾਟਾ
- ਖਿਖਰਾ ਖਲਿਆਰਨਾ, — ਕ੍ਰਿ. ਸਕ. ਝਾਟਾ ਖਿਲਾਰਨਾ, ਵਾਲ ਖੁਲ੍ਹੇ ਰਖਣਾ
- ਖਿਖਰੀ, — ਵਿ. ਇ. ਖੁਲ੍ਹੇ ਵਾਲਾਂ ਵਾਲੀ
- ਖਿੰਘਣਾ, — ਕ੍ਰਿ. ਅਕ. ਤੈਂਘੜਨਾ, ਆਕੜਨਾ

ਖਿਚਕਿਲ੍ਹੀ, — ਇ. ਖਿਚਕਿਲੀ, ਰੌਲਾ- ਰੱਪਾ, ਉਧੜ ਧੁੰਮੀ
- ਖਿਚਕਿਲੀ ਪਾਣੀ, — ਮੁਹਾ. ਖ਼ਸ਼ੀ ਵਿਚ ਹੱਸਣਾ, ਬੋਲਣਾ, ਸ਼ੋਰ ਕਰਨਾ

ਖਿੱਟ, — ਪੁ. ਡਲਾ , ਢੇਲਾ
- ਖਿੱਟੀ, — ਇ. ਡਲੀ,ਢੇਲੀ

ਖਿੰਡਰਨਾ, — ਕ੍ਰਿ. ਅਕ. ਖਿੰਡਣਾ, ਖਿਲਰਨਾ

ਖਿੰਡਾਰਨਾ, — ਕ੍ਰਿ. ਸਕ. ਖਿੰਡਾਉਣਾ; ਖਿਲਾਰਨਾ
- ਖਿੰਡੀ ਪੁੰਡੀ ਜਾਣਾ, — ਕ੍ਰਿ. ਸਮਾ. ਖਿੰਡ ਪੁੰਡ ਜਾਣਾ, ਅਗੇ ਪਿਛੇ ਹੋ ਜਾਣਾ, ਖੁਸ਼ੀ ਵਿਚ ਫੁਲੇ ਨਾ ਸਮਾਉਣਾ

ਖਿਣ, — ਇ. 1. ਲੱਸੀ ਦੀ ਚਾਟੀ ਵਿਚ ਲਗੀ ਲੱਸੀ ਦੀ ਘਰੋੜੀ; 2. ਵਕਤ, ਪਲ, ਛਿਣ
- ਖਿਣ ਮਾਤਰਾ, — ਵਿ. ਥੁੜ੍ਹ ਚਿਰਾ

ਖਿੱਦਣਾ, — ਕ੍ਰਿ. ਸਕ. 1. ਰੱਦ ਕਰਨਾ, ਰੱਦਣਾ; 2. ਦੁਰਕਾਰਨਾ, ਪਰ੍ਹੇ ਕਰਨਾ

ਖਿੱਧੜਾ, — ਵਿ. ਛਿਦਰਾ, ਦੁਰਕਾਰਿਆ ਹੋਇਆ

ਖਿਨ੍ਹੀ, — ਇ. ਗਿੱਚੀ

ਖਿਨੂੰ, — ਪੁ. ਖੇਹਨੂੰ, ਗੇਂਦ

ਖਿੱਪ, — ਇ. 1. ਥਕੇਵਾਂ, ਥਕਾਵਟ; 2. ਤੰਗ ਕਰਨ ਦਾ ਭਾਵ
- ਖਿੱਪ ਕੱਢੀ ਸੋੜਨੀ, ਖਿੱਪ ਕੱਢੀ ਛੋੜਣੀ, — ਮੁਹਾ. ਖੁੱਚਾਂ ਕੱਢ ਦੇਣੀਆਂ, ਕੰਮ ਕਰਾ ਕਰਾ ਕੇ ਥਕਾ ਮਾਰਨਾ
- ਖਿੱਪ ਨਿਕਲਣੀ, ਖਿੱਪ ਨਿਕਲੀ ਜਾਣੀ, — ਮੁਹਾ. ਖੁਚਾਂ ਨਿਕਲ ਜਾਣੀਆਂ, ਕੰਮ ਕਰ ਕਰ ਕੇ ਥੱਕ ਜਾਣਾ

ਖਿਬੁਕਣਾ, ਖਿਭੱਕਣਾ, — ਕ੍ਰਿ. ਅਕ. ਤੰਗ ਆਉਣਾ, ਖਿੱਝਣਾ

ਖਿਰਸ, — ਪੁ. ਰਿੱਛ

ਖਿਰਕਲਾ, — ਪੁ. ਲੋਹੇ ਦਾ ਕੰਘਾ ਜਿਸ ਨਾਲ ਜਾਨਵਰਾਂ ਨੂੰ ਖੁਰਕਿਆ ਜਾਂਦਾ ਹੈ , ਖਰਖਰਾ

ਖਿਲਕਤ, — ਇ. ਖਲਕਤ, ਲੋਕ , ਜਨਤਾ

ਖਿਲਾ, — ਵਿ. ਕਰੜਾ, ਸਖ਼ਤ
- ਖਿਲਾ ਜਾਂ ਖਿੱਲੇ ਪੁਟਨੇ, — ਮੁਹਾ. ਕਰੜੀ ਜ਼ਮੀਨ ਵਾਹੁਣਾ

ਖਿੜ ਪੁੜ ਜਾਣਾ; — ਮੁਹਾ. ਖਿੰਡ -ਪੁੰਡ ਜਾਣਾ, ਖਿਲਰ ਜਾਣਾ

ਖੀਹੜਾ, ਖਹੜੀ, — ਪੁ. ਲੇਟਵਾਂ ਗੋਲ ਮੂਹੜਾ

ਖੀਂਬੜ, — ਪੁ. ਨਾਚ , ਝੂਮਰ

ਖੀਲ, — ਇ. ਕੋਕਾ

ਖੀਵੜਾ, — ਪੁ. ਜ਼ਿਲਾ ਜਿਹਲਮ ਦਾ ਇਕ ਪ੍ਰਸਿੱਧ ਕਸਬਾ ਜਿੱਥੇ ਲੂਣ ਦੀ ਖਾਣ ਹੈ, ਖੀਉੜਾ

ਖੁਸ਼ਕਾ, — ਇ. ਖੁਸ਼ਕ ਹੋਣ ਦਾ ਭਾਵ, ਖੁਸ਼ਕੀ

- ਖੁਸ਼ਕੀ ਸਾਰੇ ਜਹਾਨੇ ਨੀ, ਖੁਸ਼ਕੀ ਸਾਰੇ ਜ਼ਮਾਨੇ ਨੀ, ਵਿ. ਪੁ. 1. ਸਾਰੇ(ਜਹਾਨ) ਜ਼ਮਾਨੇ ਦੀ ਖੁਸ਼ਕੀ, ਬਹੁਤ ਖੁਸ਼ਕ; 2. ਭੈੜਾ ਜਾਂ ਬਦਨਾਮ ਵਿਅਕਤੀ

ਖੁਸ਼ ਖੁਸਾਹੀਂ, ਖੁਸ਼ੀ ਖੁਸਾਈਂ, ਕ੍ਰਿ. ਵਿ. ਖੁਸ਼ੀ ਖੁਸ਼ੀ

ਖੁੱਸਣ, ਇ. ਦਿਲ ਦਾ ਘਟਣਾ ਜਾਂ ਘਿਰਨ ਦਾ ਭਾਵ, ਖੁਸਣੀ, ਪੇਟ

ਖੁੱਸਣ, ਖੁੱਸਣੀ ਇ. ਬਹੁਤ ਜ਼ਿਆਦਾ ਭੁੱਖ ਮਹਿਸੂਸ ਹੋਣ ਦਾ ਭਾਵ, ਖੋਹ ਪੈਣ ਦਾ ਭਾਵ

ਖੁੱਖਾ, ਵਿ. ਭੁੱਗਾ, ਖੋਖਲਾ (ਅਨਾਜ)

ਖੁੰਗਰਾ, ਪੁ. ਖੁੰਘ

ਖੁੰਗੜ, ਵਿ. ਪੁਰਾਣਾ

ਖੁੰਘ, ਪੁ. 1. ਰੁੱਖ ਦੇ ਤਣੇ ਨਾਲੋਂ ਕੱਟੀ ਹੋਈ ਟਹਿਣੀ ਦਾ ਦਰਖ਼ਤ ਨਾਲ ਲਗਿਆ ਬਾਕੀ ਰਹਿੰਦਾ ਭਾਗ; 2. ਕਿਸੇ ਚੀਜ਼ ਨਾਲ ਅੜ ਕੇ ਕਪੜਾ ਫਟ ਜਾਣ ਦਾ ਭਾਵ

- ਖੁੰਘ ਲੈਣਾ, ਖੁੰਘੀ ਲੈਣੀ ਮੁਹਾ. ਖੁੰਘ ਲੈਣਾ, ਸ਼ਰਾਰਤ ਜਾਂ ਸ਼ੈਤਾਨੀ ਕਰਨੀ, ਛੇੜ ਛਾੜ ਕਰਨੀ

ਖੁੰਘਾ, ਪੁ. ਖੁੰਗਾ

ਖੁੱਚ, ਇ. ਖੰਜਾ

ਖੁੱਜਤ, ਇ. ਹੁੱਜਤ, ਢੁੱਚਰ

- ਖੁੱਜਤ ਪਟਣੀ, ਖੁੱਜਤਾਂ ਪਟਣੀਆਂ, ਮੁਹਾ. ਹੁਜਤਾਂ ਕਰਨੀਆਂ

ਖੁੱਜਤੀ, ਵਿ. ਹੁਜਤਾਂ ਕਰਨ ਵਾਲਾ, ਹੁੱਜਤੀ

ਖੁੱਟ, ਪੁ. 1. ਗੋਡੀ ਕਰਨ ਦਾ ਇਕ ਸੰਦ, ਰੰਬਾਂ, ਖੁੱਟੀ; 2. ਕਾਜ (ਕਮੀਜ਼ ਦੇ)

ਖੁੱਟਣਾ, ਕ੍ਰਿ. ਸਕ. ਪੁੱਟਣਾ, ਖੋਦਣਾ

ਖੁੱਟਰ, ਪੁ. ਨੁਕਸ, ਖੋਟਾ, ਭੈੜ

ਖੁਟਰਾਕ, ਖੁਟਰੀ ਵਿ. 1. ਖੁਟੜੀ, ਨਿਰਦਈ, ਬੇਤਰਸ; 2. ਨਿਰਮੋਹਾ

ਖੁੱਟੀ, ਇ. ਕਾਜ, ਮੋਰੀ, ਛੇਕ, (ਕਮੀਜ ਆਦਿ ਦੇ)

- ਖੁੱਟੀ ਕਢਣੀ, ਮੁਹਾ. 1. ਨੁਕਤਾ ਕੱਢਣਾ; 2. ਭੇਤ ਦੀ ਗੱਲ ਮਾਲੂਮ ਕਰਨਾ

ਖੁੱਡਕਣਾ,ਖੜੁੱਕਣਾ, ਪੁ. ਖੁੱਡਾ

ਖੁੱਡ ਕੈਂਚੂ, ਪੁ. ਇਕ ਖੇਡ ਜੋ ਡੰਡਿਆਂ ਅਤੇ ਗੇਂਦ ਨਾਲ ਖੇਡਦੇ ਹਨ

ਖੁਡਲਾ, ਪੁ. ਖੁੱਡਾ

ਖੁਣਨਾ, ਵਿ. ਸਕ. ਪੁੱਟਣਾ, ਖੋਦਣਾ

ਖੁਣਵਾਉਣਾ, ਕ੍ਰਿ. ਪ੍ਰੇ. ਪੁਟਵਾਉਣਾ

ਖੁਤੀ, ਇ. ਮੋਰੀ, ਖੋਈ (ਬੰਟੇ ਜਾਂ ਗੁੱਲੀ ਡੰਡਾ ਖੇਡਣ ਲਈ ਜ਼ਮੀਨ ਉਤੇ ਕੀਤੀ ਮੋਰੀ), ਖੁੱਡ

ਖੁਥੜ, ਪੁ. ਫੱਟੇ ਕੱਪੜੇ, ਪੁਰਾਣੇ ਲੀੜੇ

ਖੁਥੜੀ, ਖੁਥੜੀਲੇ, ਵਿ. ਪਾਟੇ ਪੁਰਾਣੇ ਕਪੜਿਆਂ ਵਾਲਾ ਵਿਅਕਤੀ

ਖੁੰਦਕ, ਇ. ਖਾਰ, ਲਾਗ, ਵੈਰ

- ਖੁੰਦਕ ਖਾਣੀ, ਮੁਹਾ. ਵੈਰ ਰਖਣਾ

- ਖੁੰਦਕ ਦੇਣੀ, ਮੁਹਾ. ਤੈਸ਼ ਦਿਵਾਉਣਾ

- ਖੁੰਦਕੀ, ਇ. ਹੁੱਸੜ, ਪਸੀਨਾ, ਮੁੜ੍ਹਕਾ, ਵਿ. ਵੈਰ ਰਖਣ ਵਾਲਾ, ਈਰਖਾ ਕਰਨ ਵਾਲਾ

ਖੁੰਦਰ, ਇ. ਪਹਾੜੀ ਖੁੱਡ

ਖੁਦਾ, ਪੁ. ਰੱਬ, ਪਰਮਾਤਮਾ

- ਖੁੱਦਾ ਨੀ ਰਹਿਮਤ , ਖੁੱਦਾ ਨੀ ਬਰਕਤ, ਇ. ਰੱਬ ਦੀ ਮਿਹਰ

ਖੁਦੇੜ, ਇ. ਖਦੇੜਨ ਦਾ ਭਾਵ , ਨਸਾਉਣ ਦਾ ਭਾਵ

ਖੁਦੇੜਨਾ, ਕ੍ਰਿ. ਸਕ. ਖਦੇੜਨਾ, ਭਜਾਉਣਾ, ਨਸਾਉਣਾ

ਖੁੰਧਕ, ਇ. ਖਾਰ, ਈਰਖਾ, ਸਾੜਾ (ਲਾ.ਕ੍ਰਿ. ਦੇਣਾ)

- ਖੁਧਕ ਦੇਣੀ, ਮੁਹਾ. ਤੈਸ਼ ਦਿਵਾਉਂਣਾ

- ਖੁੰਧਕੀ, ਵਿ. ਤੈਸ਼ ਖਾਣ ਵਾਲਾ, ਈਰਖਾਲੂ

ਖੁਨਸ, ਇ. ਖਾਰ, ਈਰਖਾ, ਸਾੜਾ (ਲਾ.ਕ੍ਰਿ. ਖਾਣੀ)

ਖੁੰਨਾ, ਵਿ. ਟੁੰਡਾ

- ਖੁੰਨਾ ਸੇਕਣਾ, ਮੁਹਾ. ਬੂਥਾ ਸੇਕਣਾ

ਖੁੰਨੀ, ਵਿ. ਕੂਹਣੀ

ਖੁਫਤਾਂ, ਵਿ. (ਬ.ਵ.)ਨਿਮਾਸ਼ਾਂ , ਸ਼ਾਮ ਦਾ ਵੇਲਾ

- ਖੁਫਤਾਂ ਦੀ ਨਮਾਜ਼, ਇ. ਨਿਮਾਸ਼ਾ (ਦੀ ਨਮਾਸ਼), ਸ਼ਾਮ ਵੇਲੇ ਦੀ ਨਿਮਾਜ਼

- ਖੁਫਤਾਂ ਵੇਲਾ, ਪੁ. ਨਿਮਾਸ਼ਾਂ ਵੇਲਾ

ਖੁੰਬ, ਇ. ਛੱਲੀ (ਮੱਕੀ ਦੀ)

ਖੁੰਬਾਰੀ, ਇ. ਖੁਮਾਰੀ, ਮਸਤੀ

ਖੁੰਭ ਇ. ਖੱਲ

- ਖੁੰਭ ਠਪਣੀ, ਮੁਹਾ. ਬੁਹਤ ਮਾਰਨਾ, ਚਮੜੀ ਉਧੇੜ ਦੇਣਾ

| | |
|---|---|
| ਖੁੰਮ, | ਇ. ਛੱਲੀ (ਮੱਕੀ ਦੀ) |
| ਖੁਰਪਣੀ, | ਇ. ਖੁਰਚਣੀ, ਰੰਬੀ |
| ਖੁਰਾ, | ਪੁ. ਪੈਰ ਦਾ ਨਿਸ਼ਾਨ , ਪੈੜ |
| - ਖੁਰਾ ਖਪਣਾ, | ਮੁਹਾ. ਖੁਰਾ ਮਿੱਟਣਾ |
| - ਖੁਰਾ ਗਵਾਈ ਛੋੜਨਾ, | ਮੁਹਾ. ਖੁਰਾ ਗੁਆ ਦੇਣਾ, ਨਿਸ਼ਾਨ ਮਿਟਾ ਦੇਣਾ |
| - ਖੁਰਾ ਨਪਣਾ, | ਮੁਹਾ. ਪੈਰਾਂ ਦੀ ਲਗੀ ਨਿਸ਼ਾਨੀ ਲਭਣੀ |
| ਖੁਰੀ, | ਇ. 1. ਦੌੜ, ਪੈਰਾਂ ਦਾ ਪਿਛਲਾ ਹਿੱਸਾ (ਅੱਡੀ); 2. ਦੌੜ. |
| - ਖੁਰੀਉਂ ਖੁਰੀ, ਖੁਰੀਏ ਖਰੀਏ | ਕ੍ਰਿ. ਵਿ. ਭੱਜਦਿਆਂ ਹੋਇਆਂ, ਨਸਦਿਆਂ ਹੋਇਆ |
| - ਖੁਰੀ ਕਰਕੇ ਆਉਣਾ, | ਮੁਹਾ. ਤੇਜ਼ੀ ਨਾਲ ਆਉਣਾ, ਨੱਠੇ ਨੱਠੇ ਆਉਣਾ |
| - ਖੁਰੀ ਪੁਟਣੀ, | ਕ੍ਰਿ. ਸਕ. ਦੌੜ ਲਾਉਣੀ |
| ਖੁੜਕਣਾ, | ਕ੍ਰਿ. ਅਕ. ਮਹਿਸੂਸ ਹੋਣਾ, ਭਾਸਣਾ, ਲੱਗਣਾ |
| ਖੁਸਾ, | ਪੁ. ਚਕਵਾਲ ਦੇ ਇਲਾਕੇ ਦੀ ਪੁੱਠੇ ਚਮੜੇ ਦੀ ਜੁੱਤੀ ਜਿਸ ਦੀ ਨੋਕ ਚੌੜੀ ਤੇ ਕਾਫੀ ਲੰਮੀ ਰਖ ਕੇ ਪੱਬ ਤੇ ਮੋੜੀ ਹੁੰਦੀ ਹੈ |
| ਖੂਹ, | ਪੁ. ਹਲਟ |
| - ਖੂਹ ਗੇੜਨਾ, | ਕ੍ਰਿ. ਸਕ. ਹੱਲਟ ਚਲਾਉਣਾ |
| - ਖੂਹ ਛੋਡਣਾ, | ਮੁਹਾ. ਖੂਹ ਛੱਡਣਾ |
| - ਖੂਹ ਜੁਗਾੜਨਾ | ਮੁਹਾ. ਖੂਹ ਜੋੜਨਾ ਹਲਟ ਨਾਲ ਬਲਦ ਜੋੜ ਕੇ ਪਾਣੀ ਕੱਢਣਾ |
| - ਖੂਹ ਦਾ ਡੱਡੂ, | ਵਿ. ਥੋੜ੍ਹੇ ਗਿਆਨ ਵਾਲਾ |
| - ਖੂਹੇ ਨੀਂ ਮਿੱਟੀ ਖੂਹੇ ਕੀ ਲੱਗੀ ਜਾਣੀ, | ਅਖੌ. ਖੂਹ ਦੀ ਮਿੱਟੀ ਖੂਹ ਤੇ ਹੀ ਲਗ ਜਾਣੀ, ਜਦੋਂ ਕਿਸੇ ਚੀਜ਼ ਜਾਂ ਕੰਮ ਤੋਂ ਪ੍ਰਾਪਤ ਹੋਇਆ ਪੈਸਾ ਉਸੇ ਤੇ ਹੀ ਖਰਚ ਹੋ ਜਾਵੇ ਤਾਂ ਕਹਿੰਦੇ ਹਨ |
| - ਖੂਹੜੀ | ਇ. ਖੂਹੀ |
| - ਖੁਖ | ਪੁ. ਇ. ਖਾਖ, ਗੱਲ |
| - ਖੁਖਾਂ ਤੇ ਖੁਖਾਂ ਚੜ੍ਹਨੀਆਂ, | ਮੁਹਾ. ਗਲ੍ਹ ਤੇ ਗਲ੍ਹ ਚੜਨੀ, ਬਹੁਤ ਮੋਟਾ ਹੋਣਾ |
| ਖੇਹਨੂੰ | ਪੁ. ਇਨੂੰ |
| ਖੇਖਣ, | ਪੁ. ਨਖ਼ਰਾ |
| - ਖੇਖਣਹਾਰੀ, | ਵਿ. ਨਖ਼ਰੇ ਕਰਨ ਵਾਲੀ ਇਸਤਰੀ |
| ਖੇਪ, | ਪੁ. ਖੱਪਾ , ਘਾਟਾ |
| - ਖੇਪਾ ਪੂਰਨਾ, | ਮੁਹਾ. ਖੱਪਾ ਪੂਰਨਾ, ਘਾਟਾ ਪੂਰਾ ਕਰਨਾ |
| ਖੇਲ, | ਇ. ਕਿਆਰਾ |
| ਖੇੜ, | ਇ. ਖੇਡ, ਖੇਲ੍ਹ |
| - ਖੇੜ ਪਾਣੀ, | ਮੁਹਾ. ਖੇਡ ਪਾਉਣਾ |
| - ਖੇੜ ਮਚਣੀ, | ਮੁਹਾ. ਖੇਡ ਮਚਣਾ, ਜ਼ੋਰ ਨਾਲ ਖੇਡਣਾ |
| - ਖੇੜਨਾ, | ਕ੍ਰਿ. ਅਕ. ਖੇਡਣਾ |
| ਖੇੜੀ, | ਇ. 1. ਪਠਾਣੀ ਚੱਪਲ; 2. ਖੜਾਂ |
| ਖ਼ੈਣਾ, | ਕ੍ਰਿ. ਸਕ. ਖਾਣਾ |
| ਖ਼ੈਬਰ, | ਪੁ. 1. ਦੁਰਾਡ, ਦੂਰੀ; 2. ਸੂਬਾ ਸਰਹੰਦ ਦੇ ਇਕ ਪਹਾੜ ਦਾ ਨਾਂ |
| ਖ਼ੈਰ, | ਇ. ਸੁਖ, ਸੁਖ-ਸ਼ਾਂਤੀ, ਤੰਦਰੁਸਤੀ |
| - ਖ਼ੈਰ ਸ਼ਲਾ, | ਅਵ. ਸੁਖ ਸਾਂਦ, ਰਾਜ਼ੀ ਖੁਸ਼ੀ |
| - ਖ਼ੈਰ ਖ਼ੈਰੀਅਤ, | ਅਵ. ਸੁਖ ਸਾਂਦ |
| - ਖ਼ੈਰ ਮਮਾਰਖ, ਖ਼ੈਰ ਮੁਮਾਰਖ, | ਇ. ਖ਼ੈਰ ਮੁਬਾਰਕ, ਸੁੱਖ ਦੀ ਵਧਾਈ |
| - ਖ਼ੈਰ ਮਿਹਰ, ਖ਼ੈਰੀ ਮਿਹਰੀਂ, | ਅਵ. ਸੁਖ ਦੀ ਮਿਹਰ, ਸੁਖੀ ਸਾਂਦੀ |
| ਖੋ | ਇ. ਆਦਤ, ਬਾਣ |
| - ਖੋ ਨਾ ਜਾਂਦੀ ਢੂੰਟੀਅਹਿ ਭਾਵੇਂ ਸਿਰੋ ਸਿਰ ਪੋਲੇ ਕੁਟੀਅਹਿ | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਵਾਰ ਪਈ ਆਦਤ ਮੁਸ਼ਕਲ ਨਾਲ ਹੀ ਜਾਂਦੀ ਹੈ ਤਾਂ ਕਹਿੰਦੇ ਹਨ |
| - ਖੋਇੜਾ, | ਵਿ. ਪੱਕਾ ਹੋਇਆ |
| ਖੋਸਾ, | ਪੁ. ਇਕ ਪ੍ਰਕਾਰ ਦੀ ਚੌੜੇ ਮੂੰਹ ਵਾਲੀ ਜੁੱਤੀ, ਇ. ਪਸ਼ੋਰੀ ਜੁੱਤੀ (ਸੌੜੇ ਮੂੰਹ ਵਾਲੀ) |
| ਖੋਹਣਾ, | ਕ੍ਰਿ. ਸਕ. ਜਬਰਦਸਤੀ ਕੋਈ ਚੀਜ਼ ਕਿਸੇ ਤੋਂ ਖੋਹਣਾ, ਝਪਟਣਾ |
| - ਖੋਹਣ ਖੋਹਣਾ, | ਮੁਹਾ. ਨੁਕਸਾਨ ਕਰਨਾ |
| ਖੋਖੜੀ, | ਇ. ਖੋਖਲੀ , ਪੋਲੀ |
| ਖੋਤੀ, | ਇ. 1. ਇਕ ਜਾਨਵਰ ਜੋ ਘੋੜੇ ਤੋਂ ਛੋਟਾ ਹੁੰਦਾ ਹੈ ਅਤੇ ਭਾਰ ਢੋਣ ਦੇ ਕੰਮ ਆਉਂਦਾ ਹੈ; 2. ਗਧਾ, ਮੂਰਖ, ਬੇਵਕੂਫ |
| - ਖੋਤਾ ਖਰਦਾ, | ਪੁ. ਖੋਤਿਆਂ ਦਾ ਸਮੂਹ |
| - ਖੋਤੀ ਕੀ ਹੱਥ ਲਾਣਾ, | ਮੁਹਾ. ਬਿੱਲੀ ਨਿੱਛਣਾ, ਬੁਰਾ ਕੰਮ ਕਰਨਾ, ਅਪਰਾਧ ਕਰਨਾ |
| - ਖੋਤੀ ਖੁਭਣੀ, | ਮੁਹਾ. ਕੰਮ ਅੜਨਾ,ਕੰਮ ਰੁਕ ਜਾਣਾ |
| - ਖੋਤੀ ਥਾਂ ਬਹੀ ਜਾਣੀ, | ਮੁਹਾ. ਟੁੱਟ ਕੇ ਚੂਰ ਹੋ ਜਾਣਾ, ਹਿੰਮਤ ਜਾਂਦੀ ਰਹਿਣਾ |
| - ਖੋਤੇ ਚੜ੍ਹੀ ਗੱਲ, | ਇ. ਮਸ਼ਹੂਰ ਹੋਈ ਗੱਲ, ਪ੍ਰਸਿੱਧ ਗੱਲ |

| | |
|---|---|
| ਖੋਂਦ | ਪੁ. ਖਸਮ, ਪਤੀ |
| ਖੋਪਰ, | ਪੁ. ਖੋਪਰੀ, ਸਿਰ |
| ਖੋਪਾ, | ਪੁ. ਐਣਕ (ਬਲਦਾਂ ਦੇ ਅੱਖਾਂ ਉਤੇ ਬੰਨਣ ਵਾਲਾ ਦਮੜੇ ਦਾ ਅੱਖ ਬੰਦ) |
| ਖੋਮਾ, | ਪੁ. ਖੁਰਮਾਂ |
| ਖੋਰ, | ਪੁ. ਵੈਰ , ਈਰਖਾ, ਸਾੜਾ |
| - ਖੋਰੀ, | ਵਿ. ਵੈਰ ਰੱਖਣ ਵਾਲਾ, ਈਰਖਾਲੂ |
| ਖੋੜ, ਖੋੜੀ, | ਪੁ. ਵਿ. ਅਖਰੋਟ |
| ਖੋੜਾ, | ਪੁ. ਮੋਟੀ ਕੌਡੀ |
| - ਖੋੜਾ ਲੱਗਣਾ, | ਮੁਹਾ. ਨਿਸ਼ਾਨਾ ਲੱਗਣਾ, ਦਾਉ ਲਗ ਜਾਣਾ |
| - ਖੋਂਚਾ, | ਪੁ. ਵੱਡਾ ਤੱਬਾ,ਲੋਹੇ ਦਾ ਮੁਸੱਦ, ਖੁਰਚਣਾ (ਕੜਾਹ ਕਰਨ ਵਾਲਾ) |
| - ਖੋਡਾ, | ਵਿ. ਡੁੱਡਾ, ਲੰਗੜਾ |
| ਖੋੜ | ਪੁ. ਜ਼ਿਲਾ ਅਟਕ ਦਾ ਇਕ ਮਸ਼ਹੂਰ ਕਸਬਾ ਜਿੱਥੋਂ ਮਿੱਟੀ ਦਾ ਤੇਲ ਨਿਕਲਦਾ ਹੈ |

# ਗ

| | |
|---|---|
| ਗਉ, | ਇ. ਦੁੱਧ ਦੇਣ ਵਾਲਾ ਇਕ ਪ੍ਰਸਿੱਧ ਪਸ਼ੂ |
| ਗਉ ਗ੍ਰੇਸ਼ਟਾ, | ਵਿ. ਨਿਮਾਣਾ, ਸਾਉ, ਭਲਾ ਮਾਣਸ |
| ਗਉਤਰ | ਪੁ. ਗਹੁਤਰ |
| ਗਉ ਨੀ ਗਉ, | ਵਿ. ਗਉ ਦੀ ਗਉ, ਨੇਕ ਇਸਤਰੀ, ਸਾਉ |
| ਗਸ਼ਣਾ, | ਕ੍ਰਿ. ਅਕ. ਗੱਛਣਾ, ਜਾਣਾ |
| ਗਸ਼ਤਾ, | ਵਿ. ਪੁ. ਲਫੰਗਾ, ਬਦਮਾਸ਼, ਅਵਾਰਾ, ਲੋਫਰ |
| ਗਸ਼ੀ, | ਇ. ਮੂਰਛਾ, ਬੇਹੋਸ਼ੀ, ਗਸ਼ |
| - ਗਸ਼ੀਂ ਜਾਣਾ | ਮੁਹਾ. ਗਸ਼ ਪੈਣਾ, ਬੇਹੋਸ਼ ਹੋ ਜਾਣਾ |
| ਗਹਾਣਾ, | ਕ੍ਰਿ. ਪ੍ਰੇ. ਗਹਾਈ ਕਰਾਉਣਾ, ਗਹਾਉਣਾ |
| ਗਹਿਣਾ, | ਕ੍ਰਿ. ਸਕ. ਗ੍ਰਹਿਣ ਕਰਨਾ, ਫੜਨਾ |
| - ਗਹਿ ਬੱਲੀ ਜਾਣਾ, | ਮੁਹਾ. ਕੈਦ ਹੋ ਜਾਣਾ; ''ਤਾਂ ਮੰਨਾ ਜੇ ਅੱਜ ਗਹਿ ਬੁੱਲੀ ਜਾਏ ਕਪਟੀ ਤੇ ਪਟਵਾਰੀ' (ਕ੍ਰਿਸ਼ਨ ਸੁਮੇਲਪੁਰੀ) |
| - ਗਹਿ ਕੇ | ਕ੍ਰਿ. ਵਿ. ਫੜ ਕੇ |
| - ਗਹਿਮਚ, ਗਹਿੰਵਚ | ਪੁ. ਗਾਹ, ਖਲਜਗਣ |
| - ਗਹਿਮਚ ਪਈ ਗਸ਼ਣਾ, | ਮੁਹਾ. ਗਾਹ ਪੈ ਜਾਣਾ, ਗਾਹ ਪੈਣਾ, ਰੌਲਾ-ਰੱਪਾ ਪੈਣਾ |
| ਗਹਿਲਾ, (ਪੁਣਛ) | ਪੁ. ਬੇਵਕੂਫ, ਸਾਹਨ, ਸਾਂਡ |
| ਗਹੀ, | ਇ. ਭੜੋਲੀ |
| ਗਗੜੇ, | ਪੁ. (ਬ.ਵ.) ਨੀਵੀਂ ਜ਼ਾਤ ਦੇ ਲੋਕ |
| ਗਗਾਹ, | ਇ. ਟੱਟੀ, ਪਖਾਨਾ |
| ਗੰਗੇਰ, | ਪੁ. ਇਕ ਪਹਾੜੀ ਝਾੜੀ ਤੇ ਉਸ ਦਾ ਫਲ |
| ਗੱਚ, | ਪੁ. ਅੱਖਾਂ ਭਰ ਆਉਣ ਦੀ ਹਾਲਤ |
| - ਗੱਚ ਭਰੀ ਆਵਣਾ | ਮੁਹਾ. ਗਚ ਭਰ ਆਉਣਾ, ਦਿਲ ਭਰ ਆਉਣਾ, ਰੋਣ ਆਉਣਾ |
| ਗੱਚੀ-ਚਾਰਾ, | ਪੁ. ਗੰਜੀ-ਚਾਰਾ, ''ਚੋਪਟ ਆਦਿ ਵਿਚ ਉਹ ਚੀਰਾ ਜਿਥੇ ਪਈ ਨਰਦ ਨਹੀਂ ਮਰ ਸਕਦੀ'' |
| - ਗੱਚੀ ਜਾਣਾ, | ਮੁਹਾ. ਗੱਚ ਆ ਜਾਣਾ, ਰੋਣ ਆ ਜਾਣਾ, |
| ਗੱਛਣਾ, | ਕ੍ਰਿ. ਅਕ. ਜਾਣਾ |
| ਗੱਜਣਾ, | ਕ੍ਰਿ. ਅਕ. ਜ਼ੋਰ ਦੀ ਅਵਾਜ਼ ਪੈਦਾ ਕਰਨਾ, ਜ਼ੋਰ ਦੀ ਬੋਲਣਾ |
| ਗੱਜਣਾ ਗੜ੍ਹਕਣਾ, ਗੱਜਨਾ ਗੜ੍ਹੱਕਨਾ, | ਵਿ. ਗੱਜਦਾ, ਗੁੜ੍ਹੱਕਦਾ, ਚੜ੍ਹਿਆ, ਖੜਿਆ |
| - ਗੱਜੀ ਵੱਜੀ ਕੇ (ਕੈ) | ਕ੍ਰਿ. ਵਿ. ਗੱਜ ਵੱਜ ਕੇ, ਪੂਰੀ ਸ਼ਾਨ ਨਾਲ |
| - ਗੱਜੂ, | ਵਿ. ਗੱਜਣ ਵਾਲਾ |
| - ਗੱਜੂ ਬਾਬਾ | ਪੁ. ਬੱਦਲ |
| ਗਜ਼ਬ | ਪੁ. ਜ਼ੁਲਮ, ਅੰਨੇਰ |
| - ਗਜ਼ਬ ਹੋਈ ਜਾਣਾ, ਗਜ਼ਬ ਹੋਈ ਗਛਣਾ, | ਮੁਹਾ. ਗਜ਼ਬ ਹੋ ਜਾਣਾ, ਕਹਿਰ ਹੋ ਜਾਣਾ |
| - ਗਜ਼ਬ ਨਾ, ਗਜਬਾਂ ਨਾ | ਵਿ. ਗਜ਼ਬ ਦਾ, ਕਹਿਰਾਂ ਦਾ |
| - ਗਜ਼ਬ ਨੂੰ ਫੜਿਆ ਜਾਣਾ, | ਮੁਹਾ. ਬੁਰਾ ਫਸਣਾ, ''ਲੰਮੀ ਰਾਤ ਵਿਛੋੜ ਵਾਲੀ, ਜੀਉ ਗਜ਼ਬ ਨੇ ਫੜਿਆ'' (ਸੈਫ਼) |
| ਗੱਜ਼ਬਾ, | ਪੁ. ਕਹਿਰ , ਜ਼ੁਲਮ |
| - ਗਜ਼ਬੇ ਨੇ ਚਾਣਾ, | ਮੁਹਾ. ਗਜ਼ਬ ਨੇ ਚੁਕਣਾ, ਬੁਰਾ ਫਸਣਾ |
| ਗੰਜੀ, | ਵਿ. ਜਿਸ਼ ਦੇ ਸਿਰ ਤੇ ਬਾਲ ਨਹੀਂ |
| - ਗੰਜੀ ਛੁੱਟੀ ਨ੍ਹਾਵਟੋ, ਸਿਰ ਗੁੰਦ ਪਰਾਂਦਾ ਪਾਵਟੋ | ਅਖੌ. ਜਦੋਂ ਕਿਸੇ ਨੂੰ ਬਹਾਨੇ ਸਿਰ ਕੰਮ ਤੋਂ ਛੁਟਕਾਰਾ ਮਿਲ ਜਾਵੇ ਤਾਂ ਕਹਿੰਦੇ ਹਨ |
| ਗਜੀਬਰ, ਗਜ਼ੀਵਰ, | ਪੁ. ਇੱਕ ਪ੍ਰਕਾਰ ਦਾ ਬਹੁਤ ਹੀ ਪਤਲਾ ਖੱਡੀ ਦਾ ਬੁਣਿਆ ਕਪੜਾ ਜਿਸ ਦਾ ਅਰਜ਼ ਗਜ਼ ਹੁੰਦਾ ਹੈ |

| | |
|---|---|
| - ਗਜੈਬੀ, ਗਜੈਬੀ ਗੋਲਾ, | ਵਿ. ਹਰਾਮ ਦੀ ਔਲਾਦ, ਹਰਾਮੀ |
| ਗਜ਼ੈਬੋਂ, | ਕ੍ਰਿ. ਵਿ. ਅਜ਼ਗੈਬੋ, ਅਕਾਸ਼ੋਂ |
| ਗੱਟ, | ਪੁ. ਗੰਡਾ (ਲਾ.ਕ੍ਰਿ. ਕਰਨਾ, ਕਰਾਉਣਾ) ਟੂਣਾ ਕਰਨ ਵਾਲਾ ਧਾਗਾ ਜੋ ਬਾਂਹ ਨਾਲ ਬੰਨ੍ਹਿਆ ਜਾਂਦਾ ਹੈ |
| ਗਠਈਆ, | ਵਿ. ਗਿੱਠੀਆ, ਜੋੜਨ ਵਾਲਾ |
| ਗੱਠ ਗੰਢ, | ਇ. ਗੱਠੜੀ ਗੰਢ |
| ਗਠੂਲਾ, | ਪੁ. ਖਟੋਲਾ |
| ਗੱਡਣ, | ਪੁ. ਲਿਪਾਈ ਲਈ ਮਿੱਟੀ ਵਿਚ ਪਾਉਣ ਵਾਲੀ ਤੂੜੀ, ਲਿੱਦ, ਗੋਹਾ ਆਦਿ |
| ਗਡਵਾ, | ਪੁ. ਗੜਵਾ |
| - ਗਡਵੀ, | ਇ. ਗੜਵੀ |
| ਗੱਡਾ, | ਪੁ. ਬੰਨਿਆ ਹੋਇਆ ਭਾਰ |
| ਗੰਡਾਣਾ, | ਕ੍ਰਿ. ਸਕ. ਰਲਾਉਣਾ, ਮਿਲਾਉਣਾ |
| ਗੱਡੀ, | ਇ. ਬੈਲ ਗੱਡੀ, ਛੋਟਾ ਗੱਡਾ |
| - ਗੱਡੀ ਹਰਨਾ, | ਮੁਹਾ. ਖੋਹਾ-ਖੋਹੀ ਕਰਨਾ, ਲੁੱਟ-ਖਸੁੱਟ ਕਰਨਾ |
| - ਗੱਡੀ ਖਲਣਾ, | ਮੁਹਾ. ਕੰਮ ਰੁੱਕ ਜਾਣਾ |
| ਗਡੀ ਹਰਨਾ, | ਪੁ. ਗਡੀਹਰਾ, ਗਡੀਰਾ, ਗਡੀਰਨਾਂ |
| - ਗਡੀਹਰਨੇ ਲੋੜਨਾ, | ਮੁਹਾ. ਆਸਰਾ ਲੋੜਨਾ, ਸਹਾਰਾ ਲੱਭਣਾ |
| ਗੱਢ, | ਇ. ਗੰਢ, ਗੱਠੜੀ |
| - ਗੱਢ-ਕਪ, | ਪੁ. ਗੰਢ-ਕੱਪ, ਖੀਸੇ ਕੱਟਣ ਵਾਲਾ,ਖੀਸੇ ਕੱਟ, ਜ਼ੇਬਕਤਰਾ |
| - ਗੱਢ-ਤਰੁਪ, ਗੱਢ-ਤ੍ਰੁਪ, | ਪੁ. 1. ਗੰਢ ਤ੍ਰੁਪ, ਗੰਢਣ ਤੇ ਜੋੜਨ ਦਾ ਕੰਮ ਜਾਂ ਗੁਣਾ; 2. ਤੋਪੇ ਜਾਂ ਟਾਕੀਆਂ ਲਾਉਣ ਦਾ ਕੰਮ; 3. ਗੰਠ ਜੋੜ, ਸਾਜਸ਼ |
| - ਗੱਢ ਲੈਣਾ, ਗੱਢੀ ਲੈਣਾ, | ਮੁਹਾ. ਗੰਢ ਲੈਣਾ, ਆਪਣੇ ਵਲ ਕਰ ਲੈਣਾ, ਗੱਠ ਤੁਪ ਕਰ ਲੈਣਾ |
| - ਗੱਢੜ, | ਪੁ. ਗੰਢੜ,ਗੱਠੜੀ |
| - ਗੱਢੜੀ | ਇ. ਗੰਢੜੀ, ਗੰਢ |
| - ਗਢੜੀ ਦਈ ਕੈ ਨੱਢੜੀ ਆਣਨੀ, | ਮੁਹਾ. ਮੁੱਲ ਦੀ ਤੀਵੀਂ ਲਿਆਉਣਾ, ਪੈਸੇ ਦੇ ਕੇ ਵਿਆਹ ਕਰਾਉਣਾ |
| - ਗੱਢੀਉਂ | ਕ੍ਰਿ. ਵਿ. ਗੰਢੀਉਂ, ਗੰਢ ਤੋਂ |
| - ਗੱਢੀ ਲੈਣਾ, ਗੰਢੀ ਲੈਣਾ, | ਮੁਹਾ. ਗੰਢ ਲੈਣਾ, ਆਪਣੀ ਤਰਫ ਕਰ ਲੈਣਾ |
| ਗੱਢਾ, | ਪੁ. ਗੰਢਾ, ਪਿਆਜ, ਗਠਾ |
| ਗਢੀਰਾ, | ਪੁ. ਗੰਢੀਰਾ, ਕਨੇਰ |
| ਗਤ, | ਇ. ਗਠੜੀ,ਗੰਢ |

| | |
|---|---|
| - ਗੱਤ ਕਰਾੜੇ ਹੇਠ ਜੱਟੀ ਆਵੇ ਜਾਣੇ, | ਅਖੌ. ਜਦ ਕਿਸੇ ਦੀ ਕੋਈ ਚੀਜ਼ ਕਿਸੇ ਦੇ ਕਾਬੂ ਵਿਚ ਹੋਣ ਕਾਰਨ ਉਹ ਉਸ ਦੇ ਅਧੀਨ ਰਹੇ ਤਾਂ ਕਹਿੰਦੇ ਹਨ |
| ਗੰਦ ਪਸਾਹਦ, | ਪੁ. 1.ਗੰਦ ਫਸਾਦ, ਕੂੜਾ ਕਰਕਟ; 2. ਗੰਦਾ ਬਚਨ, ਬਕਵਾਸ |
| ਗਦਾਮ,ਗਦਾਂਵ, | ਪੁ. ਬਟਣ |
| ਗਦੁਤੀ, | ਵਿ. ਸ਼ਰਾਰਤੀ, ਸ਼ੈਤਾਨ |
| ਗਧਰਾ, | ਵਿ. ਗੰਦਲਾ, ਮਟਮੈਲਾ, ਪੁ. ਲਾਲ ਚਟਾਕ ਵਾਲਾ ਖਾਦੀ ਰੰਗ ਦਾ ਡੰਗਰ |
| ਗੰਨ੍ਹ, | ਇ. 1. ਗੰਧ, ਗੰਦ; 2. ਦਲਿੱਦਰ |
| - ਗੰਨ੍ਹ ਜਾਨੀ ਰਹਿਣੀ, | ਮੁਹਾ. ਦਲਿੱਦਰ ਕੱਟਿਆ ਜਾਣਾ |
| ਗਨ੍ਹਾਰ, | ਪੁ. ਇਕ ਪ੍ਰਕਾਰ ਦਾ ਸਾਗ, ਇਕਸਾਰ |
| ਗਨੀਰਾ, ਗਨ੍ਹੀਰਾ, | ਪੁ. ਕਨੇਰ, ਗੰਢੀਲਾ |
| ਗੱਪ, | ਪੁ. 1. ਗਲੇ ਦੀ ਬੀਮਾਰੀ (ਗਲੇ ਦੀ ਸੋਜ਼); 2. ਵਧਾ ਚੜ੍ਹਾ ਕੇ ਕਹੀ ਹੋਈ ਗੱਲ, ਝੂਠੀ ਗੱਲ, ਬਕਵਾਸ |
| - ਗਪ ਸ਼ੜਪ, ਗੁਪ ਗਪੌੜ, ਗੱਪ ਗੜੱਪ, | ਇ. ਗੱਪ ਸ਼ੜੱਪ, ਗਲਬਾਤ, ਝੂਠੀ ਗੱਲ |
| - ਗੁੱਪਾ, | ਪੁ. ਗੱਪ |
| - ਗੱਪੀ, | ਵਿ. ਜਿਸ ਨੂੰ ਗੱਪ ਨਿਕਲੀ ਹੋਵੇ |
| ਗਬਾਰ, | ਪੁ. ਹਨੇਰਾ,ਅੰਧੇਰਾ |
| - ਗਬਾਰ ਬਾਈ ਛੋੜਨਾ, | ਮੁਹਾ. ਹਨੇਰ ਪਾ ਦੇਣਾ |
| ਗਬੂਤਰ, | ਪੁ. ਗਉਤਰ |
| ਗਭਰੀਟ, | ਪੁ. ਗਭਰੋਟ, ਗਭਰੂ |
| ਗੱਭਾ, | ਪੁ. ਬਾਜਰੇ ਦਾ ਲਵਾ ਸਿੱਟਾ, ਪੱਕ ਕੇ ਸਿੱਟਾ ਬਣਨ ਤੋਂ ਪਹਿਲਾਂ ਪੱਤਿਆਂ ਵਿਚ ਲਪੇਟਿਆ ਹੋਇਆ ਬਾਜਰੇ ਦਾ ਨਰਮ ਤੇ ਅੱਲਾ ਜਿਹਾ ਸਿੱਟਾ |
| ਗੱਮ, | ਪੁ. ਸਲਾਬ |
| - ਗੱਮੀ ਜਾਣਾ, | ਮੁਹਾ. ਸਲਾਬਿਆ ਜਾਣਾ, ਖ਼ਰਾਬ ਹੋ ਜਾਣਾ |
| ਗਮਣਾ, | ਕ੍ਰਿ. ਅਕ. ਗੁਆਚਣਾ, ਗੁੰਮ ਹੋਣਾ; 2. ਖਰਾਬ ਹੋਣਾ, ਵਿਗੜਨਾ |
| ਗਮਾਊ, | ਵਿ. ਗੁਆਉਣ ਵਾਲਾ, ਗੁਆਊ |
| - ਘਰ ਗਮਾਊ, | ਵਿ. ਪੁ. ਘਰ ਨੂੰ ਉਜਾੜਨ ਵਾਲਾ, ਘਰ ਗੁਆਊ |
| - ਗਮਾਣਾ, | ਕ੍ਰਿ. ਸਕ. ਗੁਆਉਣਾ, ਖੋਣਾ |
| - ਗਮੀ ਜਾਣਾ, | ਕ੍ਰਿ. ਅਕ. 1. ਖ਼ਰਾਬ ਹੋ ਜਾਣਾ; 2. ਗੁੰਮ ਹੋ ਜਾਣਾ |

**ਗਰ ਸਲਣਾ,** ਕ੍ਰਿ. ਅਕ. 1. ਗਲਣਾ; 2. ਗਿੱਲਾ ਹੋ ਕੇ ਢਿੱਲਾ ਹੋ ਜਾਣਾ

**ਗਰਕੀਆਂ,** ਇ. ਗਰਕੀ (ਸਾਈਂ ਨੀ), ਮਾਰਾਂ, ਮੁਸੀਬਤਾਂ

- ਗਰਕੀ ਸਾਈਂ ਨੀ, ਇ. ਰੱਬ ਦੀ ਮਾਰ

**ਗਰਗਾਵੀ,** ਇ. ਗੁਰਗਾਬੀ

**ਗਰੱਜ,** ਪੁ. ਗੁੱਸਾ, ਨਰਾਜ਼ਗੀ, ਰੰਜ

- ਗਰੱਜ ਕਢਣਾ, ਮੁਹਾ. ਗੁੱਸਾ ਕੱਢਣਾ

**ਗਰਜ਼,** ਇ. ਲੋੜ, ਜ਼ਰੂਰਤ

- ਗਰਜਾਂ ਕਰਨੀਆਂ, ਮੁਹਾ. ਗਰਜਾਂ ਪੂਰੀਆਂ ਕਰਨੀਆਂ

**ਗੱਰਠ,** ਇ. ਗਰਮੀ, (ਵੱਟ), ਹੁੰਮਸ

**ਗਰੰਡਾ,** ਪੁ. ਇਕ ਝਾੜੀ ਤੇ ਉਸ ਦਾ ਫਲ ਜੋ ਖੱਟ ਮਿੱਠਾ ਹੁੰਦਾ ਹੈ

**ਗਰਫੱੜੀ,** ਇ. ਬਿਜਲੀ ਦੀ ਚਮਕ (ਮੀਂਹ ਤੋਂ ਪਹਿਲਾਂ)

**ਗਰਮ ਕੋਸ,** ਵਿ. ਗਰਮ ਕੋਸਾ, ਨੀਮ ਗਰਮ, ਥੋੜ੍ਹਾ ਗਰਮ

**ਗਰਮਿਆਇਸ਼,** ਇ. ਗਰਮਾਇਸ਼, ਗਰਮੀ

**ਗਰਮਿਆਈਂ,** ਇ. ਗਰਮਾਈ, ਗਰਮੀ

**ਗਰਲ,** ਪੁ. (ਬ.ਵ.) ਬਹੁਤ ਬੰਦੇ

- ਗਰਲੇ ਦਾ ਗਰਲਾ, ਪੁ. ਬਹੁਤ ਇੱਕਠ, ਧਾੜ ਦੀ ਧਾੜ

- ਕਮਾਵੇ ਘੱਲਾ, ਖਾਵੇ ਗਰਲਾ ਅਖੌ. ਜਦੋਂ ਇਕ ਵਿਅਕਤੀ ਦੀ ਕਮਾਈ ਬਹੁਤ ਜਣੇ ਖਾਣ ਤਾਂ ਕਹਿੰਦੇ ਹਨ

**ਗਰਾਂ,** ਪੁ. ਗਿਰਾਂ, ਪਿੰਡ

- ਗਰਾਉਂ ਗਰਾ, ਕ੍ਰਿ. ਵਿ. ਪਿੰਡੋ ਪਿੰਡ, ਇਕ ਪਿੰਡ ਤੋਂ ਦੂਜੇ ਪਿੰਡ

- ਗਰਾਈਂ, ਵਿ. ਪੁ. ਆਪਣੇ ਪਿੰਡ ਦਾ ਵਸਨੀਕ, ਗਿਰਾਈਂ

- ਗਰਾਏਂ ਨਾ ਚੌਧਰੀ ਜੁੱਤੀਆਂ ਨਾ ਅੱਧ, ਅਖੌ. 1. ਜਦੋਂ ਪਿੰਡ ਦੇ ਚੌਧਰੀ ਨੂੰ ਹਰ ਚੰਗੀ-ਮੰਦੀ ਗੱਲ ਸਹਿਣੀ ਪਵੇ; 2. ਜਦੋਂ ਇਹ ਦੱਸਣਾ ਹੋਵੇ ਕਿ ਕਿਸੇ ਕੰਮ ਦੀ ਜ਼ਿੰਮੇਵਾਰੀ ਲੈਣਾ ਫਜ਼ੂਲ ਦੀ ਮੁਸੀਬਤ ਸਹੇੜਨਾ ਹੈ ਤਾਂ ਕਹਿੰਦੇ ਹਨ

- ਗਰਾਂਦਾਰ, ਪੁ. ਆਪਣੇ ਪਿੰਡ ਦਾ ਵਸਨੀਕ, ਗਿਰਾਈਂ

- ਗਰਾਂਦਾਰੀ, ਇ. ਪਿੰਡ ਦੀ ਸਾਂਝ, ਹਿਸੇਦਾਰੀ

**ਗਰਾ** ਪੁ. ਗਰਾਹ, ਬੁਰਕੀ

**ਗਰਾਹ ਕ,** ਵਿ. ਗਰਾਹੀ ਕੁ

**ਗਰਾਹਣਾ,** ਕ੍ਰਿ. ਸਕ. ਉਗਰਾਹੁਣਾ

**ਗਰਾਹੀ,** ਇ. ਉਗਰਾਹੀ, ਬੁਰਕੀ

- ਗਰਾਹੀ ਭੰਨਣਾ ਮੁਹਾ. ਬੁਰਕੀ ਤੋੜਨਾ

**ਗਰਾਦ,** ਪੁ. ਗੜਾਟ

**ਗਰੋਹ,** ਪੁ. ਗ੍ਰਹਿ

**ਗਰੋਲਾ,** ਪੁ. ਫਰੋਲਾ, ਪੋਚਾ

- ਗਰੋਲਾ ਗਰਾਲੀ, ਇ. ਫਰੋਲਾ ਫਰਾਲੀ

- ਗਰੋਲਾ ਫੇਰਨਾ ਮੁਹਾ. ਪੋਚਾ ਫੇਰਨਾ, ਸਭ ਕੁਝ ਹੂੰਝ ਲੈਣਾ

- ਹਥ ਗਰੋਲਾ, ਪੁ. ਹੱਥ ਫਰੋਲਾ

- ਕਾ ਗਰੋਲੀ, ਇ. ਕਾਂ ਫਰੋਲੀ

**ਗਰੋੜ,** ਸੱਟ ਲਗ ਜਾਣ ਤੇ ਮੱਥੇ ਆਦਿ ਤੇ ਉਭਰ ਆਉਣ ਵਾਲਾ ਗੋਲਾ ਜਿਹਾ

**ਗਰੋੜਾ,** ਪੁ. ਗੜੂਮ (ਲਾ. ਕ੍ਰਿ. ਪਾਣਾ ,ਪੈਣਾ)

- ਗਰੋੜੀ, ਇ. 1. ਘਰੋੜੀ; 2. ਛੋਟੀ ਗਿਲਟੀ

- ਵੱਡੇ ਭਾਂਡੇ ਨੀ ਗਰੋੜੀ ਈ ਮਾਣ ਨਹੀ, ਅਖੌ. ਜਦੋਂ ਇਹ ਦਸਣਾ ਹੋਵੇ ਕਿ ਅਮੀਰ ਦੀ ਦੌਲਤ ਮੁਕਦੀ ਹੀ ਮੁਕਦੀ ਹੈ ਤਾਂ ਕਹਿੰਦੇ ਹਨ

**ਗਲ,** ਪੁ. ਗਲਾ, ਕੰਠ

- ਗਲਹੀਰਾਂ, ਇ. ਗਲੇ ਦੀ ਇਕ ਬੀਮਾਰੀ

- ਗੱਲ ਪਈ ਘਿਨਣਾ, ਮੁਹਾ. ਗਲ ਪਾ ਲੈਣਾ, ਬੈਠੇ ਬਿਠਾਏ ਆਪਣੇ ਸਿਰ ਮੁਸੀਬਤ ਸਹੇੜ ਲੈਣਾ

- ਗਲ ਪਈ ਵਜਾਈ ਲੋੜੀਏ, ਅਖੌ. ਗਲ ਪਿਆ ਢੋਲ ਵਜਾਉਣਾ ਹੀ ਪੈਂਦਾ ਹੈ, ਜਦੋਂ ਇਹ ਦੱਸਣਾ ਹੋਵੇ ਕਿ ਗਲ ਪਿਆ ਕੰਮ ਕਰਨਾ ਹੀ ਪੈਂਦਾ ਹੈ ਤਾਂ ਕਹਿੰਦੇ ਹਨ

- ਗਲ ਮੈਂਦੇ ਹੱਥ ਤੈਂਦੇ, ਅਖੌ. ਜਦੋਂ ਕੋਈ ਪੂਰੀ ਤਰ੍ਹਾਂ ਅਧੀਨ ਹੋਏ ਤਾਂ ਕਹਿੰਦੇ ਹਨ

**ਗੱਲ,** ਇ. ਬਾਤ-ਚੀਤ

- ਗੱਲ ਕਰਾਂ ਗੱਲੇ ਨਾਲ ਨੱਕ ਕਪਾ ਵੱਲੇ ਨਾਲ ਅਖੌ. ਜਦੋਂ ਕੋਈ ਸ਼ਰੀਕ ਉਤੋਂ ਤਾਂ ਹਮਦਰਦੀ ਕਰੇ ਪਰ ਵਿਚੋਂ ਬੇਇਜ਼ਤੀ ਕਰ ਰਿਹਾ ਹੋਵੇ ਤਾਂ ਕਹਿੰਦੇ ਹਨ

- ਗੱਲ ਕਲਾਮ ਇ. ਬਾਤ-ਚੀਤ, ਗੱਲ-ਬਾਤ: "ਨਾ ਉਹ ਕੋਲ ਕਿਸੇ ਨੂੰ ਸੱਦੇ ਗੱਲ ਕਲਾਮ ਨਾ ਕਰਦਾ" (ਸੈਫ਼)

- ਗੱਲ ਦੇਵੀ ਮੁਹਾ. ਗਲ ਦੱਸਣਾ

- ਗੱਲ ਵਲਾਈ ਜਾਣਾ, ਮੁਹਾ. ਗੱਲ ਬਦਲ ਜਾਣਾ

- ਗੱਲਾਂ ਦਾ ਗਲੋਥੜ, ਵਿ. ਪੁ. ਗੱਲਾਂ ਦਾ ਗਲਾਧੜੀ, ਗੱਪੀ

- ਗੱਲਾਂ ਦੀ ਜਵੈਣ, ਵਿ. ਇ. ਬਹੁਤ ਗੱਲਾਂ ਮਾਰਨ ਵਾਲੀ, ਗਲਾਕੜ

| | |
|---|---|
| - ਗੱਲੇ ਤੇ ਪਹਿਰਾ ਦੇਣਾ | ਮੁਹਾ. ਗੱਲ ਤੇ ਪਹਿਰਾ ਦੇਣਾ , ਆਪਣੀ ਕੀਤੀ ਹੋਈ ਗੱਲ ਨੂੰ ਸਿਰੇ ਚਾੜ੍ਹਨਾ |
| - ਗਲੋਕੜੀ, | ਇ. ਗੱਲ |
| - ਗਲੋੜੀ, | ਇ. ਗੱਲ |
| ਗਲਹਿਰੀ, | ਇ. ਕਾਟੋ |
| ਗਲਹੀਰਾ, | ਇ. ਗਲੇ ਦੀ ਇਕ ਬੀਮਾਰੀ |
| ਗੱਲਕਾ, ਗਲੁੱਕਾ, | ਇ. ਅੰਦਰਲੀ ਨੁਕਰ, ਗੁਫਾ |
| ਗਲਗਿਤੀ, | ਇ. ਗਲੇ ਦੇ ਦੋਹਾਂ ਪਾਸਿਆਂ ਤੋਂ ਲੈ ਕੇ ਲੱਕ ਨਾਲ ਬੰਨ੍ਹੀ ਚਾਦਰ |
| - ਗੱਲਕਿਤੀ ਮਾਰਨੀ, | ਮੁਹਾ. ਚਾਦਰ ਦੀ ਝੋਲੀ ਬੰਨ ਲੈਣੀ, ਜਿਸ ਵਿਚ ਜ਼ਨਾਨੀਆਂ ਘਾਹ ਜਾਂ ਕਪਾਹ ਚੁਣ ਕੇ ਪਾਂਦੀਆਂ ਹਨ |
| ਗੱਲਣਾ, | ਪੁ. ਵੱਡੀ ਗਲਣੀ, ਵੱਡਾ ਚਾਟਾ |
| - ਗਲਣੀ, | ਇ. ਕਟਵੀ, ਚਾਟੀ |
| ਗਲਵੰਗੜੀ, | ਇ. ਗਲਵਕੜੀ, ਜੱਫੀ |
| ਗਲਵਾਨ, | ਪੁ. ਗਲਾ, ਗਲਮਾ |
| ਗਲੜੂ, | ਵਿ. ਪੁ. ਮੋਟੀਆਂ ਗੱਲਾਂ ਵਾਲਾ, ਗੱਲੂ |
| ਗਿਲੜੂ, | ਪੁ. ਫੋੜਾ; ਇ. ਗਲੇ ਦੀ ਇਕ ਬੀਮਾਰੀ |
| ਗਲਾਟੀ, | ਇ. ਗਲਮਾ, ਕਮੀਜ਼, ਕੁੜਤੇ ਆਦਿ ਦੀ ਗਲੇ ਵਾਲੀ ਪੱਟੀ |
| ਗਲਾਡਿੰਗੀ, | ਇ. ਉਲਟੀ ਸਿੱਧੀ ਗੱਲ, ਪੁੱਠੀ ਸਿੱਧੀ ਗੱਲ |
| ਗਲਾਣਾ, (ਡੋਗਰੀ), | ਕ੍ਰਿ. ਸਕ. ਆਖਣਾ, ਕਹਿਣਾ |
| ਗਲਾਰਾ, | ਪੁ. ਗਰਾਰਾ, ਖੁੱਲਾ ਪਜਾਮਾ |
| - ਗਲਾਰੀ, | ਇ. ਗਰਾਰੀ, ਬੱਚਿਆਂ ਦੀ ਖੁਲ੍ਹੀ ਤੰਬੀ |
| ਗੱਲੀ, | ਇ. ਜੁਗਾਲੀ, ਉਗਾਲੀ (ਲਾ. ਕ੍ਰਿ. ਕਰਨੀ) |
| ਗਲੀਠੀ, | ਇ. ਮੱਟੀ, ਪੋਰੀ (ਗੰਨੇ ਆਦਿ ਦੀ) |
| ਗਲੀਤੀ, | ਇ. ਗਿੱਲਤੀ (ਲਾ. ਕ੍ਰਿ. ਬੰਨ੍ਹਣੀ, ਮਾਰਨੀ) |
| ਗੱਲੁਛੀ, | ਇ. ਉਛਣ, ਉਲਟੀ, ਕੈ |
| - ਗਲੁੱਛੀ ਆਣੀ, | ਕ੍ਰਿ. ਅਕ. ਉਬਕਾਈ ਆਉਣੀ, ਉਲਟੀ ਆਉਣੀ |
| ਗਲੁੰਜ, | ਇ. ਗੁੰਝਲ |
| ਗਲੇਰਾ, | ਵਿ. ਅਗਲੇਰਾ, ਅੱਗਲਾ |
| ਗਲੇਵੜੀ, | ਇ. ਗੋਹੇ ਦਾ ਪੋਚਾ (ਗਿਲਵੜੀ) |
| - ਗਲੇਵੜੀ ਦੇਣੀ, | ਮੁਹਾ. ਪੋਚਾ ਦੇਣਾ |
| ਗਲੋਹੜਨਾ, | ਕ੍ਰਿ. ਸਕ. ਉਲੇਹੜਨਾ |
| ਗਲੋਖੜ, | ਵਿ. ਗਲਾਧੜ, ਗੱਪੀ |
| ਗਲੋਲਣ, ਗਲੋਲਣੀ, | ਇ. ਗੁਲੇਲਣ, ਗਲੇਲਣ |
| ਗੰਵਣਾ, | ਕ੍ਰਿ. ਅਕ. ਗੁੰਮਣਾ, ਗੁਆਚਣਾ |
| ਗੱਵਲ ਕਰਨਾ, | ਮੁਹਾ. ਗੱਲੀ ਕਰਨਾ |
| ਗਵਾਢ, | ਪੁ. ਗੁਆਂਢ, ਪੜੋਸ |
| - ਗਵਾਢ-ਗਤੀ, | ਇ. ਗਵਾਂਢੀਪਨ, ਪੜੋਸਪੁਣਾ |
| - ਗਵਾਂਢੀ, | ਵਿ. ਗੁਆਂਢੀ, ਪੜੋਸੀ |
| ਗਵਾਤੜੀ, | ਇ. ਚੋਲਾ, ਗੁਹੱਥੜੀ |
| ਗੜ੍ਹਕਵਾ, | ਕ੍ਰਿ. ਅਕ. ਗੁੜ੍ਹਕਣਾ, ਗੱਜਣਾ |
| ਗੜ੍ਹਤੀ, | ਇ. ਗੁੜ੍ਹਤੀ |
| ਗੜ੍ਹਮ, | ਕ੍ਰਿ. ਵਿ. ਘੜੰਮ ਦੇ ਕੇ, ਜ਼ੋਰ ਨਾਲ |
| ਗੜੰਮੀ, | ਇ. ਮੋਠੀ, ਰਾਜਮਾਂਹ |
| ਗੜਾਟ, | ਪੁ. ਇਕ ਲੂਣਾ ਖੂਹ ਜੋ ਡੁਮੇਲੀ (ਜਿਹਲਮ) ਦੇ ਪਾਸ ਹੈ। ਇਸ ਦਾ ਪਾਣੀ ਪੀਣ ਨਾਲ ਜੁਲਾਬ ਲਗ ਜਾਂਦੇ ਹਨ |
| ਗੜੀ, | ਇ. ਬੀਮਾਰੀ |
| - ਗੜੀ ਜੋਗਿਆ, | ਵਿ. ਇ. ਡੰਗਰਾਂ ਦੀ ਇਕ ਗਾਲ੍ਹ |
| ਗੜੁੱਚ, | ਵਿ. ਪੂਰੀ ਤਰਾਂ ਭਿਜਿਆ ਹੋਇਆ, ਗੱਚ |
| ਗੜੁੱਚਾ, | ਪੁ. ਗੱਢਾ |
| ਗੜੂੰ, | ਇ. ਗਲੋ |
| ਗਾਂ | ਇ. ਗਊ |
| - ਗਾਈਂ ਕੱਤੇ ਤਾਈਂ ਪਿੱਛੋ ਮਿਲਣ ਜਿਨ੍ਹਾ ਸਿਰ ਸਾਈਂ | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਪਸ਼ੂ ਤੋਂ ਜ਼ਿਆਦਾ ਚਿਰ ਦੁੱਧ ਪ੍ਰਾਪਤ ਕਰਨ ਲਈ ਉਸ ਦੀ ਚੰਗੀ ਸੇਵਾ ਕਰਨੀ ਪੈਂਦੀ ਹੈ ਤਾਂ ਕਹਿੰਦੇ ਹਨ |
| ਗਾਇਰ, | ਇ. ਗਾਜਰ |
| ਗਾਹਕੀ, | ਪੁ. ਖ਼ਰੀਦਣ ਵਾਲਾ ਗਾਹਕ, ਖ਼ਰੀਦਦਾਰ |
| ਗਾਹਟ, | ਇ. ਚੌਪਟ ਖੇਡਣ ਦੀ ਗੀਟੀ, ਗਾਹਟੀ |
| ਗਾਹਲ, | ਇ. ਗਾਲ |
| - ਗਾਹਲ ਮਾਹੜ, | ਇ. ਗਾਲੀ ਗਲੋਚ |
| - ਗਾਹਲੋ ਮਵਾਹਲੀ ਹੋਣਾ, | ਮੁਹਾ. ਗਾਲੋ ਗਾਲੀ ਹੋਣਾ, ਇਕ ਦੂਜੇ ਨੂੰ ਗਾਲ੍ਹਾਂ ਕੱਢਣਾ |
| ਗਾਚ, | ਪੁ. ਚਾਕ |
| ਗਾਢਾਂ, | ਪੁ. ਕੜੀ, ਬਾਲਾ |
| ਗਾਲਾ, | ਪੁ. ਦਾਣਿਆਂ ਦੀ ਮੁੱਠੀ ਜੋ ਚੱਕੀ ਵਿਚ ਪਾਈ ਜਾਂਦੀ ਹੈ; ਇ. ਵਿਆਹ ਦੇ ਕੰਮ ਵਿਚ ਰੁਝਣ ਦੀ ਰਸਮ |
| ਗਾਵਣ, | ਪੁ. ਗਾਉਣ, ਗੀਤ |

- ਗਾਵਣ ਪਾਣਾ, ਮੁਹਾ. ਗਾਉਣ ਪਾਉਣੇ
ਗਾੜ, ਇ. 1. ਗੀਟਾ; 2. ਗੀਟਿਆਂ ਵੱਟਿਆਂ ਦੀ ਥਾਂ
ਗਾੜਾ, ਪੁ. ਮੱਕੀ ਦੇ ਟਾਂਡਿਆਂ ਦਾ ਢੇਰ
ਗਾੜ੍ਹਾ, ਪੁ. ਘਾਹ ਦਾ ਢੇਰ
ਗਾੜਾਂ, ਇ. ਪਥਰੀਲੀ ਤੇ ਉਚੀ ਜ਼ਮੀਨ ਜਾਂ ਥਾਂ
ਗਾੜੀਆਂ, ਇ. ਸਿੰਗਾੜੇ ਦਾ ਆਟਾ
ਗਿਆ ਗਮਾਤਾ, ਵਿ. 1. ਗਿਆ ਗੁਆਤਾ, ਗਿਆ ਗੁਜ਼ਰਿਆ; 2. ਨਕਾਰਾ, ਨਿਕੰਮਾ
ਗਿਟਣਾ, ਗਿਟ੍ਹਮਾਂ, ਵਿ. ਗਿਟਕਣਾ, ਬਹੁਤ ਛੋਟਾ, ਗਿਠੂ ਠੈਣਾ
ਗਿੱਠ, ਇ. ਫੈਲੇ ਹੋਏ ਹੱਥ ਦਾ ਅੰਗੂਠੇ ਤੋਂ ਲੈ ਕੇ ਚੀਚੀ ਤਕ ਦਾ ਫਾਸਲਾ
ਗਿੱਠੇ ਤੇ ਚਾਹੜਨਾ, ਮੁਹਾ. ਚੀਚੀ ਅਤੇ ਅੰਗੂਠੇ ਦੁਆਲੇ ਅਟੇਰਨ ਵਾਂਗੂੰ (ਧਾਗੇ ਆਦਿ ਨੂੰ) ਵਲੇਟਣਾ
ਗਿਠਈਆਂ, ਵਿ. ਪੁ. ਗਿਠੀਆ, ਕੱਦ ਦਾ ਛੋਟਾ
ਗਿੱਢੀ, ਇ. ਖੂਹ ਦੀ ਦੋਸਾਂਗੀ ਲੱਕੜ ਜਿਸ ਦੇ ਉੱਤੇ ਭੌਣੀ ਲੱਗੀ ਹੁੰਦੀ ਹੈ
ਗਿਣਤਰੀ, ਇ. ਗਿਣਤੀ (ਲਾ.ਕ੍ਰਿ. ਹੋਣਾ, ਕਰਨਾ)
- ਗਿਣਤਰੀਆਂ 'ਚ ਪੈਣਾ, ਮੁਹਾ. ਗਿਣਤੀਆਂ 'ਚ ਪੈਣਾ, ਸੋਚਾਂ ਵਿਚ ਪੈਣਾ
ਗਿੱਤਾ, ਵਿ. ਗਿਣਿਆ ਹੋਇਆ, ਗਿਣਤੀ ਕੀਤਾ ਹੋਇਆ
ਗਿੱਭੀ, ਇ. ਪੌਦੇ ਦੀ ਉਹ ਅੱਖ ਜਿੱਥੋਂ ਟਾਹਣੀ ਫੁਟਦੀ ਹੈ
ਗਿਰਗਲ, ਇ. ਗਲਗਲ
ਗਿਰਦ-ਨਵਾਹੀ, ਇ. ਗਿਰਦ ਨਵਾਹ, ਆਲਾ-ਦੁਆਲਾ
ਗਿਰਦੀ, ਇ. ਭਟਾਵੜੀ, ਭੁਆਟੜੀ, ਗਿਰਦਣੀ, ਭੁਆਂਟਣੀ
- ਗਿਰਦੀ ਖਾਣੀ, ਮੁਹਾ. ਭਵਾਂਟੜੀ ਖਾਣਾ, ਚੱਕਰ ਖਾਣਾ
ਗਿਰਮਾਲਾ, ਪੁ. ਗਰਮਾਲਾ, ਲਕੜ ਜਾਂ ਲੋਹੇ ਦੀ ਇਕ ਦਸਤੇ ਵਾਲੀ ਫੱਟੀ ਜਿਸ ਨਾਲ ਰਾਜ ਗਾਰੇ ਜਾਂ ਸੀਮਿੰਟ ਨੂੰ ਪੱਧਰਾ ਕਰਦੇ ਹਨ
ਗਿਰਾਈਂ, ਵਿ. ਪੁ. ਗਿਰਾਂਦਰ, ਇਕੋ ਪਿੰਡ ਦਾ
- ਗਿਰਾਂਗਤੀ, ਇ. ਗਰਾਂਦਾਰੀ
ਗਿਰਾਂਦਾਰ, ਵਿ. ਪੁ. ਗਿਰਾਈਂ, ਇਕੋ ਪਿੰਡ ਦਾ ਰਹਿਣ ਵਾਲਾ
ਗਿਲਝ, ਇ. ਗਿੱਦ
ਗਿਲੜ, ਪੁ. ਛੋਫਾ
ਗਿਲੜੀ, ਇ. ਗਿਲਟੀ, ਲੱਕੜ ਦੀਆਂ ਕਿਲੀਆਂ ਦਾ ਬਣਿਆ ਕੰਘੇ ਵਰਗਾ ਸੰਦ, ਜਿਸ ਨਾਲ ਜ਼ਮੀਨ ਉਪਰਲੀ ਪੇਪੜੀ ਚੀਰੀ ਜਾਂਦੀ ਹੈ
- ਗਿਲੜੀ ਫੇਰਨੀ, ਮੁਹਾ. ਜ਼ਮੀਨ ਦੀ ਸਕਰੋੜ ਭੰਨਣ ਲਈ ਗਿਲੜੀ ਫੇਰਨੀ
ਗਿੱਲਾ, ਵਿ. ਭਿੱਜਿਆ ਹੋਇਆ, ਨਮਦਾਰ, ਤਰ
- ਗਿੱਲਾ ਪੀਹਣ ਬਾਹਣਾ, ਮੁਹਾ. ਗਿੱਲਾ ਪੀਹਣ ਪਾਉਣਾ, ਕੋਈ ਕੰਮ ਨਾ ਨਿਬੇੜਨਾ, ਨਾ ਮੁੱਕਣ ਵਾਲਾ ਕੰਮ ਅਰੰਭਣਾ
ਗਿੜ੍ਹਕ, ਇ. ਗਿਟਕ
ਗਿੜ ਗਿੜ, ਕ੍ਰਿ. ਵਿ. ਗੇੜ ਗੇੜ ਕੇ
ਗਿੜਨਾ, ਕ੍ਰਿ. ਅਕ. ਗਿਰਨਾ, ਡਿੱਗਣਾ
ਗੀਹਟੂ, ਵਿ. ਗਿਟਨਾ, ਠੱਟਾ, ਮਧਰਾ; ਪੁ. ਗੀਟਾ
ਗੀਗਾ, ਪੁ. ਛੋਟਾ ਬੱਚਾ ਜਿਸ ਨੂੰ ਅਜੇ ਦੰਦੀਆਂ ਨਾ ਆਈਆਂ ਹੋਣ; ਵਿ. ਮਾਸੂਮ , ਭੋਲਾ
ਗੁਸਤਾਨ, ਪੁ. ਗੋਰਿਸਤਾਨ, ਕਬਰਿਸਤਾਨ, ਕਬਰਾਂ
ਗੁੱਸਾ, ਪੁ. ਕ੍ਰੋਧ, ਰੰਜ, ਰੰਜਸ
- ਗੁੱਸੇ ਕੀ ਗਾਖੀ ਜਾਣਾ, ਮੁਹਾ. ਗੁੱਸੇ ਦੀ ਪਰਵਾਹ ਨਾ ਕਰਨਾ, ਗੁੱਸੇ ਨੂੰ ਸਮਝ ਜਾਣਾ
- ਗੁੱਸੇ ਨਾ ਡਾਢਾ, ਵਿ. ਗੁੱਸੇ ਦਾ ਡਾਢਾ, ਗੁਸੈਲ, ਗੁਸੈਲਾ
- ਗੁੱਸੇ ਨੀਆਂ ਦੇਣੀਆਂ, ਮੁਹਾ. ਗੁੱਸੇ ਵਿਚ ਮੰਦਾ-ਚੰਗਾ ਬੋਲਣਾ
ਗੁਹਾਣਾ, ਕ੍ਰਿ. ਪ੍ਰੇ. ਫਸਲ ਦੇ ਗਾਹੁਣ ਦਾ ਕੰਮ ਕਰਾਉਣਾ, ਗਹਾਉਣਾ
ਗੁਹਾਤੜੀ, ਇ. ਬੱਚੇ ਦਾ ਚੋਲਾ, ਗਹੋਥੜੀ
ਗੁਖੱਲ, ਪੁ. ਖੀਸਾ, ਥੈਲਾ
- ਗੁੱਖਲ ਖਾਲੀ ਹੋਈ ਜਾਣਾ, ਮੁਹਾ. ਖੀਸਾ ਖਾਲੀ ਹੋ ਜਾਣਾ, ਜੇਬ ਵਿਚ ਪੈਸੇ ਨਾ ਰਹਿਣਾ
ਗੁਖੱਲਵਾਂ, ਵਿ. 1. ਇਕੱਠਾ ਕੀਤਾ ਹੋਇਆ; 2. ਰੱਜਵਾਂ, ਢੇਰ ਸਾਰਾ
ਗੁਗੂੰ ਗਰੇਸ਼ਟਾ, ਵਿ. ਗਊ ਗਰੇਸ਼ਟਾ
ਗੁਜਰਾਨ ਪੁ. ਗੁਜ਼ਾਰਾ
ਗੁੱਝ, ਇ. ਹੁੱਝ
- ਗੁੱਝੀਂ ਮਾਰਨਾ, ਮੁਹਾ. ਹੁੱਝਾਂ ਨਾਲ ਮਾਰਨਾ, ਚੋਭ ਮਾਰਨੀ
ਗੁੱਟ, ਵਿ. ਚੁਪਚਾਪ; ਪੁ. 1. ਹੱਥ ਤੇ ਬਾਂਹ ਵਿਚਲਾ ਜੋੜ; 2. ਬਲਦ ਦੀ ਉਚੀ ਧੌਣ
ਗੁਟਕੂੰ, ਪੁ. 1. ਕਾਲਾ ਡੋਡ, ਭਰਿੰਡ, ਧਮੂੜੀ; 2. ਕਬੂਤਰ ਦੇ ਬੋਲਣ ਦੀ ਆਵਾਜ਼, ਮਸਤ
- ਗੁਟਕੂੰ ਹੋਣਾ, ਮੁਹਾ. ਨਸ਼ੇ ਵਿਚ ਮਸਤ ਹੋਣਾ

- ਗੁੱਟਕੂੰ ਬਣੀ ਜਾਣਾ, ਮੁਹਾ. ਨਿਕੰਮਾ ਹੋ ਜਾਣਾ
ਗੁੱਟਲ, ਵਿ. ਉਚੀ ਧੌਣ ਵਾਲਾ
- ਗੁੱਟਲ ਦਾਂਦ, ਵਿ. ਉਚੀ ਧੌਣ ਵਾਲਾ
ਗੁੱਠ, ਇ. ਨੁੱਕਰ, ਕੋਣ
- ਗੁੱਠ ਚਾੜ੍ਹਨੀ, ਮੁਹਾ. ਜ਼ਮੀਨ ਦੀ ਕੰਨੀ ਵਾਹ ਦੇਣੀ
- ਗੁੱਠੇ ਲੱਗਣਾ, ਮੁਹਾ. ਇਕ ਨੁੱਕਰੇ ਲੱਗ ਜਾਣਾ ਕਿਸੇ ਸੱਦ ਪੁੱਛ ਵਿਚ ਨਾ ਹੋਣਾ
ਗੁੱਠਾ, ਪੁ. ਗੋਡਾ
ਗੁੱਡਣਾ, ਕ੍ਰਿ. ਸਕ. ਗੱਡਣਾ
ਗੁੱਤਲੀ, ਇ. ਗੁਤਨੀ, ਗੁੱਤ
ਗੁੱਥੀ, ਇ. ਖੁੱਤੀ, ਘੁੱਤੀ
- ਗੁੱਥੀ ਪੀਹਣਾ, ਪੁ. ਖੁੱਤੀ ਪਾਉਣਾ (ਖੇਡ)
ਗੁਧੰਲਣਾ, ਕ੍ਰਿ. ਅਕ. ਗੰਦਾ ਹੋਣਾ, ਗੰਧਲਣਾ
ਗੁੰਧਾਲਣਾ, ਕ੍ਰਿ. ਸਕ. ਨਿਤਰੇ ਹੋਏ ਪਾਣੀ ਨੂੰ ਹਿਲਾਕੇ ਉਸ ਦੇ ਥੱਲੇ ਵਾਲੀ ਮਿੱਟੀ ਨੂੰ ਵਿਚ ਮਿਲਾ ਦੇਣਾ, ਗੰਧਾਲਣਾ
ਗੁੱਪ, ਵਿ. ਜੋ ਨਾ ਬੋਲੇ, ਚੁੱਪ
- ਗੁੱਪ ਖੇਡਣਾ, ਮੁਹਾ. ਹਨੇਰੇ ਵਿਚ ਇਕ ਦੂਜੇ ਨੂੰ ਜੁੱਤੀਆਂ ਮਾਰਨਾਂ
ਗੁਫਰ, ਪੁ. ਗੁਮਰ, ਗੁਬਾਰ, ਮਨ ਅੰਦਰ ਦੇਰ ਦਾ ਇਕੱਠਾ ਹੋਇਆ ਗੁੱਸਾ, ਹਵਾੜ
ਗੁਫਰੂ, ਪੁ. ਸੰਘੀਆਂ, ਮਧਾਣੀ ਦੇ ਫੁੱਲ
ਗੁਬਾਰ, ਪੁ. ਗੁੱਸਾ, ਰੰਜਸ਼
- ਗੁਬਾਰ ਕੱਢਣਾ, ਮੁਹਾ. ਗੁੱਸਾ ਕੱਢਣਾ, ਰੰਜਸ਼ ਜ਼ਾਹਰ ਕਰਨਾ
ਗੁਬਾਰੀ, ਇ. ਗੁਬਾਰ; ਮਿੱਟੀ ਘੱਟੇ ਵਾਲੀ ਹਨੇਰੀ "ਇਕ ਦਿਨ ਝੱਖੜ ਵਾਉ ਖਲੋਤੀ, ਹੋਈ ਦੂਰ ਗੁਬਾਰੀ" (ਸੈਫ਼)
- ਗੁਬਾਰੀ ਪੈਣੀ, ਮੁਹਾ. ਹਨੇਰੀ ਆਉਣ ਨਾਲ ਹਨੇਰਾ ਹੋ ਜਾਣ ਦਾ ਭਾਵ
ਗੁੱਭ, ਇ. ਗੁੱਝੀ, ਹੂਰਾ, ਘਸੁੰਨ (ਲਾ.ਕ੍ਰਿ. ਮਾਰਨੀ)
- ਗੁਭਿਆਣਾ ਕ੍ਰਿ. ਸਕ. ਗੁੱਭਾਂ ਮਾਰਨੀਆਂ, ਘਸੁੰਨ ਮਾਰਨਾ
ਗੁਮਾਨ, ਪੁ. ਅਹੰਕਾਰ, ਘੁਮੰਡ
- ਗੁਮਾਨੀ ਵਿ. ਗੁਮਾਣੀ, ਅਹੰਕਾਰੀ, ਘੁਮੰਡੀ
- ਗੁਮਾਨੀ ਹੋਈ ਗੱਛਣਾ, ਮੁਹਾ. ਹੰਕਾਰੀ ਹੋ ਜਾਣਾ
ਗੁਰਗਲਾ, ਪੁ. ਗੁਲਗੁਲਾ, ਵਿ. ਗੋਲ ਮੋਲ, ਗੋਭਲਾ
ਗੁਰਗਾਵ‍ੀ ਇ. ਗੁਰਗਾਬੀ
ਗੁੱਲ, ਇ. ਗੋਲ੍ਹ
ਗੁਲਬਰਾ, ਪੁ. ਇਕ ਪ੍ਰਕਾਰ ਦਾ ਕਈ ਰੰਗਾਂ ਵਾਲਾ ਰੇਸ਼ਮੀ ਕਪੜਾ ਜੋ ਪਸ਼ੌਰ ਦੇ ਇਲਾਕੇ ਵਿਚ ਆਮ ਵਰਤਿਆ ਜਾਂਦਾ ਹੈ
ਗੁਲੱਮ, ਪੁ. ਗੁਲਾਮ,ਦਾਸ
- ਗੁੱਲਮ ਚਾਣਾ, ਮੁਹਾ. ਗੁਲਾਮੀ ਕਰਨਾ
ਗੁਲਲਾ, ਪੁ. ਗੁਲੇਲਾ
ਗੁੱਲਾ, ਪੁ. 1. ਗੁੱਲ (ਗੁੱਲੀ ਡੰਡੇ ਦਾ); 2. ਪਿਆਰਾ (ਪਹਾੜੀ ਬੋਲੀ); 3. ਤਾਸ਼ ਦਾ ਗੋਲਾ
ਗੁਲਾਮੀ, ਵਿ. ਗੁਲਾਮੀ ਪੁਣਾ, ਪਰਾਧੀਨਤਾ
- ਗੁਲਾਮੀ ਚਾਣੀ, ਮੁਹਾ. ਗੁਲਾਮੀ ਕਰਨੀ: "ਮਾਹਬੂਬਾਂ ਦੇ ਚਲਣੇ ਅੱਗੇ, ਅਸਾਂ ਗੁਲਾਮੀ ਚਾਈ" (ਸੈਫ਼)
ਗੁੜ, ਇ. ਗੰਨੇ ਦੇ ਰਸ ਤੋਂ ਕਾੜ੍ਹ ਕੇ ਤਿਆਰ ਕੀਤਾ ਮਿੱਠਾ ਪਦਾਰਥ
- ਗੁੜ ਗਿੜੀ ਰੰਨ ਵਿਗੋਏ ਹੱਟੀ ਢੋਏ ਛੱਲੀ ਪੂਣੀ, ਅਖੌ. ਜਦੋਂ ਖਾਣ ਪੀਣ ਦੇ ਲਾਲਚ ਨੂੰ ਮਾੜਾ ਦੱਸਣਾ ਹੋਵੇ ਤਾਂ ਕਹਿੰਦੇ ਹਨ
ਗੁੜ੍ਹੂੰ, ਵਿ. ਇ. ਗੜੂਚ, ਗਿਲੋਂ
ਗੂੰਹ, ਪੁ. 1. ਮੈਲਾ, ਬਿਸ਼ਟਾ; 2. ਗੰਦ ਮੰਦ
ਗੂੰਹ ਗਧੜ, ਵਿ. 1. ਭੈੜਾ ਵਿਅਕਤੀ; 2. ਗੰਦਮੰਦ
- ਗੂੰਹ ਗਧੜ ਖਿਲਾਰਨਾ, ਮੁਹਾ. ਗੰਦ ਮੰਦ ਖਿਲਾਰਨਾ
ਗੂੰਹ ਕਲਿਤੀ, ਇ. ਗੂੰਹ ਤੜਿਕੀ, ਅੱਖ ਦੀ ਫਿਮਣੀ, ਗੁਹਾਂਜਣੀ
ਗੂਹੜ, ਇ. ਗੂਹੜੀ ਦੋਸਤੀ
ਗੂਹੀ, ਇ. ਗੁਫਰੂ, ਸੰਘੀਆਂ
ਗੁੰਢ, ਇ. ਗੰਢ (ਨਾਲੇ, ਪਰਾਂਦੇ ਆਦਿ ਦੀ)
ਗੂਤਰ, ਪੁ. ਗਹੂਤਰ, ਗਬੂਤਰ, ਗਊ ਦਾ ਮੂਤਰ: "ਪੱਤਰ ਪੋੜੀਆਂ ਪੀਹ ਕੇ ਗੂਤਰ ਵਿਚ ਕੜਕਾਂ" (ਦਾਰੂ ਸ਼ਫ਼ਾ)
- ਗੂਤਰ 'ਚ ਖਾਣਾ, ਮੁਹਾ. ਗਊ ਦਾ ਮੂਤਰ ਚਖਣਾ
ਗੇਣਤਰੀ, ਇ. ਗਿਣਤੀ
- ਗੇਣਤਰੀਆਂ 'ਚ ਪੈਣਾ, ਮੁਹਾ. ਗਿਣਤੀਆਂ 'ਚ ਪੈਣਾ, ਸੋਚਾਂ ਵਿਚ ਪੈਣਾ
- ਗੇਟਣੀਆਂ ਹੱਡੀਆਂ ਸ਼ੋਰਬਾ ਅਖੌ. ਜਦੋਂ ਕਿਸੇ ਦੀ ਘੱਟ ਆਮਦਨ ਬਾਰੇ ਦੱਸਣਾ ਹੋਵੇ ਤਾਂ ਕਹਿੰਦੇ ਹਨ
ਗੇਰੀ, ਇ. ਗਿਰੀ
ਗੇਲਣਾ, ਕ੍ਰਿ. ਸਕ. ਉਗੇਲਣਾ, ਉਧੇੜਨਾ

**ਗੇੜੂ,** ਵਿ. ਜਿਸ ਨੂੰ ਗੇੜਿਆ ਜਾਵੇ, ਜਿਸ ਨੂੰ ਭੰਵਾਇਆ ਜਾਵੇ
- ਗੇੜੂ ਖੂਹ, ਪੁ. ਹਲਟ, ਗਿੜਨ ਵਾਲਾ ਖੂਹ

**ਗੈਇਰਾ,** ਇ. ਗਾਜਰਾਂ

**ਗੈਂਦ,** ਪੁ. ਗੇਂਦ, ਖਿੱਦੋ

**ਗੈਰ,** ਇ. ਗਾਇਰ, ਗਾਜਰ

**ਗੈਰਤ,** ਇ. ਅਣਖ, ਆਨ, ਖੁਦਦਾਰੀ
- ਗੈਰਤਾ, ਵਿ. ਗੈਰਤ ਵਾਲਾ, ਅਣਖ ਵਾਲਾ

**ਗੈਲਾ,** ਵਿ. ਮੋਕਲਾ, ਖੁੱਲ੍ਹਾ

**ਗੋਸ਼ਾ,** ਪੁ. ਘੋਰ ਮਸੋਰਾ, ਕੰਨ ਵਿਚ ਕੀਤੀ ਗੱਲ, ਕਾਨਾਫੂਸੀ (ਲਾ.ਕ੍ਰਿ. ਕਰਨਾ)

**ਗੋਹਜੀ, ਗੋਜੀ,** ਇ. ਗੋਝੀ, ਦੁੱਧ ਤੇ ਘਿਉ ਦੀ ਮੈਲ
- ਗੋਜੀ ਪੀਣੀ, ਕ੍ਰਿ. ਸਕ. ਦੁੱਧ ਵਿਚ ਘਿਉ ਪਾ ਕੇ ਪੀਣਾ

**ਗੋਹਟਾ,** ਪੁ. 1. ਸੂੜ੍ਹੀ (ਸੁੱਕੀ ਹੋਈ);2. ਡੰਗਰਾਂ ਦਾ ਸੁੱਕਾ ਗੋਹਾ

**ਗੋਹਤੀ,** ਇ. ਗੋਹੇ ਦਾ ਪੋਚਾ (ਲਾ ਕ੍ਰਿ. ਦੇਣੀ, ਫੇਰਨੀ)

**ਗੋਹਨਾ,** ਪੁ. ਜਾਣ ਲਈ ਕਹਿਣ ਵਾਸਤੇ ਵਰਤਿਆ ਜਾਣ ਵਾਲਾ ਸੰਬੋਧਕੀ ਸ਼ਬਦ

**ਗੋਹਲਾ,** ਵਿ. ਜੋ ਓਪਰਾ ਮਹਿਸੂਸ ਨਾ ਕਰੇ, ਘੁਲ ਮਿਲ ਜਾਣ ਵਾਲਾ, ਰਲੌਂਟੂ
- ਗੋਹਲਾ ਹੋ ਜਾਣਾ, ਮੁਹਾ. ਹਿਲ ਮਿਲ ਜਾਣਾ, ਰਚ ਮਿਚ ਜਾਣਾ

**ਗੋਹਲੀ (ਪੁਣਛ),** ਇ. ਜੁਗਾਲੀ, ਉਗਾਲੀ

**ਗੋਹੜ, ਗੋਹੜੀ,** ਇ. ਮੀਂਹ ਪੈਣ ਤੇ ਸੁੱਕ ਜਾਣ ਵਾਲੀ ਜ਼ਮੀਨ ਜੋ ਕਿ ਸਖ਼ਤ ਹੋ ਜਾਂਦੀ ਹੈ, ਸਖ਼ਤ ਧਰਤੀ, ਗੋਹੜਾ

**ਗੋਹਾ,** ਪੁ. ਗਊ ਮਹਿੰ ਦਾ ਮੈਲਾ, ਗੋਬਰ
- ਗੋਹਿਆਂ ਦੀ ਜਾਂ ਕਿ ਸਾਹਿਆਂ ਕੀ, ਅਖੌ. ਜਦ ਕੋਈ ਵਿਅਕਤੀ ਕਿਸੇ ਚੀਜ਼ ਦੀ ਸਹਿਜ ਸੁਭਾ ਪ੍ਰਾਪਤੀ ਕਰ ਲੈਣ ਮਗਰੋਂ ਸ਼ੇਖੀ ਮਾਰੇ ਤਾਂ ਕਹਿੰਦੇ ਹਨ

**ਗੋਖਰੂੰ,** ਪੁ. ਗੋਖੜੂ

**ਗੋਗਾ,** ਪੁ. ਉਹ ਰੋਟੀ ਜੋ ਮੁੱਲਾਂ ਨੂੰ ਰੱਬ ਦੇ ਨਾਮ ਤੇ ਨੇਮ ਨਾਲ ਮੁਸਲਮਾਨ ਦਿੰਦੇ ਹਨ
- ਗੋਗਾ ਹੋਛ, ਇ. ਗੰਗਾ ਇਸ਼ਨਾਨ ਕਰ ਕੇ ਘਰ ਵਿਚ ਬ੍ਰਾਹਮਣਾਂ ਨੂੰ ਰੋਟੀ ਖਵਾਉਣ ਦਾ ਭਾਵ

**ਗੋਜਰ,** ਪੁ. ਜ਼ਿਲਾ ਗੁਜਰਾਤ (ਪਾਕਿਸਤਾਨ) ਦਾ ਇਲਾਕਾ

**ਗੋਝਾਂ,** ਪੁ. ਬੋਝਾ, ਖੀਸਾ, ਗੀਝਾ

**ਗੋਝਾਂ, ਗੋਝੀ,** ਪੁ. ਗੁੱਝਾਂ, ਲੁਕਿਆ ਹੋਇਆ ਮਾਲ

**ਗੋਟ,** ਇ. ਸਕੀਮ, ਗੋਂਦ
- ਗੋਟਾਂ ਗੁੰਦਣੀਆਂ, ਮੁਹਾ. ਸਕੀਮਾਂ ਬਣਾਉਣੀਆਂ

**ਗੋਠ ਮੋਠ,** ਇ. ਚੌਕੜੀ
- ਗੋਠ ਮੋਠ ਮਾਰ ਕੇ ਬਹਿਣਾ, ਕ੍ਰਿ. ਸਕ. ਚੌਕੜੀ ਮਾਰ ਕੇ ਬੈਠਣਾ

**ਗੋਡਾ,** ਪੁ. ਲੱਤ ਦਾ ਜੋੜ
- ਗੋਡੇ ਤੋਂ ਕਾ ਉਡਾਰੀ ਮਾਂ ਨਿਆਂ ਆਲਸੀਆ ਪੁੱਤਰ, ਅਖੌ. ਜਦੋਂ ਕਿਸੇ ਨੂੰ ਬਹੁਤ ਹੀ ਆਲਸੀ ਦੱਸਣਾ ਹੋਵੇ ਤਾਂ ਕਹਿੰਦੇ ਹਨ

**ਗੋਤ,** ਪੁ. ਗੁਤਾਵਾ, ਸੰਨ੍ਹੀ
- ਗੋਤ ਗੁਤਾਵਾ, ਪੁ. ਰਲੀ ਮਿਲੀ ਚੀਜ਼
- ਗੋਤ ਗੁਤਾਵਾ ਕਰਨਾ, ਮੁਹਾ. ਚੀਜ਼ਾਂ ਰਲਾ ਮਿਲਾ ਕੇ ਖਾਣੀਆਂ

**ਗੋਂਦ,** ਇ. 1. ਗੂੰਦ; 2. ਸਕੀਮ
- ਗੋਂਦਾਂ ਗੁੰਦਣੀਆਂ, ਮੁਹਾ. ਸਕੀਮਾਂ ਬਣਾਉਣੀਆਂ

**ਗੋਂਦਾ,** ਪੁ. ਇਕ ਲਸੂੜੇ ਵਰਗਾ ਫਲ

**ਗੋਂਦੀ,** ਇ. ਗੋਂਦਨੀ, ਗੂੰਦਨੀ

**ਗੋਧਮ,** ਪੁ. ਝਗੜਾ, ਉਧਮ, ਖਰੂਦ
- ਗੋਧਮਗਾਹ (ਪਾਣਾ) ਬਾਹਣਾ, ਮੁਹਾ. ਝਗੜਾ ਪਾ ਲੈਣਾ, ਖਰੂਦ ਪਾਉਣਾ, ਉਧਮ ਮਚਾਉਣਾ

**ਗੋਭਲਾ,** ਵਿ. ਪੋਲੇ ਪੋਲੇ ਮਾਸ ਵਾਲਾ, ਮੋਟਾ ਜਿਹਾ (ਬੱਚਾ)

**ਗੋਲਾ,** ਪੁ. 1. ਮਿੱਟੀ ਦਾ ਢੇਲਾ, ਡਲਾ; 2. ਨੌਕਰ, ਸੇਵਕ
- ਗੋਲਾ ਹੋਈ ਕੈ ਕਮਾਈ ਵੇ, ਰਾਜਾ ਹੋਈ ਕੈ ਖਾਈਏ, ਅਖੌ. ਜਦੋਂ ਇਹ ਦਸਣਾ ਹੋਵੇ ਕਿ ਸੁਖ ਮਾਣਨ ਲਈ ਮਿਹਨਤ ਕਰਨੀ ਹੀ ਪੈਂਦੀ ਹੈ ਤਾਂ ਕਹਿੰਦੇ ਹਨ
- ਗੋਲਾ ਚੜ੍ਹਨਾ, ਮੁਹਾ. ਹਲ ਵਾਹੁਣ ਵੇਲੇ ਮਿੱਟੀ ਦਾ ਢੇਲਾ ਅੱਗੇ ਆ ਜਾਣਾ
- ਗੋਲਾ ਝਾੜਨਾ, ਮੁਹਾ. ਹਲ ਚੁਕ ਕੇ ਮਿੱਟੀ ਦਾ ਗੋਲਾ ਪੈਰ ਨਾਲ ਝਾੜਨਾ

**ਗੋੜਨਾ,** ਕ੍ਰਿ. ਸਕ. 1. ਡੇਗਣਾ, ਲੰਮੇ ਪਾਣਾ ; 2. ਜਬਰਦਸਤੀ ਕਰਨਾ

**ਗੌੜ,** ਪੁ. ਗੁੜ

**ਗੌੜੀਆ,** ਪੁ. ਉਹ ਫੁਲਕਾਰੀ ਜਿਸ ਦਾ ਤਲੇ ਵਾਲਾ ਕਪੜਾ ਲਾਲ ਹੋਵੇ ਅਤੇ ਸਿਰ ਉਤੇ ਲੈਣ ਵਾਲੇ ਦੋਵੇਂ ਪਾਸੇ ਹੀ ਰੇਸ਼ਮ ਨਾਲ ਕੱਢੇ ਹੋਣ, ਬਾਕੀ ਸਾਰਾ ਸਾਦਾ ਹੀ ਹੋਵੇ

# ਘ

| | |
|---|---|
| **ਘਸਕਣਾ, ਘਸਰਨਾ,** | ਕ੍ਰਿ. ਅਕ. ਘਸਰ ਜਾਣਾ, ਘਸਣਾ |
| **ਘਸਵੱਟੀ,** | ਇ. ਕਸੱਵਟੀ, ਕਸੌਟੀ |
| **ਘਸਾਣਾ,** | ਕ੍ਰਿ. ਸਕ. ਘੁਸਾਉਣਾ, ਰਗੜਨਾ |
| **ਘਸੀਆ,** | ਪੁ. ਘੱਸ |
| **ਘਸੀਟਵਾਂ,** | ਵਿ. 1. ਰਗੜ ਖਾਂਦਾ ਹੋਇਆ, ਰਗੜਵਾਂ; 2. ਤੇਜ਼ੀ ਨਾਲ ਲਿਖਿਆ ਹੋਇਆਂ |
| **ਘਸੁਲਣਾ,** | ਕ੍ਰਿ. ਅਕ. ਮਿੱਟੀ ਵਿਚ ਰੋਲਣਾ |
| **ਘਸੁਟੜੀ,** | ਇ. ਘਸੀਟੀ, ਘੀਸੀ |
| - ਘਸੀਟੀਆਂ ਕਰਨਾ, ਘਸੁਟੜੀਏ ਕਰਨਾ, ਘਸੁਟੜੀਏ ਟੁਰਨਾ, | ਮੁਹਾ. ਰਿੜ੍ਹਨ ਲੱਗਣਾ |
| **ਘਸੇਲ,** | ਵਿ. ਘਸਿਆ ਹੋਇਆ |
| **ਘੱਗਰ,** | ਇ. ਪੰਜਾਬ ਦੀ ਇਕ ਪ੍ਰਸਿੱਧ ਨਦੀ |
| - ਘੱਗਰ ਸੁਣੀ, | ਮੁਹਾ. ਕਿਤੋਂ ਧਨ ਜਾਂ ਲਾਭ ਪ੍ਰਾਪਤ ਹੋਣਾ |
| - ਘੱਗਰ ਖੁਲ੍ਹੀ ਗੱਛਣਾ, | ਮੁਹਾ. ਘੱਗਰ ਖੁਲ੍ਹ ਜਾਣੇ, ਬਹੁਤ ਨੁਕਸਾਨ ਹੋਣਾ |
| - ਘੱਗਰ ਖੋਹਲੀ ਦੇਣਾ, | ਮੁਹਾ. ਘੱਗਰ ਖੋਲ ਦੇਣਾ, ਦਰਿਆ ਖੋਲ ਦੇਣਾ, ਬਹੁਤ ਨੁਕਸਾਨ ਕਰਨਾ |
| **ਘਗੋਸਾ,** | ਪੁ. ਚੁੱਪ-ਚਾਂ: "ਦੁਨੀਆਂ ਵਿਚ ਘਗੋਸੇ ਡੁੱਬੀ ਮੈਂ ਇਕ ਕੱਲਾ ਜਾਗਾਂ" (ਪ੍ਰੋ. ਮੋਹਨ ਸਿੰਘ) |
| **ਘੱਟ,** | ਵਿ. ਉਦਾਸੀ |
| - ਘਟਨੀ ਨਾ ਪਹਿਰਾ, | ਪੁ. ਘਟਦੀ ਦਾ ਪਹਿਰਾ |
| - ਘੱਟ ਲਗਣਾ, | ਮੁਹਾ. ਵਿਛੋੜੇ ਵਿਚ ਉਦਾਸ ਹੋਣਾ |
| **ਘੱਟਨਾ, ਘਟੁਨਾ,** | ਪੁ. ਘੁੱਟਨਾ, ਤੰਗ ਮੁਹਰੀ ਵਾਲਾ, ਛੋਟਾ ਪਜਾਮਾ ਜੋ ਗਿਟਿਆਂ ਤੋਂ ਉਚਾ ਹੋਵੇ |
| **ਘਟੁੱਤਰ,** | ਪੁ. ਪਿੱਛ ਲੱਗ ਪੁੱਤ, ਹੜੁੱਤ |
| **ਘੱਠਾ,** | ਵਿ. ਕੱਠਾ, ਇਕੱਠਾ |
| - ਘੱਠੀ ਕਰਨਾ, | ਮੁਹਾ. ਦੌਲਤ, ਕੱਠੀ ਕਰਨੀ, ਮਾਇਆ ਜੋੜਨਾ |
| **ਘੰਡ,** | ਇ. ਗਲ ਦੀ ਅੱਗੇ ਵਧੀ ਹੱਡੀ |
| - ਘੰਡੋ ਘੰਡ ਚੁਤਾਲੀ ਸੋ, | ਅਖੌ. ਬੁਰੇ ਆਦਮੀ ਦੇ ਬੁਰੇ ਸਲੂਕ ਨੂੰ ਬੁਰੇ ਵਰਤਾਉ ਨਾਲ ਹੀ ਰੋਕਣਾ ਹੋਵੇ ਤਾਂ ਕਹਿੰਦੇ ਹਨ |
| **ਘੰਡੂਰੀ,** | ਇ. ਗੇਂਦ, ਖਿੱਦੋ |
| **ਘਣੁੰਚ,** | ਵਿ. ਵੱਟ, ਸਿਲਵਟ |
| - ਘਣੁੰਝ, | ਇ. ਘੁੰਣਜ, ਵੱਟ, ਸਿਲਵਟ |
| - ਘਣੁੰਝਣਾ, | ਕ੍ਰਿ. ਸਕ. ਘੁਣੁੰਜਾ ਪਾਉਣਾ, ਵੱਟ ਪਾਉਣੇ |
| - ਘਣੁੰਝਿਆ ਜਾਣਾ, | ਕ੍ਰਿ. ਅਕ. ਘਣੰਜਾਂ ਪੈ ਜਾਣੀਆਂ, ਵਲ ਪੈ ਜਾਣੇ |
| - ਘਣੁੰਜੋ ਘਣੁੰਜ, | ਵਿ. ਘੁੰਣਜੋ ਘੁੰਣਜ, ਵੱਟੋ ਵੱਟ |
| **ਘੱਪ,** | ਪੁ. ਘਾਪਾ, ਬਹੁਤ ਵੱਡਾ ਜ਼ਖ਼ਮ, ਫੱਟ |
| - ਘੱਪ ਖੁਲਣਾ, | ਮੁਹਾ. ਘਾਪੇ ਖੁਲਣਾ, ਬਹੁਤ ਜ਼ਿਆਦਾ ਜ਼ਖ਼ਮੀ ਹੋਣਾ, ਫੱਟ ਲਗਣਾ |
| **ਘਮੱਚ,** | ਪੁ. ਘੜਮੱਸ (ਲਾ. ਕ੍ਰਿ. ਪਾਣਾ, ਪੈਣਾ) |
| **ਘਮੇਲ,** | ਇ. ਕਬੂਤਰਾਂ ਦਾ ਖੁੱਡਾ |
| **ਘਰ,** | ਪੁ. ਰਹਿਣ ਦੀ ਥਾਂ, ਮਕਾਨ |
| - ਘਰ ਨਾ ਪੀਰ ਹੋਲਾ ਹੁੰਦਾ ਹੈ, | ਅਖੌ. ਜਦੋਂ ਘਰ ਦਿਆਂ ਨੂੰ ਛੱਡ ਕੇ ਬਾਹਰਲਿਆਂ ਦੀ ਕਦਰ ਕੀਤੀ ਜਾਏ ਤਾਂ ਕਹਿੰਦੇ ਹਨ। |
| - ਘਰੂੰ, | ਕ੍ਰਿ. ਵਿ. ਘਰੋਂ |
| - ਘਰੂੰ ਖਾਈਂ ਨਾ ਸਾਡੇ ਅੱਛੀ ਨਾਂ, | ਅਖੌ. ਜਦੋਂ ਕੋਈ ਵਿਅਕਤੀ ਕਿਸੇ ਨੂੰ ਹੋਰਾਂ ਦੀ ਸਹਾਇਤਾ ਲੈਣ ਤੋਂ ਤਾਂ ਰੋਕੇ ਪਰ ਆਪ ਵੀ ਮਦਦ ਨਾ ਕਰੇ ਤਾਂ ਕਹਿੰਦੇ ਹਨ |
| - ਘਰੁ ਘਰ ਗਵਾਣਾ, | ਅਖੌ. ਜਦੋਂ ਕੋਈ ਨੁਕਸਾਨ ਵੀ ਕਰਾਏ ਤੇ ਬਦਨਾਮੀ ਵੀ ਖੱਟੇ ਤਾਂ ਕਹਿੰਦੇ ਹਨ |
| - ਘਰੇ ਆਲਾ, | ਪੁ. 1. ਪਤੀ, ਖਾਵੰਦ; 2. ਘਰ ਦਾ ਮਾਲਕ |
| - ਘਰੇ ਸਪ੍ਰਤੀ, | ਕ੍ਰਿ. ਵਿ. ਘਰ ਪ੍ਰਤੀ, ਹਰ ਘਰ ਲਈ |
| - ਘਰੇ ਨਾ, ਘਰੈ ਨਾ, | ਵਿ. ਘਰ ਦਾ |
| - ਘਰੇ ਨੀ ਜਾਣ (ਜ਼ਿਆਨ) ਮੁਲਖੇ (ਮਿਲਖੇ) ਨੀ ਸ਼ਹਰਤ | ਅਖੌ. ਜਦੋਂ ਕੋਈ ਨਾਲ ਤਾਂ ਆਪਣਾ ਨੁਕਸਾਨ ਕਰੇ ਤੇ ਨਾਲ ਬਦਨਾਮੀ ਮੁੱਲ ਲਵੇ ਤਾਂ ਕਹਿੰਦੇ ਹਨ |
| - ਘਰੇਦਾਰ, ਘਰੈਦਾਰ | ਕ੍ਰਿ. ਵਿ. ਘਰ ਵੱਲ, ਘਰ ਵੰਨੀ |
| - ਘਰੋਂ-ਪਧਰੀ, ਘਰੋਂ-ਭ-ਧਰੀ, | ਕ੍ਰਿ. ਵਿ. ਘਰਪ੍ਰਤੀ |
| **ਘਰੱਖੀਆਂ,** | ਇ. ਗੁੱਸੇ ਵਾਲੀ ਨਜ਼ਰ, ਬੁਰੀ ਨਜ਼ਰ |
| **ਘਰੰਡ,** | ਪੁ. ਗੰਡ (ਚੱਕੀ ਦਾ) |
| **ਘਰਾਕੀ,** | ਇ. ਘੁਰਕੀ, ਝਿੜਕੀ |
| - ਘਰਾਕੀਆਂ ਤੱਕਣਾ, ਘਰੱਖੀਏ ਤੱਕਣਾ, | ਮੁਹਾ. ਅੱਖਾਂ ਨਾਲ ਹੀ ਘੂਰਨਾ, ਕ੍ਰੋਧ ਭਰੀ ਨਜ਼ਰ ਨਾਲ ਵੇਖਣਾ |
| **ਘਰਾਟ,** | ਪੁ. ਜੰਦਰ, ਪਾਣੀ ਨਾਲ ਚੱਲਣ ਵਾਲੀ ਚੱਕੀ |

**ਘਰਾਣੀ,** ਇ. ਘਰਾਨੀ, ਚੱਕਰ, ਘੇਰ

- ਘਰਾਣੀ ਆਣੀ, ਮੁਹਾ. ਚੱਕਰ ਆਉਣਾ, ਘੇਰ ਚੜ੍ਹਨੀ

**ਘਰੁੰਝ, ਘਰੁੱਠ,** ਇ. ਗੁੰਝਲ, ਵੱਟ, ਸਿਲਵਟ

- ਘਰੁੰਝ ਪੈਣੀ, ਮੁਹਾ. ਵੱਟ ਪੈ ਜਾਣੇ

**ਘਰੁੱਡ.** ਹਲਕੀ ਚੱਕੀ

**ਘਰੂਰਣਾ,** ਕ੍ਰਿ. ਸਕ. ਘਰੂੰਢਣਾ, ਖਰੂੰਡਣਾ

**ਘਰੇੜ,** ਇ. ਘਰੋੜ, ਭਾਂਡੇ ਦੀ ਘਰੋੜੀ

**ਘਰੇੜਨਾ,** ਕ੍ਰਿ. ਸਕ. ਘਰੋੜਨਾ, ਖਰੋਚਣਾ

**ਘਰੋਹ,** ਇ. ਗੋਹ

**ਘਰੋਗਲ, ਘਰੋਗਲਾ,** ਵਿ. ਘਰ ਦਾ, ਘਰੋਗੀ

**ਘਰੋਲਨਾ.** ਕ੍ਰਿ. ਸਕ. ਪਾਣੀ ਵਿਚੋਂ ਕੱਪੜੇ ਕੱਢਣਾ, ਹੰਘਾਲਨਾ

**ਘੱਲ,** ਇ. ਇਕੱਲ

**ਘਲਖੋਰ,** ਵਿ. ਇਕੱਲ-ਖੋਰ

- ਘਲਖੋਰੀ, ਇ. ਇਕੱਲ ਖੋਰੀ
- ਘੱਲਾ, ਵਿ. ਕੱਲਾ, ਇਕੱਲਾ
- ਘਲਮ-ਘਲਾ, ਘੱਲਾ-ਮੁੱਲਾ, ਵਿ. ਕੱਲ-ਮੁ-ਕੱਲਾ, ਇੱਕਲਾ
- ਘੱਲੋ ਘਲੇ, ਕ੍ਰਿ.ਵਿ. ਕਲਿਆਂ-ਕਲਿਆਂ, ਕੱਲ ਮੁਕੱਲੇ

**ਘਲੱਡ,** ਪੁ. ਇਕ ਪ੍ਰਕਾਰ ਦਾ ਘਟੀਆ ਸਾਗ, ਕਲੁਣ

**ਘਲੋਟ,** ਪੁ. ਦੁਪਰ, ਪਰੌਂਠਾ

**ਘਲੋਟਾ,** ਪੁ. ਭੜੋਲਾ, ਘੰਢੋਰ-

**ਘਵਾੜੀ,** ਇ. ਕੁਹਾੜੀ (ਛਵੀ)

**ਘੜੱਗਾ,** ਪੁ. ਚਾਟੀ ਦਾ ਉਪਰਲਾ ਲੱਕੜ ਦਾ ਢੱਕਣ ਜਿਸ ਵਿਚ ਮੋਰੀ ਹੁੰਦੀ ਹੈ, ਜਿਸ ਵਿਚ ਮਧਾਣੀ ਪਾਈ ਜਾਂਦੀ ਹੈ

- ਘੜੱਗੇ 'ਚ ਅੜਨਾ (ਆਵਣਾ), ਮੁਹਾ. ਕੜਿੱਕੀ ਵਿਚ ਫਸਣਾ, ਮੁਸ਼ਕਲ ਵਿਚ ਫਸਣਾ
- ਘੱੜਗੇ ਚੜ੍ਹਨਾ, ਘੱੜਗੇ ਲਗਣਾ ਮੁਹਾ. ਅੱਡੇ ਚੜਨਾ, ਕਾਬੂ ਵਿਚ ਆਉਣਾ

**ਘੜ ਤੁੰਨੀ,** ਇ. ਡੋਡਾ (ਅੱਕ ਦਾ)

**ਘੜਥਲੀ,** ਇ. ਉਹ ਲੱਕੜ ਦੀ ਚੌਕੀ ਜੋ ਵਿਚੋਂ ਖਾਲੀ ਹੁੰਦੀ ਹੈ ਜਿਸ ਉਤੇ ਘੜੇ ਰਖੇ ਜਾਂਦੇ ਹਨ, ਘੜਵੰਜੀ

**ਘੜ-ਮੰਜੀ,** ਇ. ਘੜਵੰਜੀ

**ਘੜਾ,** ਪੁ. ਤੰਗ ਮੂੰਹ ਵਾਲਾ ਮਿੱਟੀ ਦਾ ਗੋਲ ਭਾਂਡਾ ਜਿਸ ਵਿਚ ਪਾਣੀ ਭਰਿਆ ਜਾਂਦਾ ਹੈ

- ਘੜੇ ਗੰਡ ਘੜੋਟੇ ਹਾਂਡ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਕੰਮ ਥੋੜ੍ਹਾ ਹੋਵੇ ਜਾਂ ਬਹੁਤਾ ਫੇਰਾ ਤਾਂ ਇਕੋ ਜਿਹਾ ਹੀ ਪੈਂਦਾ ਹੈ ਤਾਂ ਕਹਿੰਦੇ ਹਨ

**ਘੜਿਚ,** ਇ. 'ਦਰਵਾਜ਼ਾ ਆਦਿ ਬੰਦ ਹੋਣ ਦੀ ਆਵਾਜ਼

**ਘੜੀ,** ਇ. ਵੱਡਾ ਸਾਰਾ ਅਨਾਰ (ਆਤਸ਼ਬਾਜ਼ੀ ਦਾ)

**ਘੜੁੱਚੂ, ਮੜੁੱਚੂ,** ਵਿ. ਘੁੱਚ ਮੁੱਚ

**ਘੜੁੰਝ,** ਇ. ਘੁਣਜ, ਵੱਟ, ਸਿਲਵਟ

- ਘੜੁੰਝਣਾ, ਕ੍ਰਿ. ਸਕ. ਘਣੁੰਝਣਾ, ਵਸ ਪੈ ਜਾਵੇ

**ਘੜੂਸ,** ਇ. 1. ਝਿੜਕ-ਝੰਬ; 2. ਸਾੜ, ਗੁੱਸਾ

- ਘੜੂਸਾਂ ਦੇਣੀਆਂ ਮੁਹਾ. ਝਾੜਾਂ ਪਾਉਣੀਆਂ, ਝਿੜਕਾਂ ਦੇਣੀਆਂ

**ਘੜੇਟਾ, ਘੜੋਟਾ,** ਪੁ. ਛੋਟਾ ਘੜਾ

**ਘੜੋਕਾ,** ਪੁ. ਘੁਰਾੜਾ, ਖਰਾਟਾ

**ਘੜੋਲੀ,** ਇ. ਘੜਾ, ਘੜੋਲੀ, ਮਿੱਟੀ ਦੀ ਘੜੀ

- ਘੜੋਲੀ ਭਰਨੀ, ਮੁਹਾ. ਘੜਾ ਘੜੋਲੀ ਭਰਨ ਦੀ ਰਸਮ ਪੂਰੀ ਕਰਨੀ, ਵਿਆਹ ਦੀ ਰਸਮ ਜਿਸ ਵਿਚ ਮੁੰਡੇ ਜਾਂ ਕੁੜੀ ਨੂੰ ਘੜੋਲੀ ਦੇ ਪਾਣੀ ਨਾਲ ਨਹਾਇਆ ਜਾਂਦਾ ਹੈ

**ਘਾਈ,** ਇ. ਲਾਡ, ਪਿਆਰ

- ਘਾਈ ਕਰਨੀ, ਮੁਹਾ. ਲਾਡ ਕਰਨਾ, ਪਿਆਰ ਕਰਨਾ

**ਘਾਸੀ,** ਇ. 1. ਕਿਸੇ ਚੀਜ਼ ਦੀ ਘਸੀ ਹੋਈ ਥਾਂ; 2. ਪ੍ਰੰਪਰਾ, ਰੀਤ

**ਜਿਹੀ ਵਾਸੀ ਤਿਹੀ ਘਾਸੀ,** ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਜਿਹੋ ਜਿਹੀ ਸੰਗਤ ਹੁੰਦੀ ਹੈ, ਉਸੇ ਤਰ੍ਹਾਂ ਦੀ ਰਹੁਰੀਤ ਹੁੰਦੀ ਹੈ ਤਾਂ ਕਹਿੰਦੇ ਹਨ

**ਘਾਹ,** ਪੁ. ਆਸ, ਕੱਖ-ਪੱਠਾ

- ਘਾਹ ਕੱਪਣਾ, ਮੁਹਾ. 1. ਘਾਹ ਵੱਢਣਾ; 2. ਫਾਹ ਵੱਢਣਾ, ਚੰਗਾ ਕੰਮ ਨਾ ਕਰਨਾ, ਵਗਾਰ ਕਟਣਾ
- ਘਾਹ ਮਾਰਨਾ, ਮੁਹਾ. ਘਾਹ ਵੱਢਣਾ, ਫਸਲ ਚੋਂ ਨਦੀਨ ਕੱਢਣਾ, ਗੋਡੀ ਕਰਨਾ
- ਘਾਹਿੜਾ, ਘਾਹ ਘਾਹਿੜਾ, ਪੁ. ਸੁੱਕੇ ਘਾਹ ਦਾ ਢੇਰ, ਰਲਿਆ ਮਿਲਿਆ ਘਾਹ
- ਘਾਹੀ, ਵਿ. ਘਾਹ ਖੋਤਣ ਵਾਲਾ
- ਘਾਹੀਆਂ ਨੇ ਘਰ ਘਾਹੀ ਆਏ; ਉਹ ਵੀ ਘਾਹ ਕਰੇਨੇ ਆਏ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਘਰ ਵਾਲਿਆਂ ਦੇ ਸਾਕ ਵੀ ਉਨ੍ਹਾਂ ਵਰਗੇ ਹੀ ਹੁੰਦੇ ਹਨ ਤਾਂ ਕਹਿੰਦੇ ਹਨ, ਜਦੋਂ ਇਕੋ ਜਿਹੇ ਸਾਕ ਮਿਲ ਜਾਣ ਅਤੇ ਰਿਸ਼ਤਾ ਹੋ ਜਾਵੇ ਤਾਂ ਕਹਿੰਦੇ ਹਨ

ਘਾਣ, ਪੁ. 1. ਜਿਹਲਮ ਜ਼ਿਲੇ ਦਾ ਇਕ ਪ੍ਰਸਿੱਧ ਬਰਸਾਤੀ ਨਾਲਾ; 2. ਨੁਕਸਾਨ; 3. ਗਾਰੇ ਦਾ ਢੇਰ
- ਘਾਣ ਹੋਣਾ, ਮੁਹਾ. ਨੁਕਸਾਨ ਹੋਣਾ
ਘਾਣੀ, ਇ. 1. ਤੇਲ ਕੱਢਣ ਵਾਲਾ ਕੋਹਲੂ; 2. ਗਾਰੇ ਦੀ ਛੋਟੀ ਢੇਰੀ
ਘਾਬਰ, ਇ. ਘਬਰਾ, ਘਬਰਾਹਟ (ਲਾ. ਕ੍ਰਿ. ਪੈਣੀ)
ਘਾਰ, ਪੁ. ਘਰ; ਇ. ਪੰਜੀਰੀ
- ਘਾਰ ਬਹੀ ਗਸ਼ਣਾ (ਗੱਛਣਾ) ਮੁਹਾ. ਘਰ ਬਰਬਾਦ ਹੋ ਜਾਣਾ
- ਘਾਰ ਬੂਹਾ, ਪੁ. ਘਰ-ਵਾਰ, ਵਸਦਾ ਘਰ
- ਘਾਰ ਬੂਹਾ ਖੁਲ੍ਹਾ ਹੋਣਾ, ਮੁਹਾ. ਵਸਦਾ ਘਰ ਹੋਣਾ
- ਘੋੜਾ ਆਰ ਤੇ ਮੁਲ ਬਜ਼ਾਰ, ਅਖੌ. ਜਦੋਂ ਚੀਜ਼ ਤਾਂ ਕੋਲ ਨਾ ਹੋਵੇ ਤੇ ਉਸ ਦਾ ਸੌਦਾ ਕੀਤਾ ਜਾਵੇ ਤਾਂ ਕਹਿੰਦੇ ਹਨ
ਘਾੜ, ਪੁ. ਘਾਟ, ਨੁਕਸਾਨ
- ਘਾੜਾ ਹੋਈ ਜਾਣਾ ਮੁਹਾ. ਕੂੰਡਾ ਹੋ ਜਾਣਾ, ਸਭ ਕੁਝ ਨਸ਼ਟ ਹੋ ਜਾਣਾ
- ਘਾੜਾ ਕਰੀ ਦੇਣਾ, ਮੁਹਾ. ਕੂੰਡਾ ਕਰ ਦੇਣਾ, ਸਭ ਕੁਝ ਬਰਬਾਦ ਕਰ ਦੇਣਾ
ਘਿਉਲਾ, ਪੁ. ਘਿਉ ਵਾਲਾ ਡੋਲਾ (ਭਾਂਡਾ)
- ਘੀਐਨਾ ਵੀਟਵਾ, ਮੁਹਾ. ਘਿਉ ਦਾ ਪੀਪਾ ਡੋਲ੍ਹਣਾ, ਬਹੁਤ ਨੁਕਸਾਨ ਕਰਨਾ
ਘਿੰਡਾ, ਵਿ. ਵਿੰਗੀਆਂ ਲੱਤਾ ਜਾਂ ਬਾਹਾਂ ਵਾਲਾ
ਘਿੰਨਣਾ, ਕ੍ਰਿ. ਸਕ. ਲੈਣਾ, ਪ੍ਰਾਪਤ ਕਰਨਾ
- ਘਿੰਨ ਵੰਞਣਾ, ਕ੍ਰਿ. ਸਮਾ. ਲੈ ਜਾਣਾ
- ਘਿਲ, ਇ. ਰਜੇਵੇਂ ਦੀ ਮਸਤੀ, ਰੱਜ ਕੇ ਖਾਣ ਪਿੱਛੋਂ ਆਈ ਸੁਸਤੀ ਅਤੇ ਨੀਂਦ (ਲਾ. ਕ੍ਰਿ. ਚੜ੍ਹਨੀ)
- ਘਿਲ ਚੜ੍ਹਨੀ, ਮੁਹਾ. ਮਸਤੀ ਚੜ੍ਹ ਜਾਣਾ
ਘੀਸ, ਘੀਸੀ, ਇ. ਟੱਟੀ ਫਿਰਨ ਪਿੱਛੋਂ ਚੁੱਤੜ ਧਰਤੀ ਤੇ ਰਗੜਨ ਦਾ ਭਾਵ
ਘੀਸਾਂ, ਘੀਣਾ, ਕ੍ਰਿ. ਸਕ. ਲੈਣਾ, ਪ੍ਰਾਪਤ ਕਰਨਾ
ਘੀਸਾ, ਘੀਸਲ, ਵਿ. ਯਭਲ ਵਿਅਕਤੀ, ਲਾਪਰਵਾਹ
ਘੀਣਾ, ਕ੍ਰਿ. ਸਕ. ਘਿੰਨਣਾ, ਲੈਣਾ
ਘੀਵਰ, ਪੁ. ਘੇਵਰ, ਘਿਉਰ
ਘੁਸਣਾ, ਕ੍ਰਿ. ਅਕ. ਭੁੱਲਣਾ, ਚੁੱਕਣਾ, ਭਟਕਣਾ
ਘੁਸਰ ਮੁਸਰ ਇ. ਹੌਲੀ ਹੌਲੀ ਗੱਲਾਂ ਕਰਨ ਦਾ ਭਾਵ
- ਘੁਸਰ ਮੁਸਰ ਕਰਨੀ, ਮੁਹਾ. ਹੌਲੀ ਹੌਲੀ ਗੱਲਾਂ ਕਰਨੀਆਂ
- ਘੁਸਾ ਵੰਞਣਾ, ਘੁਸਾ ਲੈਣਾ ਕ੍ਰਿ. ਸਮਾ. ਘੁਸਾ ਜਾਣਾ
- ਘੁਸਾਈ ਛੋਡਣਾ, ਘੁਸਾਈ ਜਾਣਾ, ਮੁਹਾ. ਘੁਸਾ ਜਾਣਾ, ਖੁੰਝ ਜਾਣਾ
ਘੁੱਕ, ਘੁੱਕਾ, ਵਿ. ਘੋਗਾ, ਮੂਰਖ, ਬੇਵਕੂਫ਼
- ਘੁਕ ਦਾ ਘੁਕ, ਵਿ. ਮੂਰਖ, ਬੇਵਕੂਫ
- ਜਾਂ ਘੁੱਕੇ ਜਾਂ ਮਾਹਣੇ, ਅਖੌ. ਜਦੋਂ ਕਿਸੇ ਚੀਜ਼ ਦੇ ਲਾਭ ਜਾਂ ਹਾਨੀ ਦਾ ਖਿਆਲ ਨਾ ਕਰਦੇ ਹੋਏ ਕਿਸੇ ਕੰਮ ਸਬੰਧੀ ਝਟਪਟ ਫੈਸਲਾ ਕਰ ਲਿਆ ਜਾਵੇ ਤਾਂ ਕਹਿੰਦੇ ਹਨ
ਘੁਗਣੀ, ਇ. ਘੁੰਢਣੀ, ਬੱਕਲੀ
- ਘੁੰਗਣੀਆਂ ਮੂੰਹੇ 'ਚ ਪਾ (ਬਾਹੀ) ਘਿੰਨਣਾ, ਮੁਹਾ. ਮੂੰਹ ਵਿਚ ਘੁੰਗਣੀਆਂ ਪਾ ਲੈਣਾ, ਬਿਲਕੁਲ ਨਾ ਬੋਲਣਾ, ਚੁੱਪ ਸਾਧ ਲੈਣਾ
ਘੁਗਰੀ, ਇ. ਘੁੰਗਰੀ, ਛੋਟਾ ਘੁੰਗਰੂ
ਘੁਗੂੰ ਬੱਟਾ, ਵਿ. ਪੁ. ਘੁੱਗੂ ਵੱਟਾ, ਚੁੱਪ ਵੱਟ, ਘੁਨ ਵੱਟਾ, ਚੁੱਪ ਰਹਿਣ ਵਾਲਾ ਵਿਅਕਤੀ
ਘੁੱਚੜ ਮੁੱਚੜ, ਵਿ. ਜੋ ਸਾਫ਼ ਤੇ ਸਪਸ਼ਟ ਨਾ ਹੋਵੇ, ਅਸਪਸ਼ਟ
ਘੁੱਤੀ, ਇ. ਖੁੱਤੀ
- ਘੁੱਤੀ ਪੈਹਣੀ, ਇ. ਖੁੱਤੀ ਦੀ ਖੇਡ
ਘੁੱਦੂ, ਵਿ. ਝੁੱਡੂ, ਮੂਰਖ, ਬੇਵਕੂਫ਼
ਘੁਦੂ ਵੱਟਾ, ਘੁੰਨਵੱਟਾ, ਵਿ. ਡੂੰਨ ਵੱਟਾ, ਮੂਰਖ, ਬੇਵਕੂਫ਼
ਘੁੰਬਰ, ਪੁ. 1. ਘੁੰਮਰ, ਘੇਰਾ, ਚੱਕਰ; 2. ਇਕ ਨਾਚ
ਘੁੰਬਰਾ, ਵਿ. ਘੁਮਰਾ, ਜਿਸ ਦਾ ਘੇਰਾ ਬਹੁਤ ਸਾਰਾ ਹੋਵੇ
ਘੁੰਮੱਟ, ਪੁ. ਰੱਸੀ ਦਾ ਬਣਿਆ ਹੋਇਆ ਗੁਲੇਲਾ
ਘੁੰਮਰ, ਪੁ. ਘੇਰਾ, ਚੱਕਰ
ਘੁਮਾਟਾ, ਘੁਮਾਟੀ, ਪੁ. ਇ. ਭਵਾਟੀ, ਭਵਾਟਣੀ, ਘੁੰਮਣ-ਘੇਰੀ
ਘੁਰੱਖੀ, ਇ. ਘੁਰਕੀ, ਝਿੜਕੀ, ਧਮਕੀ, ਗੁੱਸੇ ਭਰੀ ਨਜ਼ਰ
- ਘੁਰੱਖੀ ਤੱਕਣਾ, ਘੁਰੱਖੀਆਂ ਤੱਕਣਾ, ਘੁਰਖੀਏ ਤੱਕਣਾ, ਮੁਹਾ. ਘੁਰਕੀਆਂ ਦੇਣਾ, ਝਿੜਕਾਂ ਦੇਣਾ, ਗੁੱਸੇ ਭਰੀ ਨਜ਼ਰ ਨਾਲ ਘੂਰਨਾ
ਘੁਰਕੂੰ, ਪੁ. ਲਾਟੂ
ਘੁਰਚ ਮੁੰਗਲਾ, ਪੁ. ਵੱਡਾ ਮੋਹਲਾ
ਘੁਰਜ, ਇ. ਘੁਣਜ, ਵੱਟ, ਸਿਲਵੱਟ
- ਘੁਰਜਿਆ ਜਾਣਾ, ਮੁਹਾ. ਘੁਣਜਾਂ ਪੈ ਜਾਣੀਆਂ, ਵੱਟ ਪੈ ਜਾਣਾ

ਘੁਰਨ, ਇ. ਘੁਰਨਾ, ਘੁਰਲ , ਖੁੱਡ
ਘੁਰਨਾ, ਕ੍ਰਿ. ਅਕ. ਘੁਰ ਘੁਰ ਹੋਣਾ, ਗਰਜਣਾ
ਘੁਰਾਕੀ, ਇ. ਘੁਰੱਖੀ, ਘੁਰਕੀ, ਗੁੱਸੇ ਭਰੀ ਤਕਣੀ
- ਘੁਰਾਕੀਏ ਤੱਕਣਾ, ਮੁਹਾ. ਘੁਰਕੀਆਂ ਦੇਣਾ, ਗੁੱਸੇ ਦੀ ਨਜ਼ਰ ਨਾਲ ਵੇਖਣਾ
ਘੁਰਾਖੀ, ਇ. ਘੁਰੱਕੀ, ਘੁਰਕੀ, ਗੁੱਸੇ ਭਰੀ ਤੱਕਣੀ
- ਘੁਰਾਖੀਆਂ ਤੱਕਣਾ, ਮੁਹਾ. ਘੁਰਾਕੀਏ ਤੱਕਣਾ, ਗੁੱਸੇ ਭਰੀ ਨਜ਼ਰ ਨਾਲ ਵੇਖਣਾ
ਘੁਲ, ਘੁੱਲੀ, ਇ. ਲੜਾਈ (ਭਿੜਨ ਦਾ ਭਾਵ)
- ਘੁਲਮਘੁੱਲੀ, ਇ. ਘੁੱਲਣ-ਭਿੜਨ ਦਾ ਭਾਵ (ਲਾ. ਕ੍ਰਿ. ਹੋਣੀ ,ਕਰਨੀ)
- ਘੁਲ ਮਿਲ ਵੰਞਣਾ, ਘੁਲੀ ਮਿਲੀ ਜਾਣਾ, ਮੁਹਾ. ਘੁਲ ਮਿਲ ਜਾਣਾ, ਰਚਮਿਚ ਜਾਣਾ
ਘੁਲਣਾ, ਕ੍ਰਿ. ਅਕ. ਵਗਣਾ (ਹਵਾ ਦਾ)
ਘੁਲਾਟਾ, ਵਿ. ਪੁ. ਘੁਲੈਟਾ, ਘੁਲਾਟੀ, ਘੁਲਣਵਾਲਾ
ਘੂੰ, ਇ. ਤੇਜ਼ ਆਵਾਜ਼
- ਘੂੰ ਕਰਨਾ ਲੰਘੀ ਜਾਣਾ, ਘੂੰ ਕਰੀ ਕੈ ਲੰਘੀ ਜਾਣਾ, ਮੁਹਾ. ਘੂੰ ਘੂੰ ਲੰਘ ਜਾਣਾ, ਤੇਜ਼ੀ ਨਾਲ ਲੰਘ ਜਾਣਾ
ਘੂੰਆ, ਪੁ. ਲਕੜ ਦਾ ਇਕ ਖਿਡਾਉਣਾ ਜਿਸ ਦੇ ਘੁੰਮਣ ਨਾਲ ਘੂੰ ਘੂੰ ਦੀ ਆਵਾਜ਼ ਆਉਂਦੀ ਹੈ
ਘੂਹਣਾ, ਕ੍ਰਿ. ਸਕ. 1. ਘਸਰਨਾ , ਅੱਗ ਬਾਲਣੀ; 2. ਚੰਗੀ ਤਰ੍ਹਾਂ ਰਗੜਨਾ
- ਘੂਹ ਕੇ ਲਾਈ ਦੇਣੀ, ਮੁਹਾ. ਤੀਲੀ ਲਾ ਦੇਣੀ, ਦਿਲ ਸਾੜ ਦੇਣ ਵਾਲੀ ਬੋਲੀ ਮਾਰਨਾ
ਘੂੰਹਾਂ, ਵਿ. ਮੀਸਣਾ. (ਚੁੱਪ ਚਾਪ)
ਘੂੰਕਰ, ਇ. ਘੂਕਰ, ਘੂੰ ਘੂੰ ਦੀ ਆਵਾਜ਼
ਘੂਕਰਨਾ, ਕ੍ਰਿ. ਅਕ. ਪੂਰੇ ਜੋਬਨ ਤੇ ਆਉਣਾ, ਪੂਰੇ ਨਿਖਾਰ ਤੇ ਆਉਣਾ
ਘੂੰਕਾਰ, ਇ. 1. ਘੁਮਕਾਰ, ਘੂੰ ਘੂੰ ਦੀ ਆਵਾਜ਼; 2. ਰੌਲਾ-ਰੱਪਾ
ਘੂੰਠਾ, ਵਿ. 1. ਘੂੰਠਾ,ਡੁੰਨ-ਵੱਟਾ; 2. ਮੱਥੇ ਤਿਊੜੀ ਵਾਲਾ, ਸੜੀਅਲ
ਘੂਰ, ਇ. ਘੂਰੀ, ਗੁੱਸੇ ਭਰੀ ਨਜ਼ਰ ਨਾਲ ਦਿੱਤੀ ਝਾੜ, ਝਿੜਕ
ਘੇ, ਪੁ. ਘਿਉ, ਘੀ
- ਘੇ ਜੱਟੀ ਨਾ, ਤੇਲ ਹੱਟੀ ਨਾ, ਅਖੌ. ਘਿਉ ਜੱਟੀ ਦਾ, ਤੇਲ ਹੱਟੀ ਦਾ ਜਦੋਂ ਇਹ ਦੱਸਣਾ ਹੋਵੇ ਕਿ ਘਿਉ ਜੱਟਾਂ ਕੋਲੋਂ ਅਤੇ ਤੇਲ ਦੁਕਾਨਦਾਰ ਤੋਂ ਹੀ ਖਰੀਦਣਾ ਚਾਹੀਦਾ ਹੈ ਤਾਂ ਕਹਿੰਦੇ ਹਨ
- ਘੇਐ ਨਾ ਪੀਪਾ ਵੀਟਣਾ, ਘੀਐ ਨਾ ਵੀਟਣਾ, ਮੁਹਾ. ਘਿਉ ਦਾ ਪੀਪਾ ਡੋਲਣਾ, ਬਹੁਤ ਨੁਕਸਾਨ ਕਰਨਾ
- ਘੇਐ ਨੀਆਂ ਧਾਰਨਾਂ ਤੇ, ਬੁੱਕੇ ਨੀਆਂ ਲੀਕਾਂ, ਅਖੌ. ਜਦੋਂ ਕਿਸੇ ਵੱਡੇ ਸਾਰੇ ਕੰਮ ਵਿਚ ਥੋਹੜੀ ਜਿਹੀ ਕਿਰਸ ਕੀਤਿਆਂ ਬਹੁਤ ਸਾਰਾ ਨੁਕਸਾਨ ਹੋ ਜਾਵੇ ਤਾਂ ਕਹਿੰਦੇ ਹਨ
ਘੇਸਾ, ਵਿ. ਚੁਪੁ, ਮਸ਼ਟ ਮਾਰਨ ਵਾਲਾ
- ਘੇਸਾ ਮਾਰੇ ਤੇਸਾ, ਅਖੌ. ਜਦੋਂ ਇਹ ਦਸਣਾ ਹੋਵੇ ਕਿ ਚੁੱਪ ਰਹਿਣ ਵਾਲਾ ਵਿਅਕਤੀ ਅਕਸਰ ਖਤਰਨਾਕ ਹੁੰਦਾ ਹੈ ਤਾਂ ਕਹਿੰਦੇ ਹਨ
ਘੇਸੀ, ਵਿ. ਇ. ਚੁੱਪ ਰਹਿਣੀ, ਮਸ਼ਟ ਮਾਰਨਾ ਵਾਲੀ
ਘੇਰ ਘਮੰਡ, ਪੁ. ਬੱਚਿਆਂ ਦੀ ਇਕ ਖੇਡ ਜੋ ਗੇਂਦ ਅਤੇ ਡੰਡਿਆਂ ਨਾਲ ਖੇਡੀ ਜਾਂਦੀ ਹੈ
ਘੇਰਨਾ ਕ੍ਰਿ. ਸਕ. 1. ਘੇਰਾ ਪਾ ਲੈਣਾ; 2. ਕਾਬੂ ਕਰਨਾ
- ਘੇਰ ਘਾਰੀ ਕੇ ਆਣਨਾ, ਘੇਰੀ ਘਾਹ ਕੈ ਆਣਨਾ, ਮੁਹਾ. ਘੇਰ ਘਾਰ ਕੇ ਲਿਆਉਣਾ, ਕਾਬੂ ਕਰ ਕੇ ਲਿਆਉਣਾ
ਘੈਂਟ, ਵਿ. ਘੈਂਟ, ਚਾਲਾਕ
ਘੈਂਟਣਾ, ਕ੍ਰਿ. ਸਕ. 1. ਘੋਟਣਾ; 2. ਮਾਰ ਪਿਟਾਈ ਕਰਨੀ
ਘੈਂਟ ਪੁਣਾ, ਪੁ. ਖਰਾਂਟਪੁਣਾ
ਘੋਕੋ, ਇ. ਇੱਲ
ਘੋਗਾ, ਪੁ. 1. ਘੋਗੜ (ਘਿਰਣਾ ਨਾਲ ਕਹਿੰਦੇ ਨੇ); 2. ਮੋਘਾ
ਘੋਚਲ ਇ. ਨਘੋਚ, ਘੁੰਤਰ, ਨੁਕਤਾ, ਨੁਕਤੇ ਵਾਲੀ ਗੱਲ
ਘੋਟਾ, ਪੁ. ਪਾਣੀ ਵਿਚ ਘੋਟ ਕੇ ਬਣਾਈ ਹੋਈ ਸਰਦਾਈ
- ਘੋਟਾਂ ਪੈਣੀਆਂ, ਮੁਹਾ. ਡੋਬੂ ਪੈਣੇ
- ਘੋਟਾ ਲੱਗਣਾ, ਮੁਹਾ. ਗਲਾ ਘੁਟਿਆ ਜਾਣਾ
- ਘੋਪਣਾ, ਕ੍ਰਿ. ਸਕ. ਘੁੱਟਣਾ (ਗਲਾ ਆਦਿ)
- ਸੰਘੀ ਘੋਪਣਾ, ਮੁਹਾ. 1. ਗਲ ਘੁੱਟਣਾ; 2. ਮਜ਼ਬੂਰ ਕਰਨਾ
ਘੋਬਲੁ, ਪੁ. ਬਹੁਲੀ, ਕੀਹੜ
ਘੋਰਨਾ, ਕ੍ਰਿ. ਸਕ. ਵਜਾਉਣਾ
ਘੋੜਾ, ਪੁ. ਇਕ ਪ੍ਰਸਿੱਧ ਪਸ਼ੂ ਜੋ ਸਵਾਰੀ ਆਦਿ ਕਰਨ ਦੇ ਕੰਮ ਆਉਂਦਾ ਹੈ

- ਘੋੜ ਦੁੱਪੜ ਹੋਣੀ, ਮੁਹਾ. ਬਹੁਤ ਦੌੜ-ਭੱਜ ਹੋਣੀ
- ਘੋੜਾਡੰਚ, ਪੁ. ਜਿਹੜਾ ਊਠ ਵਾਂਗੂ ਉਚਾ ਤੇ ਘੋੜੇ ਦੇ ਮੂੰਹ ਵਾਲਾ ਵਿਅਕਤੀ ਹੋਵੇ
- ਘੋੜਾ ਪਾਰ ਤੇ ਮੁਲ ਬਜ਼ਾਰ, ਅਖੌ. ਜਦੋਂ ਵੇਚਣ ਵਾਲੀ ਚੀਜ਼ ਤਾਂ ਪਾਸ ਨਾ ਹੋਵੇ ਪਰ ਉਸ ਦਾ ਸੌਦਾ ਮੰਡੀ ਵਿਚ ਕੀਤਾ ਜਾ ਰਿਹਾ ਹੋਵੇ ਤਾਂ ਕਹਿੰਦੇ ਹਨ
- ਘੋੜਾ ਦੁੱਪੜ, ਇ. ਘੋੜਿਆਂ ਦੀ ਦੌੜ,
- ਘੋੜ ਦੁੱਪੜ ਹੋਣੀ, ਮੁਹਾ. ਬਹੁਤ ਦੌੜ ਭੱਜ ਹੋਣੀ
- ਘੋੜੇ ਪੀੜਨੇ, ਮੁਹਾ. ਤਿਆਰੀ ਕਰਨੀ

# ਚ

**ਚਉਕੇ ਬਹਿਣੀ,** ਇ. ਨਵੇਂ ਵਿਆਹੇ ਜੋੜੇ ਨੂੰ ਚੋਕੇ ਬਿਠਾ ਕੇ ਰੋਟੀ ਖੁਆਉਣ ਦੀ ਇਕ ਰਸਮ

**ਚਈਂ ਹੋਈ ਜਾਣਾ, ਚਈ ਹੋਣਾ** ਮੁਹਾ. 1. ਛਹਿ ਜਾਣਾ; 2. ਸਿਰ ਚੜ੍ਹਨਾ

**ਚੱਕ,** ਪੁ. 1. ਚਾਕੀ, ਜੰਮਿਆ ਹੋਇਆ ਟੁਕੜਾ; 2. ਜ਼ਿਲਾ ਰਾਵਲਪਿੰਡੀ ਦਾ ਇਕ ਪਿੰਡ; 3. ਦੰਦਾਂ ਨਾਲ ਕੀਤਾ ਜ਼ਖਮ, ਦੰਦੀ

- ਚਕਲੀਆਂ ਬਣਾਉਣੀਆਂ, ਮੁਹਾ. ਪੇੜੇ ਬਣਾਉਣਾ ਜਾਂ ਪੇੜਿਆਂ ਨੂੰ ਚੌੜਾ ਕਰਨਾ
- ਚੱਕੀ ਬਾਹਾਂ ਕੱਪਣੀਆਂ ਮੁਹਾ. ਗੁੱਸੇ ਨਾਲ ਆਪਣੇ ਸਰੀਰ ਤੇ ਚੱਕ ਮਾਰਨਾ: " ਸਖਤ ਤਮਾਚੇ ਮੂੰਹ ਤੇ ਮਾਰਨੇ, ਚੱਕੀ ਬਾਹੀ ਕੱਪਣਾ" (ਸੈਫ)
- ਚੱਕੀ ਬਾਹਾਂ ਚੱਬਣਾ, ਮੁਹਾ. ਚੱਕੀ ਬਾਹਾਂ ਕੱਪਣਾ; ਜੁੰਬਸ਼ ਜੱਸੇ, ਜੋਸ਼ ਮਰਾਜ ਵਿਚ ਚੱਕੀ ਬਾਹਾਂ ਚਬਦਾ' (ਸੈਫ)
- ਚੱਕੈ ਨਾ ਚੱਕ, ਵਿ. ਸਖਤ ਜੰਮਿਆਂ ਹੋਇਆ (ਜਿਵੇਂ ਦਹੀਂ ਦਾ ਚੱਕ ਆਦਿ)

**ਚਕਾਂਧਾ,** ਪੁ. ਚਾਰ ਦਿਵਾਰੀ

**ਚੱਕੀ ਚੁੰਗ,** ਇ. ਵਿਆਹ ਤੋਂ ਪਹਿਲਾਂ ਦੀ ਇਕ ਰਸਮ ਜਿਸ ਅਨੁਸਾਰ ਚੱਕੀ ਵਿਚ (ਕਣਕ) ਗਾਲਾ ਪਾ ਕੇ ਪੀਠਾ ਜਾਂਦਾ ਹੈ ਅਤੇ ਸ਼ਕਰ ਵੰਡਦੇ ਹਨ ਭਾਵ ਵਿਆਹ ਆਰੰਭ ਹੋ ਜਾਂਦਾ ਹੈ

**ਚੱਕੀਰਾਹ,** ਪੁ. ਕਠਫੋੜਾ, ਹੁਦਹੁਦ, ਚਿੜੀ ਤਰਖਾਣ (ਪੰਛੀ), ਲੋਹੇ ਦਾ ਉਹ ਸੰਦ ਜਿਸ ਨਾਲ ਚੱਕੀ ਦੇ ਪੁੜ ਤੇਜ਼ ਕੀਤੇ ਜਾਂਦੇ ਹਨ

**ਚਗਲਣਾ,** ਕ੍ਰਿ. ਸਕ. ਚੱਬਣਾ, ਜੁਗਾਲੀ ਕਰਨੀ

- ਚਗਲਿਆ ਹੋਇਆ, ਵਿ. ਚੱਬਿਆ ਹੋਇਆ

**ਚੱਗਾ,** ਪੁ. ਦੰਦੀਆਂ ਝਕਾਉਣ ਦਾ ਭਾਵ

**ਚਘਣਾ, ਚਾਘਾਂ,** ਕ੍ਰਿ. ਸਕ. ਮੁਹਾ. ਦੰਦੀਆਂ ਝੁਕਾਉਣਾ, ਮੂੰਹ ਚਿੜਾਉਣਾ

- ਚਘੋਤੀਆਂ ਕਰਨਾ, ਮੁਹਾ. ਚਾਘਾਂ ਲਾਉਣਾ, ਦੰਦੀਆਂ ਝਕਾਉਣਾ, ਮੂੰਹ ਚਿੜਾਉਣਾ
- ਚਘੋਤੀਆਂ ਲਾਣੀਆਂ, ਮੁਹਾ. ਚਾਘਾਂ ਲਾਉਣਾ, ਦੰਦੀਆਂ ਝਕਾਉਣਾ,ਮੂੰਹ ਚਿੜਾਉਣਾ

**ਚੰਚਲ ਵੱਟਾ,** ਪੁ. ਕਰੜਾ ਗੋਲ ਪੱਥਰ

**ਚਚਲਾਟ,** ਪੁ. ਚੀਕ ਚਿਹਾੜਾ, ਚਿਚਲਾਹਟ

**ਚੱਜ,** ਪੁ. ਵੱਲ, ਢੰਗ,ਅਕਲ, ਸਮਝ, ਸ਼ਊਰ, ਜਾਚ

- ਚੱਜ ਕਰਨਾ, ਮੁਹਾ. ਰਸਮ ਰੀਤ ਪੂਰੀ ਕਰਨਾ, ਵਿਹਾਰ ਕਰਨਾ

**ਚਟਕ,** ਇ. ਪਟਾਕੇ ਦੀ ਆਵਾਜ਼

- ਵਹੁਟੀ ਤਿੰਨ ਕੰਮ ਸਵਾਰੇ, ਚਰਖਾ ਕੱਤੇ ਜੂੰਆਂ ਕਢੇ ਚਟੱਕ ਜੂੰਆਂ ਮਾਰੇ, ਅਖੌ. ਜਦੋਂ ਕਿਸੇ ਦੀ ਫੁਰਤੀ ਬਾਰੇ ਦਸਣਾ ਹੋਵੇ ਤਾਂ ਆਖਦੇ ਹਨ

**ਚਟਲਾਸ,** ਇ. 1. ਚਟਪਟਾ ਪਦਾਰਥ, ਚਾਟ; 2. ਆਦਤ

- ਚਟਲਾਸੀ, ਵਿ. ਖਾਣ ਪੀਣ ਵਾਲਾ ਵਿਅਕਤੀ, ਖਾਣ ਪੀਣ ਦਾ ਸ਼ੌਕੀਨ

**ਚੱਟਾ,** ਪੁ. ਇੱਟਾਂ ਦਾ ਚੱਟਾ

**ਚੱਟੀ,** ਇ. ਹਰਜ਼ਾਨਾ

- ਚੱਟੀ ਭਰਨੀ, ਮੁਹਾ. ਕਿਸੇ ਦੇ ਕੀਤੇ ਗਲਤ ਕੰਮ ਕਾਰਨ ਕਿਸੇ ਹੋਰ ਨੂੰ ਨੁਕਸਾਨ ਭਰਨਾ ਪੈਣਾ, ਕੀਮਤ ਤਾਰਨੀ
- ਨਾਨੀ ਖ਼ਸਮ ਕਰੇ ਤੇ ਦੋਹਤਾ ਚੱਟੀ ਭਰੇ, ਅਖੌ. ਜਦੋਂ ਕਸੂਰ ਕੋਈ ਕਰੇ ਤੇ ਹਰਜ਼ਾਨਾ ਹੋਰ ਕਿਸੇ ਨੂੰ ਭਰਨਾ ਪਵੇ ਤਾਂ ਕਹਿੰਦੇ ਹਨ

**ਚੱਟੂ,** ਪੁ. ਉਖੱਲ (ਪੱਥਰ ਜਾਂ ਲੱਕੜੀ ਦਾ)
- ਚੱਟੂ ਮੋਹਲਾ, ਪੁ. ਚੱਟੂ ਵੱਟਾ, ਉਖਲ ਤੇ ਲੱਕਤ ਦਾ ਕੁਟਣ ਵਾਲਾ ਮੋਹਲਾ (ਡੰਡਾ)
- ਚੱਟੂ ਵੱਟਾ, ਵਿ. ਪੁ. ਮੂਰਖ ਵਿਅਕਤੀ, ਪੱਥਰ
- ਚੱਟੂ ਖਰੇ, ਪੁ. (ਬ.ਵ.) ਤਖਤੀ ਤੇ ਲਿਖਣ ਵਾਲੇ ਅੱਖਰ ਜੋ ਪੈਂਸਲ ਨਾਲ ਲਿਖੇ ਜਾਂਦੇ ਹਨ ਅਤੇ ਬੱਚੇ ਉਨਾਂ ਉਤੇ ਲਿਖਦੇ ਹਨ, ਪੂਰਨੇ

**ਚੱਟੂਰੀ,** ਇ. ਗਲਨੀ (ਚਾਟੀ)

**ਚਟੋਕੇ ਨਾ ਪਟੋਲਾ, ਪੁੜ ਪੁੜ ਵਾਧੇ ਨੀ,** ਅਖੌ. ਜਦੋਂ ਕੋਈ ਦੂਜੇ ਤੋਂ ਵਧੇਰਾ ਬਦਲਾ ਲਵੇ ਤਾਂ ਕਹਿੰਦੇ ਹਨ

**ਚੱਡਾ,** ਇ. ਲੱਤ ਦੇ ਮਿਲਣ ਵਾਲੀ ਥਾਂ
- ਚੱਡਾ ਕੱਛੀ, ਇ. ਨਿੱਕੇ ਬੱਚੇ ਦੀ ਕੱਛੀ
- ਚੱਡੇ ਭੰਨਣੇ, ਮੁਹਾ. ਲੱਤਾਂ ਭੰਨਣੀਆਂ
- ਚੰਡ, ਚੰਦ ਇ. 1. ਚੀਸ ,ਦਰਦ; 2. ਚਪੇੜ, ਥੱਪੜ
- ਚੰਡੀ ਸ਼ੋੜਨਾ, ਚੰਡੀ ਛੋੜਨਾ, ਮੁਹਾ. ਚੰਡ ਛੱਡਣਾ, ਮਾਰਨਾ, ਕੁੱਟਣਾ
- ਚੰਡੂਰੀ, ਇ. ਚੂੰਡਾ, ਗੁੱਤ
- ਚੰਡੂਰੀ ਨੱਪਣਾ, ਮੁਹਾ. ਗੁੱਤ ਪੁੱਟਣਾ
- ਚੰਡੂਰੀ ਪੱਟੂ ਕੈ ਹੱਥੀਂ'ਚ ਦੇਣਾ, ਮੁਹਾ. ਚੂੰਡਾ ਪੁੱਟ ਕੇ ਹੱਥ ਵਿਚ ਦੇਣਾ

**ਚਣਾਖ,** ਪੁ. 1. ਮੱਕੜੀ ਦੇ ਜਾਲੇ ਦੀ ਪਤਲੀ ਤੰਦ ਜੋ ਅੱਖ ਵਿਚ ਪੈ ਕੇ ਅੱਖ ਨੂੰ ਲਾਲ ਕਰ ਦਿੰਦੀ ਹੈ; 2. ਇਸ ਤੰਦ ਦੇ ਕਾਰਨ ਆਈ ਅੱਖਾਂ ਵਿਚ ਲਾਲੀ (ਲਾ. ਕ੍ਰਿ. ਪੈਣਾ)

**ਚਤੰਨੀ,** ਇ. ਚੇਤੰਨਤਾ, ਜਾਗ੍ਰਤੀ, ਚੌਕਸੀ
- ਚਤੰਨੀ'ਚ ਹੋਣਾ ਮੁਹਾ. ਚੇਤੰਨ ਹੋਣਾ, ਸਾਵਧਾਨ ਹੋਣਾ

**ਚੱਤਾ,** ਪੁ. 1. ਖ਼ਰੂਦ, ਸ਼ੈਤਾਨੀ; 2. ਜ਼ਿਦ, ਹਠ: "ਅੰਦਰ ਤੱਤਾ, ਮੰਦਾ ਚੱਤਾ ਸਿਰ ਘੱਟਾ, ਮੂੰਹ ਪਾਣੀ" (ਸੈਫ਼)
- ਚੱਤਾ ਕਰਨਾ, ਮੁਹਾ. 1. ਖਰੂਦ ਕਰਨਾ, ਸ਼ੈਤਾਨੀ ਕਰਨਾ; 2. ਜ਼ਿਦ ਕਰਨਾ, ਹਠ ਕਰਨਾ
- ਚੱਤੇ ਚੜ੍ਹਨਾ, ਮੁਹਾ. ਜ਼ਿੱਦ ਕਰਨੀ, ਅੜੀ ਕਰਨਾ , ਹਠ ਕਰਨਾ
- ਚੱਤੇ ਚਾਹੜਨਾ, ਮੁਹਾ. ਭੁਏ ਕਰਨਾ

**ਚਤਿਰਮ੍ਹਾਂ** ਵਿ. ਚਤਰਾਪਣ, ਚਾਲਾਕੀ

**ਚੰਨਾ,** ਪੁ. ਮਕਾਨ ਦਾ ਪਿਛਵਾੜਾ

**ਚੱਪੜ ਚੱਪੜ,** ਇ. ਫਜ਼ੂਲ ਗੱਲਾਂ , ਬਕਵਾਸ
- ਚੱਪੜ ਚੱਪੜ ਕਰਨਾ, ਮੁਹਾ. ਬਹੁਤਾ ਬੋਲਣ ਦਾ ਭਾਵ

**ਚੱਪੀ,** ਇ. ਬਾਹਰ ਵੱਲ ਖਿਲਰੇ ਹੋਏ ਸਿੰਗਾ ਵਾਲੀ ਮਹਿੰ

**ਚਪੁਨੇ,** ਪੁ. ਖੇਤਰੀ ਦੀ ਰਸਮ

**ਚਫੜ,** ਪੁ. ਚੌਕੜਾ, ਪਲੱਥਾ
- ਚਫੱੜ ਮਾਰਨਾ, ਮੁਹਾ. ਚੌਕੜਾ ਮਾਰ ਕੇ ਬੈਠਣਾ, ਪਲੱਥਾ ਮਾਰ ਕੇ ਬੈਠਣਾ

**ਚਫੜਾ,** ਵਿ. ਚਪਟਾ, ਚੌੜਾ
- ਚਫੜਾ ਚੈੜਾ, ਵਿ. ਚਪਟਾ ਚੌੜਾ, ਖੁੱਲਾ-ਡੁੱਲਾ

**ਚੰਬਾ,** ਪੁ. ਬੱਗਾ, ਫੁਲਬਹਿਰੀ

**ਚਬਾਖੀਂ,** ਇ. ਉਲੂ

**ਚੰਬਾੜੀ,** ਇ. ਛਵਾੜੀ, ਚੁਆੜੀ, ਕੋਈ ਤਿੰਨ ਕੁ ਗਜ ਦਾ ਮੋਟਾ ਸਾਰਾ ਲੰਬਾ ਬਾਂਸ ਜਿਸ ਨਾਲ ਭਾਰੀਆਂ ਛੱਟਾਂ ਨੂੰ ਪਸ਼ੂਆਂ ਤੇ ਲੱਦਿਆ ਜਾਂਦਾ ਹੈ

**ਚੰਬੋੜਾ ਹੁੱਕਾ,** ਪੁ. ਉਹ ਹੁੱਕਾ ਜਿਸ ਦਾ ਪਾਣੀ ਪਾਉਣ ਵਾਲਾ ਹੇਠਲਾ ਹਿੱਸਾ ਚਮੜੇ ਦਾ ਹੋਵੇ

**ਚੰਬੋੜੂ ਪਲਤਾ,** ਪੁ. ਚਿਮੜਨ ਵਾਲਾ ਫਾਹਿਆ

**ਚਮਚੜਿਕ,** ਇ. ਚਾਮਚੜਿੱਕ

**ਚੰਮ,** ਪੁ. ਖਲੜੀ, ਚਮੜਾ
- ਚੰਮ ਪਟੀ ਦੇਣਾ, (ਮਾਰ ਮਾਰ ਕੇ) ਮੁਹਾ. ਚੰਮ ਉਧੇੜਨਾ, ਬਹੁਤ ਜ਼ਿਆਦਾ ਮਾਰਨਾ.
- ਚਮਣਾ, ਕ੍ਰਿ. ਅਕ. ਝਮਣਾ

**ਚਮੜਿੰਤੂ,** ਵਿ. ਚੰਬੜਿਆ ਰਹਿਣ ਵਾਲਾ, ਚੰਬੜਨ ਵਾਲਾ

**ਚਮਾਟਾ,** ਪੁ. ਚਮੋਟਾ,

**ਚਮਾੜੀ,** ਇ. ਚੰਬਾੜੀ, ਚੁਆੜੀ

**ਚਮੁੱਟਣਾ,** ਕ੍ਰਿ. ਅਕ. ਚਿਮਟਣਾ, ਚੰਬੜਨਾ

**ਚਮੋੜਾ ਹੁੱਕਾ,** ਪੁ. ਚੰਬੋੜਾ ਹੁੱਕਾ

**ਚਰਗ,** ਇ. ਗਿੱਦ , ਗਿਰਝ (ਮਾਸ ਖਾਣ ਵਾਲੀ)

**ਚਰਾਂਗਲੀ,** ਇ. ਇਕ ਕਿਸਮ ਦੀ ਸਬਜ਼ੀ (ਕਰੇਲੇ ਆਦਿ ਜਿਹੀ)

**ਚਰ੍ਹਾਟੂ,** ਪੁ. ਚੀਲ ਦੇ ਰੁੱਖ ਦਾ ਇਕ ਫਲ

**ਚਰਾਨੀ (ਪਸ਼ੌ),** ਇ. ਚੁਆਨੀ, ਚਾਰ ਆਨੇ ਦਾ ਸਿੱਕਾ

**ਚਲਊਂ ਚਲਊਂ ਕਰਨਾ,** ਮੁਹਾ. ਚਊਂ ਚਊਂ ਕਰਨਾ

**ਚਲੁੰਗਣਾ, ਚਲੁੱਙਣਾ,** ਕ੍ਰਿ. ਸਕ. ਕਲੁੰਜਣਾ, ਬੁਕਾਂ ਨਾਲ ਪਾਣੀ ਚੁੱਕ ਕੇ ਸੁਟਣਾ ਤੇ ਥਾਂ ਸਾਫ ਕਰਨੀ

**ਚਲੂਟੀ,** ਇ. ਚੁੱਲੀ, ਕੁਰਲੀ

**ਚਲੂਣਾ,** ਪੁ. ਕੀੜਾ, ਚਮੂਣਾ

- ਚਲੂਣੇ ਪੈਣਾ, ਮੁਹਾ. ਪੇਟ ਵਿਚ ਕੀੜੇ ਪੈ ਜਾਣੇ

- ਚਲੂਣੇ ਲੜਨੇ, ਮੁਹਾ. ਢੂਹ ਵਿਚ ਖਾਰਸ਼ ਹੋਣੀ (ਕੀੜੇ ਲੜਨੇ)

ਚਲੂਨਾ, ਵਿ. ਗੂੜ੍ਹਾ ਲਾਲ ਰੰਗ

ਚਵਲ, ਵਿ. ਭੈੜਾ, ਨਿਕੰਮਾ, ਘਟੀਆ

ਚਵਾਂਗ, ਪੁ. ਚਾਰ ਦਾ ਅੰਕ, ਚਾਰ

ਚਵਾਣਾ, ਚਵਾਲਣਾ, ਕ੍ਰਿ. ਪ੍ਰੇ. ਚੁਕਾਉਣਾ

ਚਵ੍ਹੀਂ ਵਿ. ਚਾਰ

ਚਵ੍ਹੀਂ ਚੁਕੀ ਅੱਗ ਲੱਗ ਜਾਣੀ, ਮੁਹਾ. ਚਹੁੰ ਚੁਕੀਂ ਅੱਗ ਲੱਗਣਾ, ਚਾਰੇ ਪਾਸੇ ਅੱਗ ਲਗ ਜਾਣਾ

ਚੜ, ਇ. 1. ਖਟਮਲ, ਮਾਂਗਣੂੰ; 2. ਹਬੂਆ, ਬਲਾ, ਡਰਾਵਾ

ਚੜ੍ਹਨਾ, ਪੁ. ਚੜ੍ਹਦਾ, (ਪੂਰਬ); ਕ੍ਰਿ. ਸਕ. ਪਾਰ ਕਰਨਾ (ਹੋਣਾ) (ਨਦੀ ਆਦਿ ਦਾ)

- ਚੜ੍ਹਿਆ ਪੜ੍ਹਿਆ, ਵਿ. ਜਿਸ ਨੂੰ ਵਹਿਮ ਦੀ ਕੋਈ ਕਸਰ ਹੋਵੇ ਜਾਂ ਜਿਸੇ ਤੇ ਵਹਿਮ ਦਾ ਅਸਰ ਹੋਇਆ ਹੋਵੇ

- ਚੜੀ ਪਿੜੀ ਕੇ ਅੱਛਣਾ (ਆਵਣਾ), ਚੜ੍ਹੀ ਪਿੜੀ ਕੇ ਆਈ ਜਾਣਾ, ਮੁਹਾ. ਚੜ੍ਹ ਪੀੜੇ ਕੇ ਆਉਣਾ, ਪੂਰੀ ਤਰ੍ਹਾਂ ਤਿਆਰ ਹੋ ਕੇ ਆਉਣਾ

- ਚੜ੍ਹੇ ਥੀਂ ਚੜ੍ਹੰਦਾ, ਵਿ. ਚੜ੍ਹੋ, ਚੜ੍ਹੰਦਾ, ਜਾਬਰ, ਬਲਵਾਨ

- ਚੜ੍ਹੇ ਤੀਂ ਚੜੰਦੀ ਕਰਨੀ, ਮੁਹਾ. ਬਲਦੀ ਤੇ ਤੇਲ ਪਾਉਣਾ

ਚਾਉਂ ਪੁ. ਝਾਉਂ

ਚਾਉਂਜਾਣਾ ਕ੍ਰਿ. ਅਕ. ਸੁੱਕ ਜਾਣਾ, ਮੁਰਝਾ ਜਾਣਾ

ਚਾਈਂ ਚਵਾਈਂ, ਇ. ਚੁਕੀ ਚੁਕਾਈ, ਉਕਸਾਹਟ, ਸ਼ਹਿ

ਚਾਹ, ਪੁ. ਪਾਣੀ ਦਾ ਇਕ ਪੰਛੀ ਜਿਸ ਦਾ ਸ਼ਿਕਾਰ ਕੀਤਾ ਜਾਂਦਾ ਹੈ

ਚਾਹਟਾ, ਵਿ. ਉਚਾਹਟਾ, ਜ਼ਿੱਦ ਕਰਨ ਵਾਲਾ, ਜ਼ਿੱਦੀ

ਚਾਹਮਨਾ, ਕ੍ਰਿ. ਅਕ. ਮਸਤੀ ਕਰਨੀ. ਚਾਮ੍ਹਲਣਾ

ਚਾਹਲ, ਇ. ਬੁਰੀ ਆਦਤ

- ਚਾਹਲ ਕਰਨੀ, ਕ੍ਰਿ. ਸਕ. ਹੱਥ ਜਾਂ ਪੈਰ ਹਿਲਾਈ ਜਾਣਾ

ਚਾਖੜੀ, ਇ. ਮਧਾਣੀ ਦਾ ਕੁੜ

ਚਾਂਜਾ, ਵਿ. ਚਾਲਾਕ, ਹੁਸ਼ਿਆਰ, ਚਤੁਰ

ਚਾਣਾ, ਕ੍ਰਿ. ਸਕ. ਚੁੱਕਣਾ, ਉਠਾਉਣਾ

- ਚਾਣਾ ਚਵਾਣਾ, ਕ੍ਰਿ. ਸਕ. ਚੁੱਕਣਾ ਚੁਕਾਉਣਾ, ਉਕਸਾਉਣਾ, ਭੜਕਾਉਣਾ

ਚਾਦਰ, ਇ. ਕਪੜੇ ਦਾ ਲੰਮਾ ਟੁਕੜਾ ਜੋ ਬਿਸਤਰੇ ਤੇ ਵਿਛਾਇਆ ਜਾਂਦਾ ਹੈ ਜਾਂ ਉਪਰ ਲਿਆ ਜਾਂਦਾ ਹੈ

- ਚਾਦਰੇ ਬਾਹਣਾ, ਮੁਹਾ. ਚਾਦਰ ਪਾਉਣਾ, ਕਰੇਵਾ ਕਰਨਾ

ਚਾਨਣ, ਪੁ. ਰੌਸ਼ਨੀ, ਪ੍ਰਕਾਸ਼

- ਚਾਨਣ ਚਰਾਖ ਹੋਈ ਜਾਣਾ, ਚਾਨਣ ਚਰਾਗ ਹੋਣਾ ਮੁਹਾ. 1. ਚਾਨਣ ਚਰਾਗ ਹੋਣਾ, ਦਿਨ ਚੜ੍ਹ ਜਾਣਾ; 2. ਦੀਵੇ ਦੀ ਤਰ੍ਹਾਂ ਰੌਸ਼ਨੀ ਦੇਣੀ

- ਚਾਨਣਾ ਚੜਿੱਕ, ਪੁ. ਚਿੱਟਾ ਚਾਨਣਾ, ਦੁੱਧ ਚਿੱਟੀ ਚਾਨਣੀ

ਚਾਪ, ਇ. ਦਬਾਉ, ਦਾਬਾ

- ਚਾਪਣਾ, ਕ੍ਰਿ. ਸਕ. ਚੱਬਣਾ, ਦਬਾਉ ਪਾਉਣਾ

ਚਾਪਤ, ਚਾਫਤ, ਇ. ਉਚਾਪਤ, ਦੁਕਾਨਦਾਰ ਕੋਲੋਂ ਉਧਾਰ ਲਿਆ ਸੌਦਾ

ਚਾਮ ਚਿੱਠ, ਇ. ਚਾਮਚੜਿੱਕ

ਚਾਰ, ਵਿ. ਇਕ ਅਤੇ ਤਿੰਨ, 4

- ਚਾਰ ਚਿਸ਼ਮਾਂ, ਵਿ. ਐਨਕਾਂ ਲਾਉਣ ਵਾਲਾ

- ਚਾਰ ਚੁੱਕੇ ਵੱਧ ਹੋਣਾ, ਮੁਹਾ. ਚਾਰ ਰੱਤੀਆਂ ਵੱਧ ਹੋਣਾ, ਚਾਲਾਕ ਤੋਂ ਵੱਧ ਚਾਲਾਕ ਹੋਣਾ

- ਚਾਰੇ ਕਜ਼ਾ, ਕ੍ਰਿ. ਵਿ. ਕਾਰੇ ਕਜ਼ਾ

- ਚਾਰੇ ਬੰਦ ਛੁੱਟੀ ਜਾਣੇ, ਚਾਰੇ ਬੰਦ ਛੁੜਕੀ ਜਾਣੇ, ਮੁਹਾ. ਬੰਦ ਬੰਦ ਛੁਟ ਜਾਣਾ, (ਬਹੁਤ ਬਿਮਾਰ ਹੋਣਾ) ਉਲਟੀਆਂ ਦਸਤ ਆਦਿ ਸ਼ੁਰੂ ਹੋ ਜਾਣਾ

- ਚਾਰੇ ਬਾਰੇ, ਕ੍ਰਿ. ਵਿ. ਚਾਰੇ ਬੰਨੇ, ਚਾਰੇ ਪਾਸੇ

ਚਾਰਾ, ਪੁ. ਗੰਜੀ ਚਾਰੇ ਦੀ ਖੇਡ ਵਿਚ ਸਿੱਧੀਆਂ ਚਾਰ ਕੌਡਾਂ ਦਾ ਸਮੂਹ ਜਿਸ ਨੂੰ ਚਾਰ ਦਾਣੇ ਵੀ ਕਹਿੰਦੇ ਹਨ

ਚਾਲ, ਪੁ. ਛੱਤ ਦੇ ਦੋਹਾਂ ਸ਼ਤੀਰਾਂ ਦੇ ਵਿਚਕਾਰ ਦਾ ਇਕ ਹਿੱਸਾ, ਖਣ,

- ਚਾਲ ਮਾਰੀ, ਇ. ਚਾਂਦ ਮਾਰੀ

ਚਾਵਤ, ਇ. ਚਾਪਤ, ਉਧਾਰ-ਖਾਤਾ

ਚਾਵਥਾ, ਪੁ. ਗਿਣਤੀ ਦਾ ਦਿਨ (ਚੌਥਾ)

ਚਾਵੜ, ਇ. 1. ਚੌੜ (ਲਾ. ਕ੍ਰਿ. ਦੱਸਣੀ) ; 2. ਨਖਰਾ, ਸ਼ੌਕੀਨੀ: "ਕਰ ਲੈ ਚਾਵੜ ਚਾਰ ਦਿਹਾੜੇ" (ਬੁੱਲ੍ਹਾ ਸ਼ਾਹ)

- ਚਾਵੜਾਂ ਸੜਿਆ, ਵਿ. ਚੌੜਾਂ ਸੜਿਆ, ਸ਼ੌਕੀਨੀ ਸੜਿਆ, ਸ਼ੌਕੀਨ

- ਚਾਵੜਾਂ ਸਾੜਨੀਆਂ, ਚਾਵੜਾਂ ਕਰਨੀਆਂ, ਮੁਹਾ. ਚੌੜਾਂ ਸਾੜਨੀਆਂ, ਸ਼ੌਕੀਨੀ ਦਾ ਬਹੁਤ ਵਿਖਾਲਾ ਕਰਨਾ

- ਚਾਵਾਂ, ਵਿ. ਚੁੱਕਵਾਂ, ਚੁੱਕੇ ਜਾਣ ਵਾਲਾ, ਕ੍ਰਿ. ਸਕ. ਚੁਕਣਾ (ਉਠਾਉਣਾ)
- ਚਾਵਾਂ ਚੁਲ੍ਹਾ, ਪੁ. 1. ਚੁਕਵਾਂ ਚੁਲ੍ਹਾ (ਫਿਰਵਾਂ ਚੁਲ੍ਹਾ); 2. ਉਹ ਆਦਮੀ ਜੋ ਜਲਦੀ ਹੀ ਆਪਣੀ ਗੱਲ ਤੋਂ ਫਿਰ ਜਾਵੇ

**ਚਾੜਨਾ,** ਕ੍ਰਿ. ਸਕ. ਚਾੜ੍ਹਨਾ (ਰਿੰਨਣਾ)

**ਚਿਹਣਾ,** ਕ੍ਰਿ. ਸਕ. ਚਿੱਥਣਾ, ਫਿਹਣਾ, ਮਸਲਣਾ

**ਚਿਹਰੇ, ਚਹਿਰੇ,** ਪੁ. (ਬ.ਵ.) ਮਰੋੜ, ਦਸਤ
- ਚਿਹਰੇ ਲੱਗਣੇ ਮੁਹਾ. ਪੇਚਸ ਲਗ ਜਾਣੇ

**ਚਿਹਾਣੀ,** ਇ. ਝਾਣੀ, ਚਿਤਾ, ਚਿਖਾ
- ਚਿਹਾਣੀ ਬਲਿਆ, ਵਿ. ਮਰਨੇ ਜੋਗਾ, ਇਕ ਗਾਲ੍ਹ

**ਚਿੱਕਣਾ (ਲਹਿੰ.)** ਕ੍ਰਿ. ਸਕ. ਦੁਰਕਾਰਨਾ: "ਆਣ ਢੱਠੇ ਤੇਰੇ ਉਤੇ ਕਿਉਂ ਖਾਲੀ ਮੁੜ ਚਿਕਦਾ" (ਸੈਫ਼)

**ਚਿੱਕੜ ਚੱਭੜ,** ਪੁ. ਚਿੱਕੜ, ਖੋਭਾ

**ਚਿੱਕੜ ਚਿੱਭੜ,**

**ਚਿੱਕੜ ਖੁਬੜ,**

**ਚਿੱਕੜੀ,** ਇ. ਘਿਉ ਵਿਚ ਗੁੰਨ ਕੇ ਪਕਾਈ ਰੋਟੀ
- ਚਿਕੜੀਆਂ ਖਵਾਣੀਆਂ, ਮੁਹਾ. ਬਹੁਤ ਖਾਤਰ ਕਰਨੀ, ਸਤਿਕਾਰ ਕਰਨਾ

**ਚਿੱਘਾ,** ਪੁ. ਦੰਦੀਆਂ ਝਕਾਉਣ ਦਾ ਭਾਵ (ਲਾ. ਕ੍ਰਿ. ਲਾਣਾ)

**ਝਿਘਾਣਾ,** ਕ੍ਰਿ. ਸਕ. ਦੰਦੀਆਂ ਚਿੜਾਉਣਾ

**ਚਿਟਕ,** ਪੁ. ਚਾਨਣ, ਰੌਸ਼ਨੀ

**ਚਿਟਕਾ,** ਪੁ. ਚਿਟਕ, ਖ਼ੁ, ਵਾਦੀ

**ਚਿੱਟ ਚਟੋਲ,** ਵਿ. ਬਹੁਤ ਚਿੱਟਾ
- ਚਿਟ ਚਟੋਲ ਹੋਣੀ, ਮੁਹਾ. ਬਹੁਤ ਰੋਸ਼ਨੀ ਹੋਣੀ, ਬਹੁਤ ਚਾਨਣ ਹੋਣਾ
- ਚਿੱਟਾ ਖੰਬੂਰ, ਚਿੱਟਾ ਖਮੂਰ, ਵਿ. ਚਿੱਟਾ ਖੰਡ, ਬਹੁਤ ਜ਼ਿਆਦਾ ਸਫ਼ੈਦ

**ਚਿਟਿਆਈ,** ਇ. ਚਿਟਾਪਣ, ਚਟਿਆਈ, ਸਫੈਦੀ

**ਚਿਟਿਆਪੜ,** ਇ. ਚਿੱਟਾਪਣ, ਸਫ਼ੈਦੀ

**ਚਿੱਠੀ,** ਇ. ਕਿਸਮਤ ਦਾ ਲਿਖਿਆ, ਕਿਸਮਤ, ਭਾਗ, ਤਕਦੀਰ: "ਅੱਗ ਲੱਗੀ ਤਨ ਬਦਨ ਮੇਰੇ ਨੂੰ, ਉਹ ਮਿਲਿਆ ਜੋ ਚਿੱਠੀ (ਸੈਫ਼)
- ਚਿੱਠੀ ਸੜਨੀ, ਮੁਹਾ. ਕਿਸਮਤ ਸੜ ਜਾਣਾ,ਨਸੀਬ ਚੰਗੇ ਨਾ ਹੋਣਾ
- ਚਿੱਠੀ ਕਰਨੀ, ਮੁਹਾ. ਕਿਸਮਤ ਜਾਂ ਭਾਗਾਂ ਵਿਚ ਲਿਖਿਆ ਹੋਣਾ: "ਦਾਣੇ ਕੱਢ ਅਨਾਰੋਂ ਖਾਂਦੇ, ਜੇ ਕਰਦਾ ਰੱਬ ਚਿੱਠੀ" (ਸੈਫ਼)

**ਚਿੱਡੀ,** ਇ. 1. ਚਿੱਦਾ, ਬੰਟਾ; 2. ਠਿਪਰੀ
- ਚਿੱਡੀ ਟਾਪਾ, ਪੁ. ਚਿੱਦੀ ਟਾਪਾ, ਬੱਚਿਆਂ ਦੀ ਇਕ ਖੇਡ, ਪੀਚੋ ਬੱਕਰੀ

**ਚਿਣਗ,** ਪੁ. ਛੋਟਾ ਜਿਹਾ ਬਟੇਰਾ

**ਚਿਣਗੀ,** ਵਿ. ਪਤਲਾ, ਨਾਜ਼ਕ
- ਚਿਣਗੀ ਬਟੇਰਾ, ਪੁ. ਬਟੇਰੇ ਦੀ ਕਿਸਮ

**ਚਿਣੌਮ,** ਵਿ. ਚੋਣਵਾਂ, ਚੁਣਵਾਂ

**ਚਿੱਤ,** ਪੁ. ਮਨ, ਜੀਅ
- ਚਿੱਤ ਚਾਣਾ, ਮੁਹਾ. ਚਿੱਤ ਚੁੱਕਣਾ: "ਕੀ ਕੁੱਝ ਗੱਲ ਸੱਜਣ ਦਿਲ ਬੈਠੀ, ਚਿੱਤ ਮੇਰੇ ਥੀਂ ਚਾਇਆ" (ਸੈਫ਼)

**ਚਿਤੰਨੀ,** ਇ. ਚਤੰਨੀ, ਹੋਸ਼, ਸੋਝੀ
- ਚਿਤੰਨੀ ਵਿਚ ਹੋਣਾ, ਮੁਹਾ. ਹੋਸ਼ ਵਿਚ ਹੋਣਾ

**ਚਿਤਰੰਮਾ,** ਵਿ. ਚਿਤ੍ਰਾ, ਦਾਗਲ

**ਚਿਤਵਣਾ,** ਕ੍ਰਿ. ਅਕ. ਚਿੱਤਣਾ, ਮਨ ਵਿਚ ਧਿਆਨ ਕਰਨਾ

**ਚਿਤੇਣਾ,** ਕ੍ਰਿ. ਸਕ. ਯਾਦ ਕਰਾਉਣਾ, ਚੇਤੇ ਕਰਾਉਣਾ, (ਕਿਸੇ ਨੂੰ) ਸੁਣਾ ਕੇ ਆਖਣਾ

**ਚਿੱਦਾ,** ਪੁ. ਬੰਟਾ, ਗੋਲ ਠੀਪਰੀ
- ਚਿੱਦੀ ਟੱਪਾ, ਪੁ. ਚਿੱਡੀ-ਟਾਪਾ, ਬੱਚਿਆਂ ਦੀ ਇਕ ਖੇਡ
- ਚਿੱਧੜ,ਚਿੱਧੜ ਮਿਧੜ, ਪੁ. ਚਿੱਧ ਮਿੱਧ, ਘਿਚ ਮਿਚ, ਵਿ. ਚਿਥਿਆ ਮਿਥਿਆ ਹੋਇਆ

**ਚਿੱਬ** ਪੁ. ਵਿੰਗਾ, ਟੇਢ
- ਚਿੱਬ ਖੜਿਬਾ, ਵਿ. ਟੇਡਾ-ਮੇਢਾ,ਵਿੰਗਾ-ਟੇਡਾ

**ਚਿੱਬੜ, ਚਿਬੜੀ,** ਪੁ. ਰੇਂਡ (ਨਿੱਕੇ ਖਰਬੂਜ਼ੇ ਦੀ ਇਕ ਕਿਸਮ, ਖਖੜੀ)

**ਚਿਮਨੀ,** ਇ. ਟੀਨ ਦਾ ਦੀਵਾ

**ਚਿਮਲਣਾ,** ਕ੍ਰਿ. ਅਕ. 1. ਚਿਪ ਚਿਪ ਕਰਨਾ; 2. ਚਿੰਬੜਨਾ

**ਚਿਮਲਾ,** ਵਿ. ਚਿਪਕ ਜਾਣ ਵਾਲਾ, ਜੁੜਜਾਣ ਵਾਲਾ
- ਚਿਮਲਾ ਚਿਮਲਿਅਟ, ਵਿ. ਬਹੁਤ ਚਿਮਲਾ

**ਚਿਰਕੇਰ,** ਇ. ਚਿਰਕ, (ਬਹੁਤ ਸਮਾਂ) ਦੇਰ
- ਚਿਰਕੇਰਾ, ਵਿ. ਚਿਰਾਕਾਂ, ਚਿਰਕਾ: ਕ੍ਰਿ. ਵਿ. ਜਰਾ ਅਵੇਰ ਨਾਲ
- ਚਿਰੋ ਵਿਹਲ ਹੋਣੀ, ਮੁਹਾ. ਕੋਈ ਮੁਸੀਬਤ ਆ ਪੈਣੀ
- ਚਿਰੋ ਵਿਹਲ ਕਰਨੀ, ਮੁਹਾ. ਅਗਦੂੰ ਮੁਸੀਬਤ ਪਾ ਦੇਣੀ, ਸਮੇਂ ਤੋਂ ਪਹਿਲਾ ਹੀ ਕੰਮ ਵਿਗਾੜ ਦੇਣਾ

**ਚਿਰੜ ਘੁਗੂ,** ਵਿ. ਪੁ. ਉਲੂ ਦਾ ਬੱਚਾ (ਪੱਠਾ), ਬਹੁਤ ਨਿੱਕਾ

**ਚਿਲ,** ਇ. ਮਿੱਟੀ ਦੀ ਮੋਟੀ ਸਿਲ ਜੋ ਛੱਪੜ ਸੁਕਣ ਤੇ ਫੁੱਟ ਪੈ ਕੇ ਬਣਦੀ ਹੈ
**ਚਿਲਕਾਰਾ,** ਪੁ. ਚਾਨਣ ਦੀ ਲਿਸ਼ਕ, ਚਿਲਕੋਰ
**ਚਿਲਣਾ ਚਹਿਣਾ,** ਕ੍ਰਿ. ਸਕ. ਪੈਰਾਂ ਦੇ ਥੱਲੇ ਮਿਧ ਦੇਣਾ
**ਚਿੱਲੀ,** ਇ. ਤੂੰਗੜ-ਭਾਰ (ਤੂੜੀ ਆਦਿ ਦਾ) ਰੱਸੀਆਂ ਦਾ ਇਕ ਜਾਲ ਜਿਸ ਵਿਚ ਤੂੜੀ ਆਦਿ ਬੰਨ੍ਹੀ ਜਾਂਦੀ ਹੈ
**ਚਿੜ,** ਇ. ਜ਼ਿੱਦ, ਅੜੀ
- ਚਿੜ ਕਰਨੀ, ਕ੍ਰਿ. ਸਕ. ਜ਼ਿੱਦ ਕਰਨੀ, ਅੜੀ ਕਰਨਾ
**ਚੀਸਤ,** ਇ. ਪਹੇਲੀ, ਬੁਝਾਰਤ, ਅੜਾਉਂਣੀ
- ਚੀਸਤਾਂ ਕੱਢਣੀਆਂ (ਕਰਨੀਆਂ), ਸਾੜਨੀਆਂ, ਮੁਹਾ. ਨੁਕਤਾ ਚੀਨੀ ਕਰਨੀ, ਨੁਕਸ ਛਾਂਟਣੇ
- ਚੀਸਤੀ, ਵਿ. ਘਚੋਲੀ, ਕੁੰਨਾ ਕੱਢਣ ਵਾਲਾ
**ਚੀਹਕਣਾ,** ਵਿ. ਚੀਕਣਾ, ਚਿਕਨਾ
**ਚੀਹਕਣੀ,** ਇ. 1. ਕਿੱਕਲੀ; 2. ਚੀਕਣ ਵਾਲੀ, ਲੇਸਦਾਰ ਚੀਜ਼, ਚੀਕਣੀ
**ਚੀਕੂ (ਲਹਿੰ.)** ਪੁ. ਉਬੱਟਣ, ਵੱਟਣਾ
**ਚੀਚਕਾ,** ਪੁ. ਘਸ. (ਸਾਬਣ ਦਾ) ਵਿ. ਨਿੱਕਾ, ਛੋਟਾ, ਟੋਟਾ
**ਚੀਚੀ,** ਇ. ਹੱਥ ਜਾਂ ਪੈਰ ਦੀ ਸਭ ਤੋਂ ਛੋਟੀ ਉਂਗਲ
- ਚੀਚੀ ਨਾਂ ਕਾਂ ਬਣਾਉਣਾ, ਚੀਚੀ ਨਾ ਪਹਾੜ ਬਣਾਉਣਾ, ਮੁਹਾ. ਕਾਂਵਾਂ (ਖੰਭਾ) ਦੀਆਂ ਡਾਰਾਂ ਬਣਾਉਣਾ: "ਚੀਚੀ ਦਾ ਕਾਂ ਬਣਾਵਣ, ਹੱਥੋਂ ਕੁਝ ਜਿਆਦੀ" (ਸੈਫ਼), ਜਦੋਂ ਨਿੱਕੀ ਜਿਹੀ ਗੱਲ ਨੂੰ ਵੱਡੀ ਬਣਾ ਕੇ ਦਸਿਆ ਜਾਵੇ ਤਾਂ ਕਹਿੰਦੇ ਹਨ
**ਚੀਜ਼ ਬਲੀਖਾ,** ਵਿ. ਬਹੁਤ ਪਤਲੇ ਸਰੀਰ ਵਾਲਾ, ਸੁਕੜਾ
**ਚੀਜ਼ਾਂ,** ਵਿ. ਪਤਲਾ, ਕਮਜ਼ੋਰ
**ਚੀਜ਼ੋ,** ਇ. 1. ਅੱਡੀ-ਟਾਪਾ, ਸਟਾਪੂ; 2. ਇਸ਼ ਖੇਲ ਵਿਚ ਸਭ ਤੋਂ ਛੋਟਾ ਖਾਨਾ
**ਚੀਰਮ,** ਇ. ਸਿਰ ਦੀ ਚੀਰ
**ਚੀਲਾਂ, ਚੀੜਾ, ਚੀਰ, ਚੀਰਾ,** ਪੁ. 1. ਚੀਰਾ (ਦੁਪੱਟਾ), ਪੱਲਾ; 2. ਕਪੜਾ
**ਚੁਆਣਾ, ਚੁਆਲਣਾ, ਚੁਵਾਣਾ,** ਕ੍ਰਿ. ਸਕ. ਚੁਕਾਉਣਾ, ਉਠਵਾਉਣਾ
**ਚੁਸਕਣਾ,** ਕ੍ਰਿ. ਅਕ. ਕੁਸਕਣਾ
**ਚੁਹਕ,** ਇ. ਚੁੱਕ, ਉਕਸਾਹਟ
- ਚੁਹਕਾਂ ਦੇਣੀਆਂ, ਮੁਹਾ. ਚੁੱਕਾਂ ਦੇਣੀਆਂ, ਉਕਸਾਉਣਾ
- ਚੁਹੱਕਲੀ, ਇ. ਚਕਲੀ
**ਚੁਹਾ, ਚੁਆਹ** ਪੁ. ਦਾਣੇ ਆਦਿ ਮਿਣਨ ਦਾ ਇਕ ਨਾਪ, ਦੜੋਪਾ

**ਚੁਕਾ,** ਪੁ. 1. ਚੁਟਕੀ, ਲੱਪ; 2. ਚੁੰਗ, ਚੁੰਗਾ; 3. ਡੰਡਾ ਜਿਸ ਦੇ ਅੱਗੇ ਪਤਲਾ ਜਿਹਾ ਕਿਲ ਲਗਾ ਹੁੰਦਾ ਹੈ, ਆਰ, ਪੈਣੀ
- ਚੁਕਾ ਕੁ, ਕ੍ਰਿ. ਵਿ. ਚੁਟਕੀ ਭਰ, ਥੋੜ੍ਹੀ ਜਿੰਨੀ ਚੀਜ਼
- ਚੁਕਾ ਦੇਣਾ, ਮੁਹਾ. ਆਰਾਂ ਚੋਭਣੀਆਂ, ਡੰਡੇ ਦਾ ਚੁਕਾ ਚੋਭਣਾ
**ਚੁਕਾਵਾਂ,** ਵਿ. ਚੁੱਕਵਾਂ
**ਚੁੱਕੀ,** ਇ. ਚੌਕੀ (ਤਾਸ਼ ਦੀ)
**ਚੁਖ,** ਇ. ਬੋਟੀ; ਵਿ. ਥੋੜ੍ਹੀ, ਜ਼ਰਾ ਕੁ
**ਚੁਖੇਰਾ,** ਵਿ. ਚੋਖਾ, ਜ਼ਿਆਦਾ, ਵਧੇਰਾ
**ਚੁੰਗ,** ਇ. ਥੋੜ੍ਹੇ ਦਾਣਿਆਂ ਦੀ ਭਰੀ ਹੋਈ ਚੋਲੀ ਜਾਂ ਕੌਲੀ, ਚੋਂਗ, ਚੌਂਗ, ਚਰਾਂਗਲੀ
**ਚੁੱਚ,** ਇ. ਚੋਜ
**ਚੁੱਚ ਕੱਢਣੀ,** ਮੁਹਾ. ਬਣਨਾ-ਠਣਨਾ, ਬਣਨਾ-ਸੰਵਰਨਾ
**ਚੁੰਜ,** ਇ. ਨੋਕ
- ਚੁੰਜ ਕਢਣੀ, ਮੁਹਾ. ਪੱਗ ਦੀ ਚੁੰਜ ਕੱਢ ਕੇ ਬੰਨ੍ਹਣਾ, (ਠਣਨਾ, ਸ਼ੌਕੀਨੀ)
**ਚੁੱਟ,** ਇ. ਕੁੱਟ, ਮਾਰ (ਪਵਾਣੀ, ਪੈਣੀ)
**ਚੁੱਡ,** ਇ. ਚੁੱਤ
**ਚੁੰਡ,** ਇ. ਕੋਣਾ, ਨੁੱਕਰ
**ਚੁਣਕੋਣਾ,** ਪੁ. ਚੁਣਨ ਦਾ ਅਧਿਕਾਰ, ਚੁਣਨ ਵਿਚ ਪਹਿਲ ਕਰਨ ਦਾ ਹੱਕ
**ਚੁਣਨਾ, ਚੁਣਨੀ,** ਕ੍ਰਿ. ਸਕ. ਲੱਗਣਾ (ਦਵਾਈ ਆਦਿ ਦਾ) ਦਵਾਈ ਖਾਣ ਜਾਂ ਪੀਣ ਨਾਲ ਜੀਭ ਚੁਣੀ ਜਾਣ ਦਾ ਭਾਵ
**ਚੁਧਰਿਆ,** ਪੁ. ਚੌਧਰੀਪੁਣਾ
- ਚੁਧਰਿਆਣੀ, ਇ. ਚੁਧਰਾਣੀ, ਚੌਧਰੀ ਦੀ ਘਰ ਵਾਲੀ
- ਚੁਧਰਿਮਾ, ਪੁ. ਚੁਧਰੰਮਾ, ਚੌਧਰੀ ਦਾ ਕੰਮ, ਚੌਧਰਪੁਣਾ
- ਚੁਧਰੈਤ, ਇ. ਚੌਧਰ
- ਚੁਧਰੈਤ ਘੋਲਣਾ, ਮੁਹਾ. ਚੌਧਰਪੁਣਾ ਸਾੜਨਾ
**ਚੁੱਪ,** ਇ. ਖਾਮੋਸ਼ੀ, ਮੌਨ; ਵਿ. ਜੋ ਨਾ ਬੋਲੇ, ਖਾਮੋਸ਼
- ਚੁੱਪ ਚਵੀਤਾ, ਕ੍ਰਿ. ਵਿ. ਚੁਪਚਪੀਤਾ, ਸ਼ਾਂਤ, ਗੰਭੀਰ
- ਚੁੱਪ ਚੁਪੀਤਾ ਲਾਵੇ ਲੀਤਾ, ਅਖੌ. ਜਦੋਂ ਕੋਈ ਉਪਰੋਂ ਚੁੱਪ ਰਹੇ ਤੇ ਅੰਦਰੋਂ ਨੁਕਸਾਨ ਕਰੇ ਤਾਂ ਕਹਿੰਦੇ ਹਨ
- ਚੁੱਪ ਮਾਰੀ ਜਾਣੀ, ਚੁੱਪ ਮਾਰ ਘਿੰਨਣੀ, ਮੁਹਾ. ਘੇਸਲਾ ਹੋਣਾ, ਮਾਰਜਾਣਾ, ਚੁੱਪ ਹੋ ਜਾਣਾ, ਦੜ ਵੱਟ ਜਾਣਾ: "ਸ਼ਾਹਪਰੀ ਨੇ ਭੇਤ ਨਾ ਦੱਸਿਆ ਮਾਰ ਠੋਡੀ ਚੁੱਪ ਪੱਕੀ" (ਸੈਫ਼)

| | |
|---|---|
| - ਚੁੱਪ ਲੱਗਣੀ, | ਮੁਹਾ. ਚੁੱਪ ਧਾਰ ਲੈਣੀ, ਖ਼ਾਮੋਸ਼ ਹੋ ਜਾਣਾ, ਕੁਝ ਬੋਲ ਨਾ ਸਕਣਾ: "ਲੱਗੀ ਚੁੱਪ ਅਮੀਰਾਂ ਤਾਂਈ, ਫਿਕਰ ਪਿਆ ਦਿਲ ਜਾਨੋਂ" (ਸੈਫ਼) |
| ਚੁਰਤਾਲੀ, | ਵਿ. ਚੁਤਾਲੀ, ਚਾਲੀ ਤੇ ਚਾਰ (44) |
| ਚੁਰਵੰਜਾ, | ਪੁ. ਚੁਰੰਜਾ, ਪੰਜਾਹ ਤੇ ਚਾਰ(54) |
| ਚੁਰੱੜੀ, | ਇ. ਚੁਰਲੀ |
| - ਚੁਰੜੀਆਂ ਭਰਨੀਆਂ, | ਮੁਹਾ. ਨਿਸੰਗ ਹੋ ਕੇ ਬੋਲਣਾ |
| ਚੁਲੰਗਣਾ, | ਕ੍ਰਿ. ਸਕ. ਕੁਲੰਜਣਾ |
| ਚੁਵਰ੍ਹੀ, | ਇ. ਚਾਰ ਵਰ੍ਹਿਆ ਪਿਛੋਂ ਆਉਣ ਵਾਲੀ, ਚੌਬਰਸੀ; ਵਿ. ਚਾਰ ਵਰ੍ਹਿਆਂ ਦੀ,ਚਾਰ ਸਾਲਾਂ ਦੀ |
| ਚੁੜਿਆ, | ਵਿ. ਘਸਿਆ ਹੋਇਆ |
| - ਚੁੜਿਆ ਪੜਿਆ | ਵਿ. 1. ਪੜਿਆ ਗੁੜਿਆ, ਤਜਰਬੇਕਾਰ; 2. ਘਸਿਆ ਹੋਇਆ ਕੱਪੜਾ |
| - ਚੁੜਨਾ, | ਕ੍ਰਿ. ਅਕ. 1. ਹੌਲੀ ਹੌਲੀ ਘਸਣਾ ; 2. ਕੁੜ੍ਹਨਾ |
| - ਚੁੜੀ ਚੁੜੀ ਕੇ ਮਰਨਾ, | ਮੁਹਾ. 1. ਚੁੜ੍ਹ ਚੁੜ੍ਹ ਕੇ ਮਰਨਾ, ਲੰਮੀ ਬਿਮਾਰੀ ਕੱਟ ਕੇ ਮਰਨਾ; 2. ਦੁਖੀ ਹੋ ਕੇ ਮਰਨਾ, ਕੁੜ੍ਹ ਕੁੜ੍ਹ ਕੇ ਮਰਨਾ |
| ਚੂਕ, | ਇ. ਕੰਨੀ, ਪੱਲਾ, ਲੜ |
| - ਚੂਕ ਨੱਪਣੀ, | ਮੁਹਾ. ਪੱਲਾ ਫੜਨਾ, ਲੜ ਫੜਨਾ |
| ਚੂਕ ਬੰਨਣੀ, | ਮੁਹਾ. ਗੰਢ-ਚਤਰਾਵਾ ਕਰਨਾ,ਪੱਲੇ ਲਾਉਣਾ |
| ਚੂਕਣਾ, | ਪੁ. ਚੂਲਾ, ਲੱਕ ਦੀ ਹੱਡੀ, ਪੁੜੇ ਦੇ ਜੋੜ ਵਾਲੀ ਥਾਂ |
| ਚੂੰਘਾ, | ਪੁ. ਚੋਘਾ |
| ਚੂੰਜੜਾ, | ਵਿ. ਕੰਜੂਸ |
| ਚੂਨੀ, | ਇ. ਮਾਣਕ ਦੀ ਕਣੀ, ਲਾਲ |
| ਚੂਨੀਆਂ ਭਖਣੀਆਂ, | ਮੁਹਾ. ਮੂੰਹ ਲਾਲ ਹੋ ਜਾਣਾ |
| ਚੂਫਲ, ਚੂਫੜ, | ਇ. ਪੂੰਛਲ, ਪੂੰਛ, ਦੁਮ |
| ਚੂਲ ਡਿੰਗੀ ਹੋਣਾ, | ਮੁਹਾ. ਚੂਲ ਵਿੰਗੀ ਹੋਣਾ |
| ਚੂਲੀ, | ਇ. ਚੁਲੀ, ਕੁਰਲੀ (ਲਾ. ਕ੍ਰਿ. ਕਰਨੀ) |
| ਚੂੜ, | ਇ. 1. ਬੁਚਕੀ, ਗਠੜੀ; 2. ਪਾਵੇ ਦੀ ਅੰਦਰਲੀ ਲੱਕੜ (ਚੂਲ) |
| - ਚੂੜ ਡਿੰਗੀ ਹੋਣੀ, | ਮੁਹਾ. ਚੂਲ ਢਿੱਲੀ ਹੋਣੀ, ਗੁੱਸੇ ਹੋਣਾ , ਨਾਰਾਜ਼ ਹੋਣਾ |
| - ਚੂੜ ਢਿੱਲੀ ਹੋਣਾ, | ਮੁਹਾ. ਬਹੁਤ ਕਮਜ਼ੋਰ ਹੋਣਾ |
| ਚੇਊ, | ਪੁ. 1. ਲੋਹੇ ਦਾ ਮੋਟਾ ਜਿਹਾ ਕਿਲ ਜਿਸ ਨੂੰ ਲਕੜਾਂ ਵਿਚ ਵਦਾਨ ਦੀਆਂ ਸੱਟਾਂ ਨਾਲ ਖੋਭ ਕੇ ਲਕੜਾਂ ਪਾੜੀਆਂ ਜਾਂਦੀਆਂ ਹਨ, ਛੈਣੀ; 2. ਚੌ |
| ਚੇਕੜੀ, | ਇ. ਚਿੱਕੜੀ, ਘਿਉ ਵਿਚ ਗੁੰਨ ਕੇ ਪਕਾਈ ਰੋਟੀ; 2. ਨਵੇਂ ਮਕਾਨ ਦੀ ਛੱਤ ਪਾਉਣ ਲਗਿਆਂ ਸਰਕੜ ਆਦਿ ਉੱਤੇ ਵਿਛਾਇਆ ਗਾਰਾ; 3. ਗਾਰੇ ਵਾਲੀ ਛੱਤ ਦਾ ਹੇਠਲਾ ਹਿੱਸਾ ਜੋ ਗਾਰੇ ਜਾਂ ਇਟਾਂ ਦਾ ਹੁੰਦਾ ਹੈ |
| ਚੇਕੜੀ ਚੋਪੜੀ, | ਵਿ. ਘਿਉ ਨਾਲ ਚੋਪੜੀ ਹੋਈ ਰੋਟੀ |
| - ਚੇਕੜੀ ਲਾਦੀ, | ਇ. ਚਿੱਕੜ ਮਿੱਟੀ |
| ਚੇੜ, | ਇ. ਛੇੜ (ਮਾਲ) |
| - ਚੇੜ ਕਰਨੀ | ਕ੍ਰਿ. ਸਕ. ਛੇੜ ਕਰਨੀ, ਚਿੜਾਉਣਾ |
| ਚੈਂਗਣ, ਚੇਗਣ, | ਪੁ. ਟਮਾਟਰ |
| - ਚੈਂਗਣਾਂ ਦੇ ਚੈਂਗਣ ਤੇ ਚੈਂਗਣਾਂ ਨੀਆਂ ਮੋਹਕੜੀਆਂ, | ਅਖੌ. ਵੱਡੇ ਤੋਂ ਨਿੱਕੇ ਰੂਪ ਵਿਚ ਤਬਦੀਲ ਹੋਣ ਸਮੇਂ ਆਖਿਆ ਜਾਂਦਾ ਹੈ |
| ਚੈਂਚਲਵੱਟਾ, | ਪੁ. ਚੰਚਲਵੱਟਾ, ਕਰੜਾ ਗੋਲ ਪੱਥਰ |
| ਚੈੜਾ, | ਵਿ. ਚੌੜਾ |
| - ਚੈੜਾ ਹੋਣਾ, | ਮੁਹਾ. ਚੌੜਾ ਹੋਣਾ |
| ਚੋਹਚਲਾ, | ਪੁ. ਨਖ਼ਰਾਪਣ |
| - ਚੋਹਚਲਾਂ ਕਰਨਾ, | ਪੁ. ਚੋਚਲੇ ਕਰਨਾ, ਨਖ਼ਰਾ ਕਰਨਾ |
| ਚੋਂਗ, | ਇ. ਚੌਂਗ, ਚਰਾਂਗਲੀ, ਇਕ ਪ੍ਰਕਾਰ ਦੀ ਸਬਜ਼ੀ |
| ਚੋਣਕੁਣਾ, | ਪੁ. ਚੁਣਨ ਦਾ ਅਧਿਕਾਰ, ਚੁਣਨ ਵਿਚ ਪਹਿਲ ਕਰਨ ਦਾ ਹੱਕ |
| ਚੌਂਕੀ, | ਇ. ਚਾਰ ਪਾਵਿਆਂ ਵਾਲੀ ਇਕ ਕਿਸਮ ਦੀ ਪੀੜ੍ਹੀ |
| - ਚੌਂਕੀ ਚੜ੍ਹਨਾ, | ਮੁਹਾ. ਖਾਰੇ ਚੜ੍ਹਨਾ, ਵਿਆਹ ਵੇਲੇ ਚੌਕੀ ਤੇ ਬੈਠ ਕੇ ਮੁੰਡੇ ਜਾਂ ਕੁੜੀ ਨੂੰ ਇਸ਼ਨਾਨ ਕਰਾਉਣਾ, ਚੌਕੀ ਤੇ ਬਹਿਣਾ |
| ਚੌਤਰੀ, | ਵਿ. ਚੌਤੀ, ਤੀਹ ਤੇ ਚਾਰ (34) |
| - ਚੌਤਰੀਆਂ, | ਵਿ. ਚੌਤੀਵਾਂ, ਚੌਂਤੀ ਦੀ ਗਿਣਤੀ ਤੇ ਆਉਣ ਵਾਲਾ |
| ਚੌਧਰਿਆਲ, | ਪੁ. ਕੁੜਮ |
| ਚੌਫੜ, | ਪੁ. ਚੌਕੜੀ, ਪਲਾਥੀ (ਲਾ. ਕ੍ਰਿ. ਮਾਰਨਾ) |
| ਚੌੜਾ, | ਪੁ. ਪੱਠਾ, ਪੱਠੇ ਦਾ ਮਾਸ |

# ਛ

ਛਈਂ, ਕ੍ਰਿ. ਵਿ. ਛੇਤੀ, ਜਲਦੀ

ਛਹਿਟ, ਇ. ਛੁੱਪ ਕੇ ਬੈਠਣ ਦੀ ਕਿਰਿਆ, ਛਹਿ

- ਛਹਿਟਣਾ, ਕ੍ਰਿ. ਅਕ. ਛਹਿਣਾ, ਘਾਤ ਲਾਉਣਾ

ਛਹਿੜ, ਇ. ਛਹਿ

- ਛਹਿੜਨਾ, ਕ੍ਰਿ. ਅਕ. ਛਹਿਣਾ, ਸ਼ਿਕਾਰ ਦੀ ਤਾਕ ਵਿਚ ਰਹਿਣਾ

ਛੱਕੜੀ, ਇ. ਛਿਕੜੀ

ਛਕੋਰ, ਇ. ਚੰਗੇਰ, ਬਾਂਸ, ਸਰਕੜੇ ਆਦਿ ਦੀ ਪਰਾਤ ਵਰਗੀ ਇਕ ਟੋਕਰੀ

- ਛਕੋਰਾ, ਛਕੋਰੀ, ਇ. ਛੋਟੀ ਛਕੋਰ

ਛਛ, ਪੁ. ਜਿਲ੍ਹਾ ਰਾਵਲਪਿੰਡੀ ਅਤੇ ਅਟਕ ਦਾ ਉਹ ਇਲਾਕਾ ਜੋ ਲੂਣ ਦੇ ਪਹਾੜ ਦੇ ਪੈਰਾਂ ਵਿਚ ਹੈ; ਇ. ਲੱਸੀ, ਛਾਛ

ਛਛਾਹਣ, ਛਛਲਾਹਣ, ਇ. ਸੜ੍ਹਾਨ, ਪਤਲੀ ਲੱਸੀ

ਛਛੋਲਣਾ, ਕ੍ਰਿ. ਸਕ. ਨਿਤਾਰਨਾ, ਕਿਸੇ ਤਰਲ ਪਦਾਰਥ ਵਿਚੋਂ ਮਿੱਟੀ ਆਦਿ ਥੱਲੇ ਬਿਠਾਉਣਾ

ਛੱਜ, ਪੁ. ਅਨਾਜ ਸਾਫ ਕਰਨ ਵਾਲੀ ਤੀਲਾਂ ਦੀ ਬਣੀ ਹੋਈ ਇਕ ਚੌਰਸ ਟੋਕਰੀ ਜਿਸ ਦਾ ਇਕ ਪਾਸਾ ਖੁੱਲ੍ਹਾ ਹੁੰਦਾ ਹੈ

- ਛੱਜ ਛੱਜ ਹੋਣਾ, ਮੁਹਾ. ਬਹੁਤ ਰੋਣਾ

- ਛੱਜ ਤਾਂ ਬੋਲੇ ਛਾਣਨੀ ਕੇ ਬੋਲਸੀ, ਅਖੌ. ਜਦੋਂ ਕੋਈ ਬੁਰਾ ਵਿਅਕਤੀ ਦੂਸਰੇ ਦੇ ਨੁਕਸ ਕੱਢੇ ਤਾਂ ਕਹਿੰਦੇ ਹਨ

- ਛੱਜ ਭਰਿਆ ਤੋਹਾਂ ਨਾ, ਫਿੱਟੇ ਮੂੰਹ ਦੋਹਾਂ ਨਾ, ਅਖੌ. ਜਦੋਂ ਲੜਨ ਵਾਲੀਆਂ ਦੋਹਾਂ ਧਿਰਾਂ ਨੂੰ ਲਾਹਨਤ ਪਾਉਣੀ ਹੋਵੇ ਤਾਂ ਕਹਿੰਦੇ ਹਨ

- ਛਜਲੱਪ, ਛਜਲਿਅਪ, ਛਛਲਿਅਪ, ਪੁ. ਛਜਲੀ ਵਾਲਾ ਸੱਪ (ਫਨੀਅਰ)

- ਛੱਜੂੰ ਛੱਟਣਾ ਪਰੁਣੂੰ ਛਾਣਨਾ, ਛੱਜੀ ਪਾਈ ਕੇ ਛਟਨਾ, ਮੁਹਾ. ਛੱਜੀਂ ਪਾ ਕੇ ਛੱਟਣਾ, ਬਦਨਾਮ ਕਰਨਾ

- ਛੱਜੇ ਚੁਹਾਏਂ ਚੋਣਾ, ਮੁਹਾ. ਛਮ ਛਮ ਰੋਣਾ, ਫੁੱਟ ਫੁੱਟ ਕੇ ਰੋਣਾ

- ਛੱਜੇ 'ਚ ਬਾਹੀ ਕੇ ਛੱਟਣਾ, ਮੁਹਾ. ਬੁਰੀ ਤਰ੍ਹਾਂ ਬਦਨਾਮ ਕਰਨਾ

ਛੱਟ, ਇ. 1. ਤੇਜ਼ੀ, ਕਾਹਲੀ, 2. ਗੁਣ (ਭਰੀ ਹੋਈ ਬੋਰੀ)

- ਛੱਟ ਪੈਣੀ, ਮੁਹਾ. ਜ਼ਿੰਮੇਵਾਰੀ ਗਲ ਪੈਣੀ

- ਛੱਟ ਮਾਰਨਾ, ਮੁਹਾ. ਤੇਜ਼ੀ ਨਾਲ ਕੰਮ ਕਰਨਾ; ਬਦਨਾਮ ਕਰ ਦੇਣਾ, ਬੇਇਜ਼ਤ ਕਰਨਾ

ਛੱਟਾ, ਪੁ. ਛਿੱਟਾ

ਛੱਟਾ ਮਾਰਨਾ, ਮੁਹਾ. ਦਾਣਿਆਂ ਦਾ ਛੱਟਾ ਮਾਰ ਕੇ ਬੀਜਾਈ ਕਰਨਾ, ਪਾਣੀ ਦਾ ਛੱਟਾ ਮਾਰਨਾ

ਛਟੀਆਂ, ਇ. (ਬ. ਵ.) ਛੱਟੀ ਨਾਲ ਬੱਧੀਆਂ ਫੁੱਲਾਂ ਦੀਆਂ ਲੜੀਆਂ ਜੋ ਲਾੜੇ ਦੇ ਸਿਰ ਤੇ ਵਲੀਆਂ ਜਾਂਦੀਆਂ ਹਨ; "ਨਾਹਤ, ਦਰੂਦ, ਸਲਵਾਤ,ਸਲਾਮਾਂ, ਛਟੀਆਂ, ਝੁਲਣ ਕਤਾਰਾਂ" (ਸੈਫ਼.)

- ਛਟੀਆ ਝਲੋਣਾ, ਇ. ਇਕ ਰੀਤ ਜਿਸ ਵਿਚ ਫੁੱਲਾਂ ਦੀਆਂ ਲੜੀਆਂ ਕਾਨੇ ਨਾਲ ਬੰਨ ਕੇ ਲਾੜੇ ਦੇ ਸਿਰ ਉਤੇ ਝੁਲਾਉਂਦੇ ਹਨ

ਛੰਡ, ਇ. ਛੰਡਣ ਦਾ ਭਾਵ ਜਾਂ ਕਿਰਿਆ

- ਛੰਡ ਹੋਈ ਜਾਣੀ, ਮੁਹਾ. ਚੰਡ ਬਹਿ ਜਾਣਾ

- ਛੰਡੂਰੇ ਮਾਰਨੇ, ਕ੍ਰਿ. ਸਕ. ਮਗਰੋਂ ਲਾਹੁਣਾ, ਪਰੇ ਕਰਨਾ, ਧੱਕਾ ਮਾਰਨਾ

ਛਣਕਲਾ, ਛਣਕਣਾ, ਪੁ. 1. ਛਣਕਣਾ, ਛੁਣਛੁਣਾ; 2. ਇਕ ਪੰਛੀ ਜਿਸਦੇ ਪਰਾਂ ਵਿਚੋਂ ਉਡਣ ਸਮੇਂ ਅਵਾਜ਼ ਆਉਂਦੀ ਹੈ

ਛਣਕਾ, ਪੁ. ਛਿੜਕਾਉ

ਛੱਤਰੀ, ਵਿ. ਤੀਹ ਤੇ ਛੇ ਦੀ ਗਿਣਤੀ, 36

- ਛਤਰੀਆਂ, ਵਿ. ਛੱਤੀਆਂ (36ਵਾਂ), ਛੱਤੀ ਦੀ ਗਿਣਤੀ ਤੇ ਆਉਣ ਵਾਲਾ

ਛਤਾਈ, ਇ. ਅਧਸੇਰਾ, ਦੋ ਛਟਾਂਕ ਦਾ ਵੱਟਾ

ਛਤਾਲੀ, ਇ. ਚਾਲੀ ਤੇ ਛੇ, 46

- ਛਤਾਲੀਆਂ, ਵਿ. ਛਿਆਲੀ ਦੀ ਗਿਣਤੀ ਤੇ ਆਉਣ ਵਾਲਾ, ਛਿਆਲੀਵਾਂ

ਛੰਤੀਰ, ਪੁ. ਛਤੀਰ, ਸ਼ਤੀਰ

- ਛੰਤੀਰੀ, ਇ. ਛਤੀਰੀ, ਛੋਟਾ ਸ਼ਤੀਰ

- ਛੰਦਲੀਆਂ, ਪੁ. ਛੰਦ

ਛਪਣਛੋਤ, ਇ. ਲੁੱਕਣ ਮੀਟੀ , ਲੁੱਕਣ ਮੀਚੀ

- ਛਪੁਣਾ, ਕ੍ਰਿ. ਅਕ. ਛਿਪਣਾ, ਛੁਪਣਾ

- ਛਪਾਉਣਾ, ਛਪੀ ਕੈ, ਕ੍ਰਿ. ਸਕ. ਛਪਾਉਣਾ, ਛੁਪਾਉਣ ਦਾ ਭਾਵ

ਛਪਾਧਾ,ਛਪੋਧਰਾ, ਛਪੋਧਾ, ਕ੍ਰਿ. ਵਿ. ਛੁਪਕੇ; ਪੁ. ਛੁਪਈਆ, "ਹੈ ਫੁਲਾਣੇ ਚਿਸ਼ਮੇ ਉਪੱਰ ਹੁਣ ਛਪੋਧਾ ਕੇਹਾ"(ਸੈਫ)

ਛਲਤਿੱਤਰਾ, ਵਿ. ਚਲਿਤ੍ਰੀ, ਚਾਲਾਕ, ਚਾਲ ਬਾਜ਼

| | |
|---|---|
| **ਛਲਾਪ, ਛਲਾਪੀ,** | ਇ. ਛਾਲ, ਛਲਾਂਗ, ਪਲਾਕੀ |
| **ਛੱਲੀ,** | ਇ. 1. ਸੂਤ ਦਾ ਗਲੋਟਾ; 2. ਮੱਕੀ ਦੀ ਕੁਕੜੀ |
| **ਛੱਲੀ ਪੂਣੀ ਸਭ ਵਿਕਾਣੀ ਤਾਂ ਜੀ ਬੱਚਾ ਪਰਨੀ ਵੜਿਆ** | ਅਖੌ. ਜਦ ਕੋਈ ਆਪਣਾ ਘਰ-ਬਾਰ ਲੁਟਾ ਕੇ ਸ਼ੋਭਾ ਖੱਟਣ ਦਾ ਯਤਨ ਕਰੇ ਤਾਂ ਕਹਿੰਦੇ ਹਨ |
| **ਛਲੂਰ,** | ਪੁ. ਛਾਣ, ਪਲੇਥਣ, ਧੂੜਾ (ਆਟੇ ਦਾ) |
| **ਛਵ੍ਹੀ,** | ਇ. ਕੁਹਾੜੀ, ਤੇਜ਼ ਅਤੇ ਲੰਮੀ ਗੰਡਾਸੀ |
| **ਛੜੰਗ,** | ਪੁ. ਛਣਕ, ਛਣਛਣ |
| **ਛੜਾ,** | ਵਿ. ਨਿਰੋਲ, ਖਾਲੀ,ਨਿਰਾ |
| **ਛਾਈ,** | ਇ. ਸੁਆਹ, ਖੇਹ |
| - ਸਿਰ ਛਾਈਂ ਪਾਣਾ. | ਮੁਹਾ. ਬੇਇਜ਼ਤੀ ਕਰਾਉਣਾ, ਸਿਰ ਸੁਆਹ ਪਾਉਣੀ |
| **ਛਾਹਣ,** | ਇ. ਛਛਾਹਣ, ਲੱਸੀ ਦੀ ਬਦਬੂ |
| **ਛਾਂਛਾ,** | ਪੁ. 1. ਦਰਿਆਵਾਂ ਰਾਹੀਂ ਆਉਣ ਵਾਲੀਆਂ ਕੰਢੇ ਨਾਲ ਅਟਕੀਆਂ ਗੇਲੀਆਂ ਨੂੰ ਮੁੜ ਕੇ ਦਰਿਆ ਵਿਚ ਰੋੜ੍ਹ ਕੇ ਸੁੱਟਣ ਦਾ ਕੰਮ; 2. ਲੱਕੜੀ ਦਾ ਲੱਠਾ, ਗੇਲੀ |
| **ਛਾਛੀ,** | ਵਿ. ਪੁ. ਛੱਛ ਦੇ ਇਲਾਕੇ ਦਾ ਰਹਿਣ ਵਾਲਾ |
| **ਛਾਣਨੀ,** | ਇ. ਛੇਕਾਂ ਵਾਲਾ ਬਰਤਨ ਜਿਸ ਵਿਚ ਕੋਈ ਚੀਜ਼ ਸਾਫ ਕੀਤੀ ਜਾਂਦੀ ਹੈ |
| **ਛਾਣਨੀ ਕੇ ਆਖਸੀ ਛੱਜਿਆਂ ਜਿਸ ਨੇ ਨੌਂ ਸੈਵੇਧ,** | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਜਿਸ ਵਿਅਕਤੀ ਵਿਚ ਆਪ ਨੁਕਸ ਹੋਏ ਉਹ ਦੂਸਰਿਆਂ'ਚ ਨੁਕਸ ਨਹੀਂ ਕਢ ਸਕਦਾ ਤਾਂ ਕਹਿੰਦੇ ਹਨ |
| **ਛਿਉਣਾ,** | ਵਿ. ਛੇ ਗੁਣਾ |
| **ਛਿਆਂਗ,** | ਪੁ. ਛੀਕਾ, ਚਾਰ ਤੇ ਦੋ ਦੀ ਗਿਣਤੀ, 6 |
| **ਛਿਆਣਮੇਂ,** | ਪੁ. ਨੱਬੇ ਤੇ ਛੇ ਦੀ ਗਿਣਤੀ (96) |
| **ਛਿਸਣਾ,** | ਕ੍ਰਿ. ਅਕ. ਛਿਜਣਾ |
| **ਛਿਸਾਈ, ਛਿਸਿਆ,** | ਵਿ. ਛਿਜੀ ਹੋਈ, ਛਿਜਿਆ ਹੋਇਆ, ਛਿਸੀ ਹੋਈ |
| **- ਛਿਸਾਈ ਖਾਣਾ,** | ਮੁਹਾ. ਛਿੱਜ ਜਾਣਾ |
| **ਛਿੱਕ,(ਛਿੱਕੀ),** | ਇ. ਖਿੱਚ, ਧੂਹ, ਕਸ, ਕਸ਼ਿਸ਼ |
| - ਛਿੱਕ ਕੱਢਣਾ, ਛਿੱਕ ਖੜਨਾ, | ਮੁਹਾ. ਖਿੱਚ ਕੱਢਣਾ, ਖਿਚ ਕੇ ਲੈ ਜਾਣਾ |
| - ਛਿੱਕ (ਛਿੱਕੀ) ਕਰਨਾ, | ਮੁਹਾ. ਖਿੱਚ ਕਰਨਾ |
| - ਛਿਕ ਛਿਕ ਕੇ ਮਾਰਨਾ, | ਮੁਹਾ. ਕੱਸ ਕੱਸ ਕੇ ਮਾਰਨਾ |
| - ਛਿੱਕ ਪੱਲੇ ਬੰਨ੍ਹਣਾ, ਛਿੱਕ ਕੈ ਪੱਲੇ ਬੰਨ੍ਹਣਾ, | ਮੁਹਾ. ਗੱਲ ਪੱਲੇ ਬੰਨ੍ਹ ਲੈਣਾ, ਪੂਰੀ ਤਰ੍ਹਾਂ ਪੱਲੇ ਬੰਨ੍ਹਣਾ |
| - ਛਿਕਮ ਛਿੱਕੀ, | ਇ. ਖਿਚਮ ਖਿੱਚੀ, ਖਿੱਚਣ ਦਾ ਭਾਵ |
| - ਛਿੱਕਾ (ਛਿੱਕੋ) ਆਲਾ, | ਵਿ. ਖਿੱਚਾਂ ਵਾਲਾ, ਕਸ਼ਿਸ਼ ਵਾਲਾ |
| - ਛਿੱਕਾ ਛਿਕਾ (ਛਿਕੀ) | ਇ. ਖਿੱਚਣ ਦਾ ਭਾਵ, ਖਿੱਚ -ਖਿਚਾ |
| **ਛਿੱਕਣਾ, (ਲਹਿ).** | ਕ੍ਰਿ. ਸਕ. ਖਿਚੱਣਾ; ਚਿੱਕਣਾ, ਛੇਕਣਾ: "ਮਾਜ਼ੂਰਾਂ ਨੂੰ ਛਿਕੇ ਨਾਹੀਂ, ਕਰ ਕੇ ਕਹਿਰ ਖ਼ਰਾਬੀ |
| - ਆਲੇ ਕਉਡੀ ਛਿੱਕੇ ਕਉਡੀ ਕਰਨਾ, | ਮੁਹਾ. ਟਾਲ-ਮਟੋਲ ਕਰਨਾ, ਟਾਲਣਾ |
| - ਚੰਡ ਛਿੱਕਣੀ, | ਮੁਹਾ. ਚਪੇੜ ਉਘੇਰਨਾ, ਥੱਪੜ ਮਾਰਨਾ |
| **ਛਿੱਛ,** | ਪੁ. ਸਾਜ਼ ਸਾਮਾਨ, ਮਾਲ-ਅਸ਼ਬਾਬ |
| - ਛਿੱਛ ਪੱਤਰ, | ਪੁ. ਜੋੜ ਜਾੜ ਕੇ ਰੱਖਿਆ ਧਨ, ਮਾਲ ਅਸਬਾਬ, ਨਿਕ-ਸੁੱਕ |
| - ਛਿੱਛ ਪੱਤਰ ਸਾਹਮਣਾ | ਮੁਹਾ. ਚੀਜ਼ਾਂ ਦੀ ਸੰਭਾਲ ਕਰਨੀ, ਨਿੱਕ-ਸੁੱਕ ਸਾਂਭਣਾ |
| - ਛਿਛਰਾ, | ਪੁ. ਢੱਕ, ਢੱਕ ਪਲਾਸ |
| **ਛਿੱਟ,** | ਇ. 1. ਆਂਬਲੇ, ਧੋਮ ਅਦਰਕ ਆਦਿ ਦੀ ਤਰੀਦਾਰ ਭਾਜੀ ਵਿ. ਇ. 2. ਭੈੜੀ,ਬੁਰੀ |
| - ਛਿੱਟ ਚਾਰ ਜਹਾਨੇ ਨੀ, | ਵਿ. ਇ. ਬਹੁਤ ਭੈੜੀ ਜ਼ਨਾਨੀ |
| **ਛਿਟਾਕੀ,** | ਇ. ਛਟਾਂਕੀ, ਇਕ ਤੋਲ |
| **ਛਿਣਕਾਰ,** | ਪੁ. ਛਿਣਕਾਉ, ਛਿੜਕਾਅ |
| - ਛਿਣਨੈ ਨੀ ਛਿਣਕ, | ਵਿ. ਛਿੱਟ ਦੀ ਛਿੱਟ |
| **ਛਿੱਤਰ,** | ਪੁ. ਟੁੱਟਾ ਪੋਲਾ, ਖੌਸੜਾ |
| - ਛਿੱਤਰਾ, | ਪੁ. ਛਿਤਰਾੜ, ਛਿੱਤਰਾਂ ਦੀ ਮਾਰ<br>ਵਿ. ਛਿਤਰ ਖਾਣ ਵਾਲਾ |
| - ਛਿਤਰਾੜ, | ਇ. ਛਿੱਤਰਾਂ ਦੀ ਮਾਰ, ਛਿਤਰੌਲ |
| ਛਿਪਰਾ, | ਪੁ. ਛਾਪਿਆ ਹੋਇਆ ਕਪੜਾ |
| **- ਛਿਮਕ,** | ਇ. ਛਮਕ |
| **ਛਿੱਲ,** | ਵਿ. ਪੱਠਾ (ਜਵਾਨ) ਇ. ਛਿਲਕਾ, ਛਿਲੜ |
| - ਛਿਲ ਪਤਾਲ, | ਇ. ਬਹੁਤ ਛੇਤੀ ਟੁੱਟ-ਭੱਜ ਜਾਣ ਵਾਲੀ ਚੀਜ਼ |
| - ਛਿੱਲ ਬਕਰਾ, | ਵਿ. ਜਵਾਨ ਬਕਰਾ |
| **ਛਿੜਕਾਰ,** | ਪੁ. ਛਿਣਕਾਰ, ਛਿੜਕਾਉ |
| **ਛੀਕ,** | ਇ. ਡੀਕ (ਲਾ. ਕ੍ਰਿ. ਕਰਨੀ, ਲਾਣੀ) |
| - ਹਿੱਕੈ ਛੀਕੈ 'ਚ. | ਕ੍ਰਿ. ਵਿ. ਇਕੋ ਡੀਕੇ |
| **ਛੀਣੀ,** | ਇ. ਛੈਣੀ |
| **ਛੀਮਾ** | ਪੁ. ਛੀਂਬਾ |

- ਛੀਮਣ, ਇ. 1. ਛੀਂਬਣ, 2. ਛੀਂਬੇ ਦੀ ਪਤਨੀ

ਛੁਹ, ਪੁ. ਛੇਤੀ, ਚੁਸਤੀ

ਛੁਹਾਣੀ, ਇ. ਸੀਰਾ

ਛੁੜਕੀ ਜਾਣਾ, ਕ੍ਰਿ. ਸਮਾ. ਛੁੜਕ ਜਾਣਾ, ਹੱਥੋਂ ਡਿੱਗਣਾ, ਛੁੜਕਣਾ

ਛੁਜਕ, ਇ. ਛੁਛਕ, ਪਤਲੀ ਛਟੀ

ਛੁਟਾ, ਵਿ. ਛੁਟਿਆ ਹੋਇਆ, ਚਾਲਾਕ

ਛੂਣੀ, ਇ. 1. ਗੋਡੇ ਦੇ ਉੱਤੇ ਵਾਲੀ ਹੱਡੀ, ਚੱਪਣੀ; 2. ਢਕਣਾ ਛੋਟੀ ਚਪਣੀ

- ਛੂਣੀਆਂ ਠੇਹਲਣੀਆਂ, ਮੁਹਾ. ਠੂਠੀਆ ਭੰਨਣਾ, ਇਕ ਰਸਮ ਜਿਸ ਅਨੁਸਾਰ ਜਿਵੇਂ ਚੜ੍ਹਨੋਂ ਪਹਿਲਾ ਨਹਾ ਚੁਕਣ ਮਗਰੋਂ ਲਾੜਾ ਚੌਂਕੀ ਤੋਂ ਉਤਰਨ ਲੱਗਿਆਂ ਲਾਗੇ ਹੀ ਇਕ ਦੂਜੇ ਦੇ ਉਤੇ ਪੁੱਠੀਆਂ ਰੱਖੀਆਂ ਠੂਠੀਆਂ ਨੂੰ ਜ਼ੋਰ ਦਾ ਪੈਰ ਮਾਰ ਕੇ ਫੋੜਦਾ ਹੈ

ਛੇਂ ਵਿ. ਛੇ

ਛੇਕਵਾਂ, ਵਿ. ਖਿੱਚਿਆ ਹੋਇਆ

- ਛੇਕਵਾਂ ਸਾਹ, ਪੁ. ਖਿਚਵਾਂ ਸਾਹ, ਔਖਾ ਸਾਹ

ਛੇਕੜ, ਪੁ. ਅੰਤ, ਅੰਤ ਸਮਾ ਵਿ. ਅਖੀਰਲਾ, ਅੰਤਲ

- ਛੇਕੜ ਖਰਾਬ ਕਰਨਾ, ਮੁਹਾ. ਅੰਤ ਖ਼ਰਾਬ ਕਰਨਾ, ਜ਼ਿੰਦਗੀ ਦੇ ਅੰਤਮ ਦਿਨਾਂ ਵਿਚ ਦੁੱਖ ਦੇਣਾ

- ਛੇਕੜ ਨੀ ਵਾਰ, ਕ੍ਰਿ. ਵਿ. ਓੜਕ ਦੀ ਵਾਰ, ਅੰਤ ਵਿਚ

- ਛੇਕੜਾ, ਵਿ. ਅਖੀਰੀ, ਅੰਤਮ

ਛੇਕਾ, ਪੁ. ਖਿੱਚਾਈ

ਛੇਬਾ, ਪੁ. ਛੀਂਬਾ

ਛੇੜ, ਇ. ਛੇੜ ਦਾ ਭਾਵ ਜਾਂ ਕਿਰਿਆ, ਚਿੜ੍ਹ

- ਛੇੜ ਪੱਟਣੀ, ਮੁਹਾ. ਛੇੜ ਪਾਉਣੀ

ਛੈਗਲ, ਇ. ਛਾਗਲ

ਛੋਹ, ਇ. ਛੇਤੀ, ਕਾਹਲੀ (ਲਾ. ਕ੍ਰਿ. ਕਰਨਾ)

ਛੋਹਰ, ਪੁ. ਮੁੰਡਾ, ਲੜਕਾ

ਛੋਹਰੀ, ਇ. ਕੁੜੀ, ਲੜਕੀ

ਛੋਟਾ, ਵਿ. ਨਿੱਕਾ

- ਛੋਟਾ ਨ ਜਾਣੀ ਮਹਿੰਡੀਆਂ ਦੋ ਪਕਾਈਂ, ਚੁੱਲ੍ਹੇ ਪਿਛੇ ਨਾ ਰੱਖੀ, ਮਹਿੰਡਾ ਹਥ ਫੜਾਈਂ, ਅਖੌ. ਜਦੋਂ ਕਿਸੇ ਇਸਤਰੀ ਦਾ ਪਤੀ ਆਪਣੀ ਤਾਕਤ ਅਤੇ ਰੁਅਬ ਦਾ ਪ੍ਰਗਟਾਵਾ ਕਰੇ ਤਾਂ ਕਹਿੰਦੇ ਹਨ

- ਛੋਟਾ ਪਾਣੀ ਵੇਖ ਕੇ ਵੱਡੀ ਤਰੰਪ ਨਾ ਮਾਰ, ਅਖੌ. ਜਦੋਂ ਕੋਈ ਆਪਣੀ ਤਾਕਤ ਨੂੰ ਵੇਖਦੇ ਹੋਏ ਕਾਹਲੀ ਵਿਚ ਕੋਈ ਅਜਿਹਾ ਕੰਮ ਕਰ ਲਵੇ ਜਿਸ ਨਾਲ ਪਿਛੋਂ ਦੁਖੀ ਹੋਵੇ ਤਾਂ ਕਹਿੰਦੇ ਹਨ

ਛੋਡ ਗਈ, ਇ. ਉਧੱਲ ਜਾਣ ਜੋਗੀ ਜਾਂ ਮਰ ਜਾਣ ਜੋਗੀ (ਗਾਲ੍ਹ)

ਛੋਡ ਗਿਆ, ਛੋਡ ਗਿਆ ਨਾ, ਵਿ. ਰੰਡੀ ਛੱਡਿਆ

ਛੋਡਣਾ, ਕ੍ਰਿ. ਸਕ. ਛੱਡਣਾ

- ਛੋਡੀ ਤੇਰੀ ਛਾਹ ਮਹਿਰੀ ਕੁੱਤੇ ਨਾ ਹਲਕਾ, ਅਖੌ. ਜਦੋਂ ਕੋਈ ਕਿਸੇ ਦਾ ਬਹੁਤ ਜ਼ਿਆਦਾ ਨਿਰਾਦਰ ਕਰਕੇ ਉਸ ਤੇ ਅਹਿਸਾਨ ਕਰੇ ਤਾਂ ਕਹਿੰਦੇ ਹਨ

ਛੋਰਾ, ਪੁ. ਲੜਕਾ, ਮੁੰਡਾ

ਛੋੜਕਾ, ਪੁ. ਛੁੜਕਾ (ਲਾ. ਕ੍ਰਿ. ਲੱਗਣਾ)

ਛੋੜਨਾ, ਕ੍ਰਿ. ਸਕ. ਛੱਡਣਾ

# ਜ

ਜਹਾਨਾ, ਪੁ. ਜਹਾਨ, ਦੁਨੀਆ, ਸੰਸਾਰ

ਜ਼ਹਿਰ, ਵਿ. ਜ਼ਾਹਰ, ਪ੍ਰਗਟ

ਜਹਿਰਾਂ ਕਹਿਰਾਂ ਨਾ, ਵਿ. ਕਹਿਰਾਂ ਦਾ, ਅੰਤਾਂ ਦਾ

ਜ਼ਹਿਵੰਤ, ਇ. ਜ਼ਹਿਮਤ

ਜਹੀ, ਵਿ. ਜਿਹੀ, ਜੈਸੀ, ਵਰਗੀ

- ਜਹੀ ਝੁੱਲੀ ਵਾ ਕੁਧਰ ਗਏ, ਬਚੜੇ ਕੁਧਰ ਗਏ..., ਅਖੌ. ਜਦੋਂ ਹਫੜਾ-ਦਫੜੀ ਵਿਚ ਘਰ ਦੇ ਸਾਰੇ ਜੀਅ ਆਪਸ ਵਿਚ ਵਿਛੜ ਜਾਣ ਤਾਂ ਕਹਿੰਦੇ ਹਨ

ਜ਼ਹੀਰੀ, ਇ. 1. ਰੋਗ, ਬੀਮਾਰੀ; 2. ਬਿਪਤਾ, ਮੁਸੀਬਤ

- ਜ਼ਹੀਰੀ ਸਹੇੜਨੀ, ਮੁਹਾ. ਮੁਸੀਬਤ ਜਾਂ ਬਿਪਤਾ ਸਹੇੜ ਲੈਣਾ, ਬਿਪਤਾ ਜਾਂ ਮੁਸੀਬਤ ਗਲ ਪਾ ਲੈਣਾ

ਜਹੁ, ਇ. ਜੜ

- ਜਹੁ ਪੱਟਣੀ, ਜਹੁ ਪੱਟੀ ਦੇਣੀ, ਮੁਹਾ. ਜੜ੍ਹ ਪੁੱਟਣਾ, ਕਿਸੇ ਚੀਜ਼ ਦੀ ਬੁਰੀ ਹਾਲਤ ਕਰ ਦੇਣਾ

- ਜਹੁ ਪੱਟੀ ਕੇ ਰੱਖ ਦੇਣੀ, ਮੁਹਾ. ਜੜ੍ਹ ਪੁੱਟ ਕੇ ਰੱਖ ਦੇਣਾ

| | |
|---|---|
| - ਜਹੁ ਮਾਰ ਛੋੜਨੀ, | ਮੁਹਾ. ਜਹੁ ਮਾਰਨੀ, ਜੜ੍ਹ ਪੁਟ ਕੇ ਰਖ ਦੇਣੀ, ਕਿਸੇ ਚੀਜ਼ ਦਾ ਨਾਸ ਮਾਰ ਦੇਣਾ |
| **ਜਕਰੁੜਨਾ,ਜਕੁੜਨਾ,** | ਕ੍ਰਿ. ਸਕ. ਜਕੜਨਾ, ਜੁੜਨਾ |
| - ਜਕਰੁੜਿਆ ਜਾਣਾ, | ਮੁਹਾ. ਜਕੜਿਆ ਜਾਣਾ, ਜੁੜਿਆ ਜਾਣਾ |
| **ਜਕੁੜਨਾ,** | ਕ੍ਰਿ. ਸਕ. ਜਕੜਨਾ, ਜੁੜਨਾ |
| **ਜਖ, ਜਖੀ,** | ਇ. ਠੰਢ, ਸਰਦੀ, ਪਾਲਾ |
| **ਜੱਖਣਾ,** | ਇ. ਸਤਿਆ. ਹੋਂਦ, ਹਸਤੀ |
| - ਜਖਣਾ ਪੱਟਣੀ, | ਮੁਹਾ. ਜਹੁ ਪੱਟਣੀ, ਜੜ੍ਹ ਪੁਟ ਦੇਣੀ, |
| - ਜਖਨਾ ਪੱਟੀ ਛੋੜਨੀ, | ਨੁਕਸਾਨ ਕਰਨਾ |
| **ਜਗੈਬੀ,** | ਵਿ. ਅਜ਼ਗੈਬੀ |
| - ਜਗੈਬੀ ਗੋਲਾ, | ਵਿ. ਪੁ. ਅਜ਼ਗੈਬੀ ਗੋਲਾ |
| **ਜੱਘ, ਜੰਘ,** | ਇ. ਟੰਗ, ਲੱਤ |
| - ਖੋਤੀ ਨੀ ਜੰਘ (ਜੱਘ) | ਅਵ. ਸਿਰ ਖੋਤੇ ਦਾ |
| **ਜੱਟ,** | ਪੁ. ਜ਼ਿਮੀਦਾਰ, ਕਿਰਸਾਣ |
| - ਜੱਟ ਪਿੰਨਿਹਿ ਕੰਧਾਂ ਕੋਲੋਂ ਘਿਨਿਹਿ | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਜੱਟ ਜੋ ਚੀਜ਼ ਹਾਸਲ ਕਰਨ ਤੇ ਆ ਜਾਵੇ ਉਹ ਕਿੱਤੋਂ ਨਾ ਕਿਤੋਂ ਪ੍ਰਾਪਤ ਕਰ ਹੀ ਲਵੇਗਾ ਤਾਂ ਕਹਿੰਦੇ ਹਨ |
| - ਜਟਾਕਾ, | ਵਿ. ਜਟਕਾ, ਪੇਂਡੂ |
| - ਜੱਟੀ ਪਾ ਮੋਹੜ੍ਹ ਆਂਦਾ, ਠਾਕੁਰ ਚਾੜ੍ਹੀ ਵੱਟੀ, ਜੱਟੀ ਜਾਤਾ ਠਾਕਰ ਮੁੱਠਾ, ਠਾਕਰ ਜਾਤਾ ਜੱਟੀ ਨਾ ਮੁਠਾ ਠਾਕਰ, ਨਾ ਮੁੱਠੀ ਜੱਟੀ, ਸੌਦਾ ਵੱਟੋ ਵੱਟੀ | ਅਖੌ. ਜਦੋਂ ਦੋਹੇ ਧਿਰਾਂ ਟਾਕਰੇ ਤੇ ਇਕ ਦੂਜੇ ਤੋਂ ਵਧ ਚਾਲਾਕ ਤੇ ਹੁਸ਼ਿਆਰ ਹੋਣ ਤਾਂ ਕਹਿੰਦੇ ਹਨ |
| - ਜਾਂ ਜੱਟ ਦੇ ਤੱਡੇ ਧੱਕੇ, ਸੱਕੀ ਮਾਂ ਦੀ ਦੇਜ ਧੱਕੇ, | ਅਖੌ. ਜਦੋਂ ਕੋਈ ਵਿਅਕਤੀ ਮਤਲਬ ਨਿਕਲਣ ਤੇ ਦੂਸਰੇ ਦੀ ਬਾਤ ਨਾ ਪੁੱਛੇ ਤਾਂ ਕਹਿੰਦੇ ਹਨ |
| **ਜਟੂਰੀ,** | ਇ. ਮੱਥੇ ਦੇ ਵਾਲਾਂ ਦੀ ਜਟੂਰੀ, ਲਟੂਰੀ |
| **ਜਠੀ, ਜਠੀਆ,** | ਇ. ਜੇਠ ਦੀ ਧੀ |
| **ਜੰਡੀ,** | ਇ. ਬੇਰੀ |
| - ਜੰਡੀ ਕੱਪਣੀ, | ਇ. ਵਿਆਹ ਦੀ ਇਕ ਰੀਤ ਜਿਸ ਵਿਚ ਲਾੜਾ ਜੰਡ ਦੇ ਕੁੱਪ ਦੇ ਮੁੱਢ ਦੁਆਲੇ ਸੱਤ ਗੇੜੇ ਦਿੰਦਾ ਹੈ ਅਤੇ ਹਰ ਗੇੜ੍ਹੇ ਤੇ ਇਕ ਟੱਕ ਮਾਰਦਾ ਹੈ ਤੇ ਲਾੜੇ ਦੀ ਮਾਂ ਹਰ ਗੇੜੇ ਮੂੰਹ ਵਿਚ ਗੁੜ ਦੀ ਡਲੀ ਪਾਉਂਦੀ ਹੈ |
| **ਜਣ,** | ਅਵ. ਜਾਣੀ |
| **ਜਣਨੇ,** | ਪੁ. ਜਣਨ ਵਾਲੇ, ਮਾਪੇ, ਜਣਦੇ |
| - ਜਣਨੇ ਖਾਇਆ, | ਵਿ. ਪੁ. ਮਾਂ ਪਿਉ ਖਾਇਆ |
| **ਜਣਾ,** | ਵਿ. ਬਹਾਦਰ, ਸੂਰਮਾ ਪੁ. ਮਰਦ, ਆਦਮੀ |
| - ਜੱਣਾ ਖੱਣਾ | ਵਿ. ਪੁ. ਹਰ ਕੋਈ ਵਿਅਕਤੀ |
| - ਜਣਾ ਖਣਾ ਗਰਾਂ ਦਾ ਚੌਧਰੀ, | ਅਖੌ. ਜਦੋਂ ਹਰ ਕੋਈ ਚੌਧਰੀ ਬਣਿਆ ਫਿਰੇ ਤਾਂ ਕਹਿੰਦੇ ਹਨ |
| - ਜਣਾਣਾ, | ਕ੍ਰਿ. ਸਕ. ਜਣਾਉਣਾ, ਵਿ. ਜਨਾਨਾ, ਇਸਤਰੀਆਂ ਨਾਲ ਸਬੰਧਤ , ਇ. ਤਕੜੀ ਜਨਾਨੀ |
| **ਜਣਿਆਈ,** | ਇ. ਮਰਦ ਊਪੁਣਾ, ਬੀਰਤਾ, ਸੂਰਮਤਾਈ |
| **ਜਤ੍ਰ ਤਤ੍ਰ,** | ਕ੍ਰਿ. ਵਿ. ਜਿੱਥੇ ਕਿੱਥੇ |
| - ਜਤਰੂ ਤਤਰੂ ਹੋਣਾ, | ਮੁਹਾ. ਨੱਸ ਜਾਣਾ |
| **ਜੰਦਕ,** | ਪੁ. ਜਾਤਕ, ਬੱਚਾ, ਲੜਕਾ |
| **ਜਦਣ,** | ਕ੍ਰਿ. ਵਿ. ਜਿਦਣ, ਜਦੋਂ |
| - ਜਦਣ ਕਦਣ, | ਕ੍ਰਿ. ਵਿ. ਜਿਦਣ ਕਿਦਣ, ਜਦੋਂ ਕਦੋਂ |
| **ਜੰਦੁਕ,** | ਪੁ. ਜੰਦਕ |
| **ਜਦੂੰ,** | ਕ੍ਰਿ. ਵਿ. ਜਦੋਂ |
| - ਜਦੂੰ ਕਦੂੰ, | ਕ੍ਰਿ. ਵਿ. ਜਦੋਂ ਕਦੋਂ |
| **ਜਦੋਂਕਾ,** | ਕ੍ਰਿ. ਵਿ. ਜਦੋਂਕਣਾ, ਜਦੋਂ ਤਕ, ਵਿ. ਜਦੋਂ ਦਾ, ਜਿਸ ਵੇਲੇ ਦਾ |
| **ਜੰਨ ਵਸਵਾਸ,** | ਪੁ. ਵਹਿਮ ਗੁਮਾਨ |
| **ਜਨਾਨਾ,** | ਵਿ. ਇਸਤਰੀਆ ਨਾਲ ਸਬੰਧਤ |
| - ਜ਼ਨਾਨ੍ਹ ਕੁੰਨਾ, | ਵਿ. ਉਹ ਵਿਅਕਤੀ ਜੋ ਜ਼ਨਾਨੀਆਂ ਦੀ ਸੰਗਤ ਵਧੇਰੇ ਕਰੇ |
| - ਜ਼ਨਾਨੀ ਮਦਰੇ ਨੀ ਜੁੱਤੀ ਨਾਲ ਹੰਢ ਜਾਨੀ ਅਹਿ, | ਅਖੌ. ਜੋ ਜਦੋਂ ਇਸਤਰੀ ਨੂੰ ਮਰਦ ਤੋਂ ਨੀਵਾਂ ਦੱਸਣਾ ਹੋਵੇ ਤਾਂ ਕਹਿੰਦੇ ਹਨ |
| - ਜ਼ਨਾਨੀ ਮੁਹਾਨੀ, ਜ਼ਨਾਨੀ ਮਾਨੀ, | ਇ. ਜ਼ਨਾਨੀ ਜ਼ਾਤ |
| **ਜਨਾਵਰ,** | ਪੁ. ਜਾਨਵਰ |
| **ਜਨੂੰ,** | ਪੁ. ਜ਼ਾਨੂੰ, ਗੋਡਾ |
| **ਜਪਾਲ,** | ਪੁ. ਜੈਫਲ, ਲੌਂਗ ਦਰਖਤ ਦਾ ਫਲ, ਜੋ ਦਵਾਈਆਂ ਵਿਚ ਵਰਤਿਆ ਜਾਂਦਾ ਹੈ |
| **ਜੱਫ,** | ਇ. ਵੱਡੀ ਜੱਫੀ |
| - ਜਫ ਗੱੜਫੀ, ਜੱਫੋ ਗੱੜਫੀ, | ਕ੍ਰਿ. ਵਿ. ਜੱਫੀਉਂ ਜੱਫੀ |
| - ਜੱਫ ਮਾਰਨੀ | ਮੁਹਾ. ਜੱਫਾ ਮਾਰਨਾ, ਕਾਬੂ ਕਰ ਲੈਣਾ |
| - ਜਫਲ ਕੌੜੀ, | ਇ. ਕਬੱਡੀ ਦੀ ਉਹ ਖੇਡ ਜਿਸ ਵਿਚ ਲੰਮੀ ਕੌਡੀ ਵਾਂਗੂ ਛੂੰਹਦੇ ਨਹੀਂ ਸਗੋਂ ਜੱਫਾ ਮਾਰਿਆ ਜਾਂਦਾ ਹੈ |

- ਜਫਾਲੀ, ਵਿ. ਜੱਫਾ ਮਾਰਨ ਵਾਲਾ (ਕੌਡੀ ਵਿਚ)

ਜੱਬਰ, ਪੁ. ਬਦਹਜ਼ਮੀ ਕਰਕੇ ਛਾਤੀ ਤੇ ਪਿਆ ਭਾਰ ਜਾਂ ਬਲਗਮ (ਲਾ. ਕ੍ਰਿ. ਜਮਣਾ)

ਜਬੜ, ਪੁ. ਗਾਰੇ ਵਾਲਾ ਅਸਥਾਨ

ਜ਼ਬਾਨ, ਇ. 1. ਜੀਭ; 2. ਬੋਲੀ, ਕਲਾਮ; 3. ਬਚਨ, ਇਕਰਾਰ

- ਜ਼ਬਾਨਾ, ਮੁਹਾ. ਜ਼ਬਾਨ ਤੇ ਖਲੋਣਾ, ਵਾਅਦੇ ਤੇ

- ਜ਼ਬਾਨਾ (ਜ਼ਬਾਨੈ) ਤੇ ਖਲੁਣਾ, ਕਾਇਮ ਰਹਿਣਾ

- ਜ਼ਬਾਨੈ ਕੀ ਠੱਪੀ ਲਾਣੀ, ਮੁਹਾ. ਮੂੰਹ ਠੱਪਣਾ, ਮੂੰਹ ਬੰਦ ਕਰਨਾ

ਜੰਮਣਾ, ਕ੍ਰਿ. ਅਕ. ਉਤਪੰਨ ਹੋਣਾ, ਪੈਦਾ ਹੋਣਾ

- ਜੰਮਦਿਆਂ ਹੀ ਤਿਲ ਰੋਵਣ ਲੱਗੇ, ਯਾਦ ਆਇਓ ਨੇ ਘਾਣੀ, ਅਖੌ. ਜਦੋਂ ਕੋਈ ਆਉਣ ਵਾਲੀ ਮੁਸੀਬਤ ਤੋਂ ਪਹਿਲਾਂ ਹੀ ਡਰ ਕੇ ਘਬਰਾਉਣ ਲੱਗੇ ਤਾਂ ਕਹਿੰਦੇ ਹਨ

- ਜੰਮ ਨਾ ਮੁੱਕੇ ਤੈ ਨਾਨਕਿਆਂ ਤੈ, ਅਖੌ. ਜਦੋਂ ਕਿਸੇ ਗੱਲ ਦੀ ਵਾਪਰਨ ਤੋਂ ਪਹਿਲਾਂ ਹੀ ਸੰਭਾਵਨਾ ਕਰ ਲਈ ਜਾਵੇ ਤਾਂ ਕਹਿੰਦੇ ਹਨ

- ਜੰਮਿਆ ਜਮੁੱਟਿਆ, ਵਿ. ਜੰਮਿਆ ਜੁੜਿਆ

- ਜੰਮੀ ਕੇ ਸੱਟੀ ਛੋੜਨਾ, (ਸ਼ੋੜਨਾ) ਮੁਹਾ. ਜੰਮ ਕੇ ਸੁੱਟ ਦੇਣਾ (ਛਡਣਾ)

- ਜੰਮੀ ਨਾ, ਵਿ. ਜੰਮੀ ਦਾ

ਜਮਾਂਹ ਪੁ. ਜਵਾਂਹ

- ਜਮਾਂਹੇ ਨਾ ਤੇਲ ਪੁ. ਜਵਾਂਹ ਦਾ ਤੇਲ

ਜਮਾਤਰਾ, ਪੁ. ਜਵਾਤਰਾ, ਜਵਾਈ

ਜਮੀਤੀ, ਇ. ਦਿਲ-ਜਮਈ (ਲਾ. ਕ੍ਰਿ. ਹੋਣਾ, ਕਰਨਾ) ਵਿ. ਟਿਕਿਆ ਹੋਇਆ, ਜਮ ਕੇ ਬੈਠਿਆ ਹੋਇਆ

- ਜਮੀਤੀ ਕਰਨਾ, ਕ੍ਰਿ. ਸਕ. ਜਮ ਕੇ ਬਹਿਣਾ, ਟਿਕ ਕੇ ਬੈਠਣਾ

ਜਮੋੜ, ਵਿ. ਪੁ. ਜੰਮਿਆ ਹੋਇਆ, ਜੌੜੇ ਬੱਚੇ (ਆਮ ਕਰਕੇ ਘਿਰਨਾ ਨਾਲ ਵਰਤਿਆ ਜਾਂਦਾ ਹੈ ਜਿਵੇਂ ਕੁੱਤੇ ਦਾ ਜਮੋੜ)

ਜਲ, ਪੁ. ਪਾਣੀ

- ਜਲਕੁਕੜੀ, ਇ. ਬੱਤਖ, ਮੁਰਗਾਬੀ

- ਜਲਪਾਤਰ, ਇ. ਕਛੂ (ਕੁੰਮੀ)

- ਜਲਾਈਆਂ ਟੁੱਟ ਪੈਣੀਆਂ ਮੁਹਾ. ਬਹੁਤ ਮੀਂਹ ਵੱਸਣਾ

ਜਲਤੀ, ਕ੍ਰਿ. ਵਿ. ਕਾਹਲੀ, ਛੇਤੀ

ਜਲਮ, ਇ. ਜੋਕ

ਜਲੂਰ ਪੁ. ਜਿੱਲ੍ਹਣ, ਚਿੱਕੜ, ਦਲਦਲ

ਜਲਵਤਰੀ, ਇ. ਘੁੱਟੀ

ਜਲ੍ਹਾ, ਇ. ਜਿੱਲਾ, ਢਿੱਲਾ, ਸੁਸਤ

ਜਲਿਹਾਰੀ, ਇ. ਬਾਉਲੀ

ਜਲੂਹਲ, ਜਲੂਹਣ, ਇ. ਜਲੂਹਣ, ਮਾੜੀ ਮਾੜੀ ਖੁਰਕ

- ਜਲੂਹਲੀ, ਵਿ. ਜਲੂਹਣ ਕਰਣ ਵਾਲਾ

- ਜਲੂਹਲੀ ਗੰਢਾ, ਜਲੂਹਲੀ ਗੱਢਾ, ਪੁ. ਇਕ ਜੰਗਲੀ ਬੂਟੀ ਜਿਸ ਦੀ ਗੰਦੀ ਸਰਰਿ ਨਾਲ ਲਾਏ ਜਾਣ ਤੇ ਬਹੁਤ ਸਖ਼ਤ ਖਾਰਸ਼ ਤੇ ਜਲਣ ਸ਼ੁਰੂ ਹੋ ਜਾਂਦੀ ਹੈ

ਜਲੇਵਰੀ, ਜਲੇਵੜੀ, ਇ. ਪਾਣੀ ਵਿਚ ਪੱਥਰ ਤੇ ਚੜ੍ਹੀ ਮੈਲ

ਜਲੋਧਰ, ਪੁ. ਪੇਟ ਵਿਚ ਪਾਣੀ ਪੈ ਜਾਣ ਦਾ ਇਕ ਰੋਗ

ਜਵਾ, ਪੁ. ਗਲ ਦਾ ਇਕ ਗਹਿਣਾ ਜਿਸ ਦੀ ਸ਼ਕਲ ਪਰਾਕੜੀ ਵਰਗੀ ਹੈ

ਜਵਾਂਹ, ਜਵਾਂਹਾਂ, ਪੁ. ਤਾਰਾਮੀਰਾ

ਜਵਾਤਰਾ, ਪੁ. ਜਵਾਈ, ਜੁਆਈ

ਜੜੀ, ਇ. ਪਰਛਾਵਾਂ ਕੱਢਣ ਵਾਲੀ ਬੂਟੀ

ਜਾ, ਇ. ਜਗ੍ਹਾ, ਥਾਂ

- ਜਾ ਕਰਨਾ, ਮੁਹਾ. ਥਾਂ ਬਣਾਉਣਾ

ਜਾਈ, ਇ. ਜਗ੍ਹਾ, ਥਾਂ

- ਜਾਈ ਸਿਰ, ਕ੍ਰਿ. ਵਿ. ਥਾਂ ਸਿਰ, ਠੀਕ ਜਗ੍ਹਾ ਤੇ

- ਜਾਈ ਕੁਜਾਈ, ਇ. ਥਾਂ ਕੁਥਾਂ, ਕ੍ਰਿ. ਵਿ. ਚੰਗੀ-ਮੰਦੀ ਥਾਂਵੇ

- ਜਾਈ ਜਾਈ, ਕ੍ਰਿ. ਵਿ. ਜਗਾ-ਜਗਾ, ਹਰ ਥਾਂ ਤੇ

- ਜਾਈ ਤੇ ਰੱਖਣਾ, ਮੁਹਾ. ਥਾਂ ਤੇ ਮਾਰ ਦੇਣਾ, ਉਸੇ ਥਾਂ ਮਾਰ ਮੁਕਾਉਣਾ, ਜਿਸ ਵੇਲੇ, ਜਦੋਂ

- ਜਾ ਟਿਕਾਣਾ, ਪੁ. ਥਾਂ ਟਿਕਾਣਾ, ਥਹੁ ਟਿਕਾਣਾ

ਜਾਂ, ਅਵ. ਜਿਸ ਵੇਲੇ, ਜਦੋਂ

- ਜਾਂ ਜਾਂ ਛਾਣਸੀ ਤਾਂ ਤਾਂ ਜਾਣਸੀ, ਅਖੌ. 1. ਜਦੋਂ ਇਹ ਦੱਸਣਾ ਹੋਵੇ ਕਿ ਤਜਰਬੇ ਨਾਲ ਹੀ ਵਿਅਕਤੀ ਸਿਆਣਾ ਬਣਦਾ ਹੈ ਤਾਂ ਕਹਿੰਦੇ ਹਨ; 2. ਜਦੋਂ ਇਹ ਦੱਸਣਾ ਹੋਵੇ ਕਿ ਵਰਤਣ ਨਾਲ ਹੀ ਇਨਸਾਨ ਦਾ ਪਤਾ ਲਗਦਾ ਹੈ ਤਾਂ ਕਹਿੰਦੇ ਹਨ

ਜਾਹ, ਇ. ਜਗ੍ਹਾ, ਥਾਂ

ਜਾਹਗ, ਇ. ਥਾਂ, ਜਗ੍ਹਾ

- ਜਾਹਗ-ਕੁਜਾਹਗ ਜਾਂ ਕੁਜਾਹ ਇ. ਥਾਂ-ਕੁ-ਥਾਂ

**ਜਾਕਤ. ਜਾਕੁਤ** ਪੁ. ਜਾਤਕ,ਮੁੰਡਾ
- ਜਾਕਤ ਪੋਕਤ, ਜਾਕੁਤ ਪੋਕੁਤ, ਪੁ. ਜਾਤਕ ਪੋਤਕ, ਬਾਲ ਬੱਚੇ

**ਜਾਗ,** ਇ. ਨੀਂਦ ਤੋਂ ਉਠਣ ਦਾ ਭਾਵ
- ਜਾਗ ਲੱਧਣੀ, ਮੁਹਾ. ਜਾਗ ਖੁਲਣੀ, ਨੀਂਦ ਖੁੱਲਣਾ: "ਰਾਤੀ ਜਾਗ ਲਧੀ ਉਠ ਡਿੱਠੇ ਤੀਰ ਕਲੇਜੇ ਲੱਗਾ (ਸ਼ਾ. ਕੋ)

**ਜਾਘ,** ਇ. ਜਾਹਗ. ਜਗ੍ਹਾ, ਥਾਂ
- ਜਾਘ ਕੁਜਾਘ. ਇ. ਜਾ-ਕੁਜਾ, ਥਾਂ-ਕੁਥਾਂ
- ਜਾਘੇ ਜਾਘੇ. ਕ੍ਰਿ. ਵਿ. ਜਾਹਗੇ ਜਾਹਗੇ, ਥਾਏਂ ਥਾਏਂ, ਥਾਂ ਥਾਂ ਤੇ

**ਜਾਣ,** ਪੁ. ਜ਼ਿਆਨ, ਨੁਕਸਾਨ
- ਘਰੋ ਨਾ ਜਾਣ ਮੁਲਖੈ (ਮਿਲਖੈ) ਨੀ ਸ਼ੁਹਰਤ. ਅਖੌ. ਜਦ ਨਾਲੇ ਤਾਂ ਘਰ ਦਾ ਨੁਕਸਾਨ ਹੁੰਦਾ ਹੋਵੇ ਤੇ ਨਾਲੇ ਦੁਨੀਆਂ ਗੱਲਾਂ ਕਰਦੀ ਹੋਵੇ ਤਾਂ ਕਹਿੰਦੇ ਹਨ

**ਜਾਣਿਆਂ ਜਾਣਿਆਂ ਜਾਣੈ ਜਾਣੈ,** ਕ੍ਰਿ. ਵਿ. ਜਾਂਦਿਆਂ ਜਾਂਦਿਆਂ, ਜਾਂਦੇ ਜਾਂਦੇ

**ਜਾਤਕ, (ਜਾਤਕੁ)** ਪੁ. ਬੱਚਾ, ਪੁੱਤਰ
- ਜਾਤਕ ਪੋਤਕ. ਜਾਤੁਕ ਪੋਤਕ ਪੁ. ਬਾਲ ਬੱਚੇ

**ਜਾਤਕੜੀ,** ਇ. ਲੜਕੀ, ਕੁੜੀ

**ਜਾਬਰਨਾ,** ਕ੍ਰਿ. ਸਕ. ਸਬਰ ਕਰਨਾ, ਸਹਿਣਾ

**ਜਾਦ,** ਇ. ਯਾਦ

**ਜਾਂਦੂ,** ਵਿ. ਮਰ ਜਾਣ ਵਾਲਾ (ਇਕ ਗਾਹਲ)

**ਜਾਨ,** ਇ. ਜ਼ਿੰਦਗੀ, ਜੀਵਨ
- ਜਾਨ ਠੋਹਕਰੀ ਜਾਣੀ. ਮੁਹਾ. ਸ਼ਰੀਰ ਨੂੰ ਠੋਕਰ ਲੱਗਣੀ
- ਜਾਨੀ ਨਾਲ ਜਹਾਨ ਐ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਜੇ ਸਰੀਰ ਠੀਕ ਹੋਵੇ ਤਾਹੀਉਂ ਸਭ ਕੁਝ ਚੰਗਾ ਲਗਦਾ ਹੈ ਤਾਂ ਕਹਿੰਦੇ ਹਨ
- ਜਾਨੀ ਵਿਚ ਹੋਣਾ, ਮੁਹਾ. ਜਾਨ ਵਿਚ ਹੋਣਾ, ਤਾਕਤ ਵਿਚ ਹੋਣਾ

**ਜਾਨਾ,** ਕ੍ਰਿ. ਵਿ. ਜਾਣਾ
- ਜਾਨਿਆਂ ਸਾਤ, ਜਾਨਿਆਂ ਸਾਰ, ਕ੍ਰਿ. ਵਿ. ਜਾਂਦਿਆਂ ਸਾਰ, ਜਾਂਦੇ ਹੀ
- ਜਾਨਿਆਂ ਜਾਨਿਆਂ, ਕ੍ਰਿ. ਵਿ. ਜਾਂਦਿਆਂ ਜਾਂਦਿਆਂ
- ਜਾਨੀ ਬਾਕੀ, ਕ੍ਰਿ. ਵਿ. ਜਾਂਦੀ ਵਾਰੀ
- ਜਾਂਨੀ ਵਾਰੀ, ਕ੍ਰਿ. ਵਿ. ਜਾਂਦੀ ਵਾਰੀ

**ਜਾਬਾ,** ਪੁ. 1. ਜੱਬਾ, ਰੋਅਬ; 2. ਕਿਸੇ ਨਾਲੇ ਦਾ ਉਹ ਸਥਾਨ ਜਿਥੇ ਹਮੇਸ਼ਾ ਦਲਦਲ ਰਹਿੰਦੀ ਹੋਵੇ

**ਜਾਲ,** ਇ. ਗੁਜ਼ਰਾਨ, ਗੁਜ਼ਾਰਾ (ਲਾ. ਕ੍ਰਿ. ਹੋਣੀ)
- ਜਾਲਣਾ ਕ੍ਰਿ. ਸਕ. ਗੁਜ਼ਾਰਨਾ, ਔਖਾ ਸਮਾਂ ਲੰਗਾਉਣਾ
- ਰਾਤ ਆਈ ਫਾਲੀਐ (ਫਾਲੀਏ), ਜਹੀ ਆਵੈ ਤਹੀ ਜਾਲੀਐ (ਫਾਲੀਏ), ਅਖੌ. ਜਦੋਂ ਕਿਸੇ ਥਾਂ ਔਖਾ ਸੌਖਾ ਗੁਜ਼ਾਰਾ ਕਰਨਾ ਪਵੇ ਤਾਂ ਹੱਸ ਕੇ ਕਰ ਲੈਣਾ ਚਾਹੀਦਾ ਹੈ ਤਾਂ ਕਹਿੰਦੇ ਹਨ

**ਜ਼ਿਆਸਤੀ,** ਇ. ਜ਼ਿਆਦਤੀ. ਵਧੀਕੀ

**ਜਿਸ,** ਪੜ. ਜਿਹੜਾ , ਜੋ
- ਜਿਸ ਗਰਾ ਨਹੀ ਵੰਞਣਾ, ਹੁਸ ਨਾ ਰਾਹ ਕੇ ਪੁੱਛਣਾ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਜੋ ਕੰਮ ਕਰਨਾ ਹੀ ਨਹੀ ਉਸ ਸਬੰਧੀ ਪੁਛ-ਪੜਤਾਲ ਕਰਨਾ ਬੇਅਰਥ ਹੈ ਤਾਂ ਕਹਿੰਦੇ ਹਨ
- ਜਿਸ ਘਰ ਧੀ ਪਰਧਾਨ. ਹੁਹ ਝੁਗਾ ਵਿਰਾਨ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਘਰ ਵਿਚ ਧੀ ਦੀ ਮੁਖਤਿਆਰੀ ਚੰਗੀ ਨਹੀ ਹੁੰਦੀ ਤਾਂ ਕਹਿੰਦੇ ਹਨ
- ਜਿਸ ਚੁਜ ਦਿਤੀਆਹਿ ਚੋਗ ਵੀ ਦੇਸੀ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਰੱਬ ਸਭ ਨੂੰ ਰੋਜ਼ੀ ਦਿੰਦਾ ਹੈ ਤਾਂ ਕਹਿੰਦੇ ਹਨ
- ਜਿਸਨੀ ਭਾਵੈ, ਉਸਨੀ ਤੋਲ ਤੋਲ ਵਿਕਾਵੇ ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਕਰਤਾ-ਧਰਤਾ ਦੀ ਹਰ ਗੱਲ ਮੰਨੀ ਜਾਂਦੀ ਹੈ ਤਾਂ ਕਹਿੰਦੇ ਹਨ
- ਜਿਸਨੇ ਹੱਥ ਡੋਈ ਉਸਨਾ ਸਭ (ਸਭੈ) ਕੋਈ. ਅਖੌ. ਜਦੋਂ ਇਹ ਦੱਸਣਾ ਹੋਵੇ ਜਿਸ ਦੇ ਹੱਥ ਡੋਈ ਉਸ ਦਾ ਸਭ ਕੋਈ, ਜਿਸ ਦੇ ਹੱਥ ਤਾਕਤ ਹੋਵੇ ਉਸ ਦਾ ਹਰ ਕੋਈ ਸਾਥੀ ਬਣ ਜਾਂਦਾ ਹੈ ਤਾਂ ਕਹਿੰਦੇ ਹਨ
- ਜਿਸ ਮੁੱਲੇ ਨੀ ਛੋਹਰ, ਉਸੇ ਮੁਲ ਵਿਕਾਣੀ, ਅਖੌ. ਜਿਹਾ ਮੂੰਹ ਤਿਹੀ ਚਪੇੜ, ਜਦੋਂ ਇਹ ਦੱਸਣਾ ਹੋਵੇ ਕਿ ਜਿੰਨੀ ਕੁ ਕਦਰ ਦਾ ਕੋਈ ਅਧਿਕਾਰੀ ਹੁੰਦਾ ਹੈ ਉਸ ਦੀ ਉਨੀ ਕੁ ਹੀ ਕਦਰ ਹੰਦੀ ਹੈ ਤਾਂ ਕਹਿੰਦੇ ਹਨ
- ਜਿਸ ਲਾਈ ਗੱਲੀਂ, ਹੁਸੈ ਨਾਲ ਉੱਠ ਚੱਲੀ, ਅਖੌ. ਜਦੋਂ ਕਿਸੇ ਨੂੰ ਲਾਈ ਲੱਗ ਦੱਸਣਾ ਹੋਵੇ ਤਾਂ ਕਹਿੰਦੇ ਹਨ

**ਜਿਹੜਾ,** ਪੜ. ਜੋ ਕੋਈ , ਜੋ
- ਜਿਹੜਾ ਵਾਲ ਛਿਕੇ ਹੁਸੇ ਆਂ ਦਰਦ ਹੋਂਦਹਿ ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਦੁੱਖ ਦਾ ਅਨੁਭਵ ਕੇਵਲ ਦੁਖੀ ਨੂੰ ਹੀ ਹੁੰਦਾ ਹੈ ਤਾਂ ਕਹਿੰਦੇ ਹਨ
- ਜਿਹੜੇ ਖਾਸਣ ਗਾਜਰਾਂ ਹੁਨਾਂ ਦੇ ਢਿੱਡ ਪੀੜ ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਜਿਹੋ ਜਿਹਾ ਕੋਈ ਕੰਮ ਕਰਦਾ ਹੈ ਉਸ ਨੂੰ ਉਹੋ ਜਿਹਾ ਹੀ ਫਲ ਭੁਗਤਨਾ ਪੈਂਦਾ ਹੈ ਤਾਂ ਕਹਿੰਦੇ ਹਨ

ਜਿਹਾ, ਅਵ. ਵਰਗਾ, ਜੈਸਾ
- ਜਿਹਾ ਤਿਹਾ, ਅਵ. ਜੈਸੀ ਤੈਸੀ, ਜਿਹੀ ਤਹੀ
- ਜਿਹੀ ਕਿੱਲੇ ਬੱਧੀ, ਜਿਹੀ ਚੋਰਾਂ ਖੜੀ, ਅਖੌ. ਜਦੋਂ ਕਿਸੇ ਨਕਾਰੇ ਵਿਅਕਤੀ ਦਾ ਘਰ ਵਿਚ ਹੋਣਾ ਜਾਂ ਨਾ ਹੋਣਾ ਇਕ ਸਮਾਨ ਹੋਵੇ ਤਾਂ ਕਹਿੰਦੇ ਹਨ
- ਜਿਹੀ ਮਾਂ ਤਿਹੀ ਮਾਸੀ, ਕਧ ਐਰੇ ਤੇ ਜਾਸੀ ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਹਰ ਚੀਜ਼ ਆਪਣੇ ਅਸਲੇ ਤੇ ਹੀ ਜਾਂਦੀ ਹੈ ਤਾਂ ਕਹਿੰਦੇ ਹਨ
- ਜਿਹੇ ਕੋਹਣੇ ਆਲੇ, ਤਿਹੇ ਖਾਣੇ ਆਲੇ, ਅਖੌ. ਜਦੋਂ ਦੋਹਾਂ ਧਿਰਾਂ ਨੂੰ ਨਿੰਦਣਾ ਹੋਵੇ ਤਾਂ ਕਹਿੰਦੇ ਹਨ
- ਜਿਹੋ ਜਿਹਾ ਤਹਿੰਡਾ ਲੂਣ ਪਾਣੀ, ਤਿਹੋ ਜਿਹਾ ਮਹਿੰਡਾ ਕੰਮ ਜਾਣੀ ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਜਿਹੋ ਜਿਹਾ ਕੋਈ ਮਜ਼ਦੂਰੀ ਦਿੰਦਾ ਹੈ ਉਹੋ ਜਿਹਾ ਹੀ ਉਸ ਨੂੰ ਕੰਮ ਕੀਤਾ ਮਿਲਦਾ ਹੈ ਤਾਂ ਕਹਿੰਦੇ ਹਨ

ਜਿੱਕਣ, ਜਿਕਣਾ, ਕ੍ਰਿ. ਵਿ. ਜਿਸ ਤਰ੍ਹਾਂ, ਜਿਵੇਂ
- ਜਿੱਕਣ ਕਿੱਕਣ, ਕ੍ਰਿ. ਵਿ. ਜਿਵੇਂ ਕਿਵੇਂ, ਜਿਸ ਕਿਸੇ ਤਰ੍ਹਾਂ

ਜਿਚਰ, ਕ੍ਰਿ. ਵਿ. ਜਿੰਨਾ ਚਿਰ, ਜਦ ਤਕ

ਜਿੱਚੀ, ਇ. ਜਿੱਚ , ਛਿੱਥਾਪਣ ਮਜਬੂਰੀ, (ਲਾ. ਕ੍ਰਿ. ਕਰਨੀ)

ਜਿੰਜ, ਕ੍ਰਿ. ਵਿ. ਜਿਵੇਂ, ਜਿਸ ਤਰਾਂ,

ਜਿੱਜੀ, ਇ. ਜੀਜੀ, ਨੱਕ ਦੀ ਮੈਲ

ਜਿਣਾ, ਵਿ. ਜਿਉਂਦਾ ਜਾਗਦਾ, ਠੀਕ ਠਾਕ
- ਜਿਣਾ ਆਉਣਾ, ਮੁਹਾ. ਲੜਾਈ ਆਦਿ ਵਿਚੋਂ ਜਿਉਂਦੇ ਪਰਤਣਾ

ਜਿਤਨਾ ਵਿ. ਜਿਸ ਜਿੰਨਾ, ਜਿੰਨਾ
- ਜਿਤਨਾ ਦਿਆਂ ਮੰਗਤਿਆਂ ਜੇ ਇਤਨਾ ਅੱਤਾਂ ਬ੍ਰਾਤ, ਸੁਖੱਲੀ ਲੰਘਹਿ ਰਾਤ ਅਖੌ. ਜਦੋਂ ਕਿਸੇ ਕੰਜੂਸ ਦੀ ਮਨੋਵਿਰਤੀ ਦਾ ਚਿੱਤਰ ਦਰਸਾਇਆ ਜਾਵੇ ਤਾਂ ਕਹਿੰਦੇ ਹਨ

ਜਿਥਾਈਂ, ਕ੍ਰਿ. ਵਿ. ਜਿਸ ਥਾਵੇਂ, ਜਿੱਥੇ
- ਜਿੱਥੂੰ, ਕ੍ਰਿ. ਵਿ. ਜਿੱਥੋਂ , ਜਿਸ ਥਾਂ ਤੋਂ
- ਜਿੱਥੂੰ ਕਿੱਥੂੰ ਕ੍ਰਿ. ਵਿ. ਜਿੱਥੋਂ ਕਿੱਥੋਂ, ਜਿੱਥੋਂ ਵੀ ਹੋ ਸਕੇ
- ਜਿੱਥੈ ਜਾਵੈ ਤੱਥ ਭੜੱਥੀ ਤਾਂਦਲਾ ਵਿਕਹਿ ਹੁਸੈ ਹੱਟੀ, ਅਖੌ. ਜਦੋਂ ਕੋਈ ਵਿਅਕਤੀ ਕਿਸੇ ਮੁਸੀਬਤ ਤੋਂ ਬਚ ਕੇ ਕਿਸੇ ਹੋਰ ਥਾਂ ਭੱਜੇ ਤੇ ਉਥੇ ਵੀ ਉਸ ਨੂੰ ਉਹੀ ਮੁਸੀਬਤ ਦਾ ਸਾਹਮਣਾ ਕਰਨਾ ਪਵੇ ਤਾਂ ਕਹਿੰਦੇ ਹਨ
- ਜਿੱਥੈ ਜਿੱਤ ਕੇ ਹਾਰਨਾ ਹੁੱਥੈ ਭਲੀ ਚੁੱਪ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਬੇਵੱਸੀ ਦੀ ਹਾਲਤ ਵਿਚ ਚੁੱਪ ਰਹਿਣਾ ਹੀ ਚੰਗਾ ਹੁੰਦਾ ਹੈ ਤਾਂ ਕਹਿੰਦੇ ਹਨ
- ਜਿੱਥੈ ਤਕੈ ਤਵਾ ਪਰਾਤ ਹੁੱਥੈ ਗਾਵਹਿ ਦਿਹੁੰ ਤੈ ਰਾਤ, ਅਖੌ. ਜਦੋਂ ਜਿਥੇ ਕਿਸੇ ਨੂੰ ਖਾਣ ਪੀਣ ਨੂੰ ਮਿਲੇ ਉਹ ਉਥੇ ਹੀ ਡੇਰੇ ਲਾ ਲਵੇ ਤਾਂ ਕਹਿੰਦੇ ਹਨ
- ਜਿੱਥੈ ਮਹਿੰਡੀ ਭਾਗੋ ਜਾਏ ਉਦੀਉਂ ਭਾਗ ਅਗੇਰੇ ਜਾਏ, ਅਖੌ. ਜਦੋਂ ਕੋਈ ਬਦਕਿਸਮਤ ਜਿੱਥੇ ਵੀ ਜਾਏ ਉਥੇ ਹੀ ਦੁੱਖ ਪਾਵੇ ਤਾਂ ਕਹਿੰਦੇ ਹਨ

ਜਿੰਦੜੀ, ਇ. ਜਾਨ
- ਜਿੰਦੜੀ ਨੱਕ ਆਉਣਾ, ਮੁਹਾ. ਬਹੁਤ ਤੰਗ ਹੋਣਾ,

ਜਿਦੈ, ਕ੍ਰਿ. ਵਿ. ਜਿਧਰ, ਜਿਸ ਪਾਸੇ
- ਜਿਦੈ ਗਈਆਂ ਬੇੜੀਆਂ, ਉਦੈ ਗਏ ਮਲਾਹ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਵੱਡੇ ਨੁਕਸਾਨ ਵਿਚ ਥੋੜੇ ਨੁਕਸਾਨ ਦਾ ਕੋਈ ਸੰਸਾ ਨਹੀਂ ਹੁੰਦਾ ਤਾਂ ਕਹਿੰਦੇ ਹਨ

ਜਿਧਰੂੰ, ਕ੍ਰਿ. ਵਿ. ਜਿਸ ਪਾਸਿਉਂ, ਜਿਧਰੋਂ
- ਜਿਧਰੂੰ ਕਿਧਰੂੰ, ਕ੍ਰਿ. ਵਿ. ਜਿਧਰੋਂ ਕਿਧਰੋਂ
- ਜਿਧਰੈ, ਕ੍ਰਿ. ਵਿ. ਜਿੱਧਰ, ਜਿਸ ਪਾਸੇ

ਜਿੰਨ, ਪੁ. ਭੂਤ, ਪ੍ਰੇਤ
- ਜਿੰਨ ਹੋਈਐ ਚਮੁੱਟਣਾ, ਮੁਹਾ. ਜਿੰਨ ਹੋ ਕੇ ਚਿੰਬੜਨਾ, ਮਗਰੋਂ ਨਾ ਲਹਿਣਾ, ਬੁਰੀ ਤਰ੍ਹਾਂ ਮਗਰ ਪੈਣਾ

ਜਿੰਨਾ, ਵਿ. ਜਿੱਡਾ, ਜਿਤਨਾ
- ਜਿੰਨ੍ਹਾਂ ਖਾਧਾ ਲੱਪ ਗੜੱਪੀ, ਹੁਹ ਕੇ ਜਾਣਨ ਅੰਗਲ ਚੱਟੀ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਬਹੁਤਾ ਖਾਣ ਵਾਲੇ ਨੂੰ ਥੋੜ੍ਹੇ ਨਾਲ ਸਬਰ ਨਹੀਂ ਆ ਸਕਦਾ ਤਾਂ ਕਹਿੰਦੇ ਹਨ
- ਜਿੰਨ੍ਹਾਂ ਰੋੜਾ ਝਾਗਿਆ, ਰਬ ਸਾਵਣ ਲਾਸੀ, ਅਖੌ. ਜਦੋਂ ਇਹ ਦੱਸਣਾ ਹੋਵੇ ਮਾੜੇ ਦਿਨਾਂ ਮਗਰੋਂ ਚੰਗੇ ਦਿਨ ਵੀ ਆਉਂਦੇ ਹਨ ਤਾਂ ਕਹਿੰਦੇ ਹਨ

ਜਿਮੀ, ਇ. ਜ਼ਮੀਨ, ਧਰਤ
- ਜਿਮੀ ਨਾ ਬਿਹਲ ਦੇਣੀ, ਮੁਹਾ. ਬਹੁਤ ਜ਼ਿਆਦਾ ਸ਼ਰਮਿੰਦਗੀ ਮਹਿਸੂਸ ਕਰਨਾ
- ਜਿਮੀ ਬੰਨਾ , ਪੁ. ਜ਼ਮੀਨ ਤੇ ਬੰਨਾ
- ਜਿਮੀ ਬਾੜੀ, ਪੁ. ਜ਼ਮੀਨ ਵਾੜੀ, ਖੇਤੀ-ਬਾੜੀ, ਕਿਰਸਾਨੀ

ਜ਼ਿਰਾ, ਵਿ. ਜ਼ਰਾ, ਥੋੜਾ
- ਜ਼ਿਰਾ ਕੁ, ਵਿ. ਥੋੜਾ ਜਿਹਾ , ਜ਼ਰਾ ਕੁ

ਜਿਲਤ, ਇ. ਜਿਲਦ

ਜਿੱਲੈ, ਕ੍ਰਿ. ਵਿ. ਜਿਸ ਵੇਲੇ, ਜਦੋਂ

ਜਿਵੀਂ, ਇ. ਜਿਮੀਂ, ਜ਼ਮੀਨ, ਧਰਤੀ, ਭੋਂ
- ਜਿਵੀਂ ਥਲ੍ਹਾ, ਪੁ. ਜਿਮੀਂ ਬੰਨਾਂ, ਜ਼ਮੀਨ ਤੇ ਬੈਠਾ
- ਜਿਵੀਂ ਨਾ ਬਿਹਲ ਦੇਣੀ, ਮੁਹਾ. ਬਹੁਤ ਜ਼ਿਆਦਾ ਸ਼ਰਮਿੰਦਗੀ ਮਹਿਸੂਸ ਕਰਨਾ

- ਜਿਵੀਂ ਵਾੜੀ, ਪੁ.ਜ਼ਿਮੀਂ ਵਾੜੀ, ਕਿਰਸਾਨੀ, ਖੇਤੀ-ਬਾੜੀ

ਜੀਊੜਾ, ਪੁ. ਰੂਹ, ਆਤਮਾ

- ਜੀਊੜੇ ਦਾ ਲੋਹਣਾ, ਮੁਹਾ. ਦਿਲ ਦਾ ਤਰਸਣਾ, ਸਿਕਣਾ: "ਸਿਫਤਾਂ ਉਮਰ ਤਕੇ ਤਦ ਮੇਰਾ ਤਕ ਤਕ ਜੀਊੜਾ ਲੋਹੇ" (ਸੈਫ਼.)

ਜੀਅ, ਪੁ. 1. ਮਨ, ਚਿੱਤ; 2. ਪ੍ਰਾਣੀ, ਜੀਵ

- ਜੀਅ ਜਿਤਰੁ, ਪੁ. ਜੀਆ-ਜੰਤ

- ਜੀਏ ਨਾਲ ਜਹਾਨ, ਅਖੌ. ਜੀ ਨਾਲ ਜਹਾਨ, ਜਦੋਂ ਇਹ ਦੱਸਣਾ ਹੋਵੇ ਕਿ ਜੇ ਜ਼ਿੰਦਗੀ ਹੈ ਤਾਂ ਹੀ ਸਭ ਕੁਝ ਚੰਗਾ ਲਗਦਾ ਹੈ ਤਾਂ ਕਹਿੰਦੇ ਹਨ

ਜੀਜੀ, ਇ. ਨੱਕ ਦਾ ਚੂਹਾ, ਨੱਕ ਦੀ ਮੈਲ

ਜੀਨਾ, ਵਿ. ਜਿਉਂਦਾ, ਜੀਵਤ

ਜੀਭ, ਇ. ਜ਼ਬਾਨ, ਰਸਨਾ

- ਜੀਭਲੀ, ਇ. ਜੀਭ (ਘਿਰਨਾਵਾਚੀ) ਵਿ. ਮਾੜੀ ਜੀਭ ਵਾਲੀ

- ਜੀਭੇ ਨੀ ਉਲੀ ਲਾਹਣੀ, ਮੁਹਾ. ਗਾਹਲਾਂ ਕੱਢਣੀਆਂ

ਜੀਵਰਨਾ, ਕ੍ਰਿ. ਅਕ. ਜੀਉਰਨਾ, ਸਿੰਜਰਨਾ, ਜੀਰਨਾ

ਜੁਹਦੀ, ਇ. ਮਿਹਨਤ, ਯਤਨ ਵਿ. ਮਿਹਨਤੀ

- ਜੁਹਦੀਆਂ ਨਾਲ, ਜੁਦੀਆ ਜਾਨਾ ਨਾਲ, ਕ੍ਰਿ. ਵਿ. ਦੁੱਖਾਂ ਨਾਲ, ਕਸ਼ਟ ਲਗਣ ਮਗਰੋਂ

ਜੁਕੜਾਉਣਾ, ਕ੍ਰਿ. ਪ੍ਰੇ. ਜੁੜਾਉਣਾ, ਜੁੜਾਉਣ ਦਾ ਕੰਮ ਕਿਸੇ ਹੋਰ ਤੋਂ ਕਰਾਉਣਾ

ਜੁਗੜਨਾ, ਕ੍ਰਿ. ਸਕ. ਜੋਤਣਾ, ਜੋੜਨਾ, ਜੋੜ ਦੇਣਾ, (ਹਲ ਅੱਗੇ)

ਜੁਟੱਣਾ, ਕ੍ਰਿ. ਸਕ. ਜੁੜਨਾ, ਲਗਣਾ

ਜੁੱਠ, ਇ. ਜੁਠ

- ਜੁੱਠ ਜਹਾਨੇ ਨੀ, ਵਿ. ਪੁ. ਭੈੜਾ ਵਿਅਕਤੀ

- ਜੁਠਿਆਣਾ, ਜੁਠਿਆਰਣਾ, ਜੁਠ ਮਾਰਨਾ, ਕ੍ਰਿ. ਸਕ. ਜੁਠਾਲਣਾ, ਜੁਠਾਉਣਾ,

ਜੁਤਿਆੜ, ਇ. ਛਿਤਰਾੜ, ਜੁੱਤਿਆਂ ਦੀ ਮਾਰ, ਛਿਤਰੋਲ

ਜੁੱਤੀ, ਇ. ਪੈਰਾਂ ਦੀ ਰਖਿਆ ਲਈ ਚੰਮ ਦੀ ਬਣੀ ਹੋਈ ਪੈਰੀਂ ਪਾਉਣ ਵਾਲੀ ਇਕ ਚੀਜ਼

- ਜੁੱਤੀ ਨਾ ਮੇਚ ਲੈਣਾ, ਮੁਹਾ. ਜੋ ਕੁਝ ਵਿਗਾੜ ਸਕਣ ਦੀ ਸ਼ਕਤੀ ਹੋਵੇ ਵਿਗਾੜਨਾ (ਵਿਅੰਗ ਨਾਲ) ਕਿਸੇ ਨੂੰ ਜੁੱਤੀ ਦੀ ਤਾਕਤ ਦਸਣੀ

ਜੁੰਨਾ, ਜੁੰਨੂੰ, ਕ੍ਰਿ. ਵਿ. ਹੁਣ, ਹੁਣੇ ਹੀ

- ਪਲੇ ਹੋਣ ਦਮੜੇ ਜੁੰਨਾ ਹੀ ਨਿਕਾਹ, ਮੁਹਾ. ਜਦੋਂ ਇਹ ਦਸਣਾ ਹੋਵੇ ਕਿ ਪੈਸੇ ਨਾਲ ਸਭ ਕੁਝ ਮਿਲ ਜਾਂਦਾ ਹੈ ਤਾਂ ਆਖਦੇ ਹਨ

ਜੁਲਣਾ, ਕ੍ਰਿ. ਅਕ. ਹਿਲਣਾ, ਜਾਣਾ

- ਜੁਲ ਜੁਲ ਕਰਨਾ, ਮੁਹਾ. 1. ਹਿਲਣਾ-ਜੁਲਣਾ; 2. ਕਾਹਲਾ ਪੈਣਾ, ਉਤਾਵਲ ਕਰਨੀ

ਜੁੰ, ਇ. ਪਸੀਨੇ ਤੋਂ ਪੈਦਾ ਹੋਇਆ ਇਕ ਕੀੜਾ ਜੋ ਸਿਰ ਦੇ ਵਾਲਾਂ ਅਤੇ ਕਪੜਿਆਂ ਵਿਚ ਰਹਿੰਦਾ ਹੈ

- ਜੁੰਆਂ ਪਈ ਜਾਣ ਤੇ ਖਿੰਧੋਲੇ ਕੋਈ ਸੱਟ ਨਹੀਂ ਛੋੜਨਾ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਮਾਮੂਲੀ ਨੁਕਸਾਨ ਤੋਂ ਡਰਦੇ ਵੱਡਾ ਨੁਕਸਾਨ ਨਹੀਂ ਕਰ ਲੈਣਾ ਚਾਹੀਦਾ ਤਾਂ ਕਹਿੰਦੇ ਹਨ

ਜੇ ਕ੍ਰਿ. ਵਿ. ਇੰਜ, ਇਸ ਤਰ੍ਹਾਂ

- ਜੇ ਕਰਨਾ ਕ੍ਰਿ.ਸਕ. ਇੰਜ ਕਰਨਾ, ਇਸ ਤਰ੍ਹਾਂ ਕਰਨਾ

ਜੇਠ ਪੁ. ਬਿਕਰਮੀ ਸਾਲ ਦਾ ਤੀਜਾ ਮਹੀਨਾ

- ਜੇਠ ਹਾੜ ਤਾਏ ਤੈ ਸਾਵਣ ਲਾਹੇ, ਅਖੌ. ਜਦੋਂ ਇਹ ਦੱਸਣਾ ਹੋਵੇ ਕੇ ਦੁੱਖ ਤੋਂ ਮਗਰੋਂ ਸੁਖ ਵੀ ਮਿਲਦਾ ਹੈ ਤਾਂ ਕਹਿੰਦੇ ਹਨ

ਜੇਡਾ, ਵਿ. ਜਿੱਡਾ

ਜੇਤਵਾ, ਵਿ. 1. ਉਹ ਆਦਮੀ ਜਿਸ ਨੂੰ ਲਾਭ ਪੁੱਜਾ ਹੋਵੇ; 2. ਨਫੇ ਵਾਲਾ, ਲਾਭਵੰਦ

ਜੈਂ, ਪੜ. ਜਿਸ , ਜਿਸ ਨੇ

ਜੈਡਾ, ਵਿ. ਜੇਡਾ, ਜਿੱਡਾ, ਜਿਤਨਾ

ਜੈਂਦਾ, ਪੜ. ਜਿਸਦਾ, ਜੀਹਦਾ

ਜੈਂਨੂੰ, ਪੜ. ਜਿੰਨੂ, ਜਿਸ ਨੂੰ

ਜੋਆ, ਵਿ. ਜੋਗਾ, ਯੋਗ

ਜੋਹਦੀ, ਇ. ਜੁਹਦੀ, ਮੁਸੀਬਤ

- ਜੋਹਦੀਆਂ ਨਾਲ, ਕ੍ਰਿ. ਵਿ. ਜੁਹਦੀਆਂ ਨਾਲ, ਦੁੱਖਾਂ ਨਾਲ

ਜੋਤਰਾ, ਕ੍ਰਿ. ਪੁ. ਹਲ ਵਾਹੁਣ ਦੀ ਕਿਰਿਆ ਜਾਂ ਭਾਵ

ਜੋਭਾ, ਪੁ. ਜੇਬ, ਬੋਝਾ

ਜ਼ੋਰ, ਇ. ਤਾਕਤ, ਬਲ

- ਜ਼ੋਰ ਪਿੱਦੀ ਨਾ, ਫੁੰਹਕਰ ਸੰਢੇ ਨੀ, ਅਖੌ. ਜਦੋਂ ਕੋਈ ਵਿਅਕਤੀ ਆਪਣੀ ਵਿੱਤ ਤੋਂ ਬਾਹਰੀ ਫੜ੍ਹਾਂ ਮਾਰੇ ਤਾਂ ਕਹਿੰਦੇ ਹਨ

- ਜ਼ੋਰੇ ਜੁੰਮਾ ਜੰਨੇ ਨਾਲ, ਅਖੌ. ਜਦੋਂ ਕੋਈ ਮੱਲੋਮੱਲੀ ਗਲ ਪੈ ਜਾਵੇ ਤਾਂ ਕਹਿੰਦੇ ਹਨ

ਜੋਲਣਾ, ਕ੍ਰਿ. ਸਕ. ਤੋਰਨਾ

ਜੋੜੇ ਨੇ ਜੰਮ, ਵਿ. ਜੌੜਾ, ਜੌੜੇ

ਜੌਲੇ, ਪੁ. (ਬ.ਵ.) ਸੇਵੀਆਂ, ਪੋਟਿਆਂ ਨਾਲ ਵੱਟੀਆਂ ਸੇਵੀਆਂ ਜੋ ਜੌਂਵਾਂ ਦੇ ਦਾਨਿਆਂ ਜਿੰਨੀਆਂ ਹੁੰਦੀਆਂ ਹਨ

# ਝ

| | |
|---|---|
| ਝਉਸਣਾ, | ਕ੍ਰਿ. ਅਕ. ਝਉਣਾ, ਝੋਣਾ, ਸੁੱਕ ਜਾਣਾ |
| ਝਉ, | ਪੁ. ਤਾਸ਼ ਵਿਚ ਹੁਕਮ ਦਾ ਯੱਕਾ |
| ਝਸਣਾ, | ਕ੍ਰਿ. ਸਕ. ਝੁਲਸਣਾ (ਭੁੰਨਣਾ) |
| ਝਸਰ ਝਸਰ ਕਰਨਾ, | ਮੁਹਾ. ਝਮ ਝਮ ਕਰਨਾ |
| ਝਹੀਂ, | ਇ. ਕ੍ਰੋਧ ਨਾਲ ਦੰਦ ਪੀਹਣ ਦਾ ਭਾਵ, ਝਈ, ਕਚੀਚੀ |
| - ਝਹੀਆਂ ਲੈਣੀਆਂ, | ਮੁਹਾ. ਲੜਾਈ ਕਰਨਾ, ਕਚੀਚੀਆਂ ਵੱਟਣਾ |
| ਝਕਾਨੀ, | ਇ. ਝਾਕਾ ਦੇਣ ਦੀ ਕਿਰਿਆ, ਘਚਾਨੀ |
| - ਝਕਾਨੀ ਦਈ ਜਾਣੀ, | ਮੁਹਾ. ਦਾਉ ਘੁਸਾਈ ਕਰ ਜਾਣੀ, ਝਾਕਾ ਦੇ ਕੇ ਘੁਸਾ ਜਾਣਾ |
| ਝਖੜਦੀ, | ਇ. ਝਖ ਮਾਰਨ ਦਾ ਭਾਵ |
| ਝੱਖਣ, | ਪੁ. ਝੱਖੜ |
| ਝੰਗ, (ਕੋਹਮਰੀ) | ਇ. 1. ਵਾਛੜ; 2. ਪੌਣ, ਵਾ, 3. ਹੀਰ ਦਾ ਪਿੰਡ |
| - ਝੰਗ ਝੁਲਦੀ, ਝੰਗ ਵਗਦੀ, | ਮੁਹਾ. ਹਵਾ ਚਲਣੀ, ਵਾ ਵੱਗਣਾ |
| - ਝੰਗ ਨੀਆਂ ਜੱਟੀਆਂ ਇਸ਼ਕ ਨੀਆਂ ਪੱਟੀਆਂ, | ਅਖੌ. ਜਦੋਂ ਝੰਗ ਸ਼ਹਿਰ ਦੇ ਸੁਹੱਪਣ ਦੀ ਗੱਲ ਕਰਨੀ ਹੋਵੇ ਤਾਂ ਆਖਦੇ ਹਨ |
| ਝੰਗੜ, | ਪੁ. ਝੰਗੀ, ਉਹ ਧਰਤੀ ਜਿੱਥੇ ਬਹੁਤ ਹੀ ਸੰਘਣੇ ਰੁੱਖ ਉੱਗੇ ਹੋਣ |
| ਝੰਗੜਿਆਧਾ, | ਵਿ. ਝਗੜਾਲੂ, ਝਗੜਾ ਕਰਨ ਵਾਲਾ |
| ਝੱਗਾ, | ਪੁ. ਘਰ |
| - ਝੱਗਾ ਪੱਟਣਾ, | ਮੁਹਾ. ਘਰ ਉਜਾੜਨਾ |
| ਝੰਗੀ, | ਇ. ਜਿਥੇ ਬਹੁਤ ਸਾਰੇ ਬੂਟੇ ਇਕੱਠੇ ਹੋਣ |
| ਝੱਟ, | ਪੁ. ਵੇਲਾ, ਵਕਤ |
| - ਝਟ ਸੰਘਣਾ, | ਮੁਹਾ. ਕੰਮ ਸਰਨਾ, ਵੇਲਾ ਸਰਨਾ |
| - ਝੱਟੇ ਆਂ, | ਕ੍ਰਿ. ਵਿ. ਪਲ ਵਿਚ |
| ਝੰਡਲ, | ਵਿ. ਪੁ. ਝੰਡੂਲਾ, ਜਿਸ ਦੇ ਸਿਰ ਦੀ ਝੰਡ ਖਿਲਰੀ ਹੋਵੇ |
| ਝੰਡੂਲਾ, | ਵਿ. ਪੁ. ਜਿਸ ਦੀ ਝੰਡ ਹੋਈ ਹੋਵੇ |
| ਝੱਪਾ, | ਵਿ. ਚੁੱਪ, ਖਾਮੋਸ਼ |
| - ਝੱਪੈ ਲੱਗਣੀ, | ਮੁਹਾ. ਕੁਝ ਦੇਰ ਲਈ ਸੁਣਾਈ ਦੇਣੋਂ ਹਟ ਜਾਣਾ |
| ਝਫਣਾ, | ਕ੍ਰਿ. ਸਕ. ਬੋਚਣਾ |
| ਝਢੂ, | ਵਿ. ਮੂਰਖ, ਬੇਵਕੂਫ |
| - ਝਢੂਆਂ ਦਾ ਡੇਰਾ, | ਪੁ. ਮੂਰਖਾਂ ਦੀ ਢਾਣੀ, ਮੂਰਖਾਂ ਦਾ ਡੇਰਾ |
| ਝੱਬਕਣਾ, | ਕ੍ਰਿ. ਅਕ. ਡਲਕਣਾ, ਟਪਕਣਾ |
| ਝਬੱਖਲੀ, | ਇ. ਚੁਭੱਕਲੀ, ਚੁੱਭਕੀ |
| ਝੰਬਣਾ, | ਕ੍ਰਿ. ਸਕ. 1. ਝਾੜਨਾ, ਝਿੜਕਣਾ; 2. ਮਾਰਨਾ-ਕੁੱਟਣਾ |
| ਝੱਬਲ, | ਪੁ. ਸੱਬਲ |
| ਝਮੁਟਾ, | ਪੁ. ਮੁਆਤਾ (ਲਾ. ਕ੍ਰਿ. ਦੇਣਾ, ਲਾਣਾ) |
| ਝਰਮਲ ਝਰਮਲ, | ਇ. ਝਿਲਮਿਲ ਝਿਲਮਿਲ, ਲਿਸ਼ ਲਿਸ਼ |
| ਝਰਾਟੂ, | ਪੁ. ਚਰਾਟੂ, ਚੀਲ ਦੇ ਦਰਖ਼ਤ ਦਾ ਫਲ |
| ਝਰੀਠ, | ਇ. ਝਰੀਟ |
| ਝਰੁਟ, | ਪੁ. ਝੁੱਟ |
| ਝੱਲ, | ਪੁ. 1. ਜੰਗਲ; 2. ਸ਼ੁਦਾ, ਪਾਗਲਪਣ |
| - ਝਲਿਅੱਤ, | ਪੁ. ਝੱਲਪੁਣਾ |
| - ਝਲਿਅੱਤ ਸਾੜਨਾ, | ਮੁਹਾ. ਝੱਲ ਖਲੇਰਨਾ |
| - ਝੱਲੇ ਕੁਥੋਂ ਜਾਪਣ, ਗੱਲਾਂ ਕਰਨ ਤਾਂ ਸਿੰਞਾਪਣ | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਕਮਲੇ ਦੀ ਪਛਾਣ ਉਸ ਦੇ ਬੋਲਣ ਚਲਣ ਤੋਂ ਹੋ ਜਾਂਦੀ ਹੈ ਤਾਂ ਕਹਿੰਦੇ ਹਨ |
| ਝਲੁਸਣਾ, ਝਲੂਹਣਾ, | ਕ੍ਰਿ. ਅਕ. ਝੁਲਸਣਾ, ਸੜਨਾ |
| - ਝਲੂਸੀ, ਝਲੂਠੀ, | ਵਿ. ਸੜੀ ਹੋਈ |
| ਝਾਉ, | ਪੁ. ਇਕ ਪ੍ਰਕਾਰ ਦਾ ਘਟੀਆ ਸਾਗ |
| ਝਾਈ, | ਇ. ਝਈ, ਕਚੀਚੀ |
| ਝਾਹ, | ਪੁ. ਕੰਡਿਆਲਾ ਚੂਹਾ |
| ਝਾਖਰਾ, | ਪੁ. ਸਵੇਰ ਵੇਲਾ, ਤੜਕਾ |
| ਝਾਂਗੀ, | ਇ. ਹਨੇਰੀ, ਅੰਧੇਰੀ |
| ਝਾਟਾ, | ਪੁ. ਖੁਲ੍ਹੇ ਵਾਲ, ਸਿਰ ਦੇ ਵਾਲ |
| - ਝਾਟਾ ਪੁਟਣਾ, ਝਾਟਾ ਫੂਕਣਾ, | ਮੁਹਾ. ਲੜਾਈ ਕਰਨੀ |
| - ਝਾਟੂ, | ਵਿ. 1. ਖੁੱਲ੍ਹੇ ਕੇਸਾਂ ਵਾਲਾ; 2. ਜਿਸ ਦੇ ਸਿਰ ਦੇ ਵਾਲ ਉਲਝੇ ਹੋਏ ਹੋਣ |
| ਝਾਣ ਪਤਨ, | ਪੁ. ਮੜੀਆਂ ਦਾ ਅਸਥਾਨ ਜਿਥੇ ਪਹਿਲਾਂ ਪਾਣੀ ਦਾ ਘੜਾ ਭੰਨਿਆ ਜਾਂਦਾ ਹੈ ਫਿਰ ਮੁਰਦਾ ਚੁਕਿਆ ਜਾਂਦਾ ਹੈ |
| ਝਾਣ-ਪਰਾ, | ਪੁ. ਝਾਣੀਆਂ |
| ਝਾਣਾ, | ਪੁ. 1. ਪੋਠੋਹਾਰ ਦਾ ਇਕ ਪਿੰਡ; 2. ਸਿਰ ਦੇ ਖੁਲ੍ਹੇ ਵਾਲ, ਝਾਟਾ |
| - ਝਾਣਾ ਮਾਰਨਾ, | ਮੁਹਾ. ਸਿਰ ਖੋਲ੍ਹ ਕੇ ਫਿਰਨਾ |

**ਝਾਣੀ, ਝਾਣੀਆਂ,** ਇ. ਮੜ੍ਹੀਆਂ, ਮਰਘਟ

– ਝਾਣੀ ਫੂਕਣਾ, ਮੁਹਾ. ਮੜ੍ਹੀਆਂ ਵਿਚ ਸਾੜਨਾ

– ਝਾਣੀ ਵਿਚ ਮੂਤਰਨਾ, ਮੁਹਾ. ਭੈੜੇ ਕੰਮ ਕਰਨਾ

**ਝਾਂਬਰਾ,** ਪੁ. ਝਾੜ, ਉਹ ਥਾਂ ਜਿੱਥੇ ਬਹੁਤ ਸਾਰੀਆਂ ਝਾੜੀਆਂ ਹੋਣ.

**ਝਾਮ,** ਇ. ਬੂਟੇ ਦੀ ਟਹਿਣੀ

**ਝਾਮੜੀ,** ਇ. ਬੁੱਕਲ

– ਝਾਮੜੀ ਮਾਰਨੀ, ਮੁਹਾ. ਬੁੱਕਲ ਮਾਰਨੀ

**ਝਾੜ ਚੂਹਾ,** ਪੁ. ਜੰਗਲੀ ਚੂਹਾ

**ਝਿਆਣੀ,** ਇ. ਝਾਣੀ

**ਝਿਕ,** ਇ. ਨਿਵਾਣ, ਨੀਵਾਂ ਪਾਸਾ

**ਝਿੱਕਾ,** ਵਿ. ਝਿਕਲਾ, ਨੀਵਾਂ

**ਝਿਗ,** ਇ. ਝਿੱਕ; 2. ਝੁਰਕਨ ਦਾ ਭਾਵ

**ਝਿੱਗੀ,** ਵਿ. ਝਿੱਖੀ ਕ੍ਰਿ. ਸਕ. ਰੀਂ ਰੀਂ ਕਰਕੇ ਰੋਣਾ

**ਝਿਟਕ,** ਇ. ਝਿੜਕ, ਝਾੜ-ਝੰਬ

**ਝਿੱਲੀ,** ਇ. ਝਿੰਮੀ. ਗੋਟੇ ਵਾਲੀ ਚੁੰਨੀ ਜਾਂ ਪਲਾ

**ਝਿੜੀ,** ਇ. ਰੁੱਖਾਂ ਦਾ ਝੁੰਡ, ਝੰਗ

– ਝਿੜੀ ਝਿੜੀ ਦਿਹੁੰ ਗਿਆ, ਕੁਚੱਜੀ ਦਾ ਟੱਬਰ ਭੁੱਖਾ ਰਿਹਾ, ਅਖੌ. ਜਦੋਂ ਕੁਚੱਜੀ ਤੀਵੀਂ ਨੂੰ ਨਿੰਦਣਾ ਹੋਵੇ ਤਾਂ ਕਹਿੰਦੇ ਹਨ

**ਝੀਂ,** ਇ. ਤਾਕੀਦ, ਘੜੀ ਮੁੜੀ ਕਹਿਣ ਦਾ ਭਾਵ (ਲਾ. ਕ੍ਰਿ. ਕਰਨੀ)

**ਝੀਂ ਝੀਂ,** ਇ. ਕੋਹਲੂ ਦੇ ਚਲਣ ਦੀ ਅਵਾਜ਼

**ਝੀਂਗਣ, ਝੇਂਗਣ,** ਇ. ਚੂਹੇ ਦੀ ਮੇਂਗਣ

**ਝੁਖਣਾ,** ਕ੍ਰਿ. ਅਕ. ਝੀਕਣਾ, ਅਫਸੋਸ ਪ੍ਰਗਟ ਕਰਨਾ, ਪਛਤਾਉਣਾ

**ਝੁਗੜੀ,** ਇ. ਝੁੱਗੀ, ਝੌਂਪੜੀ

**ਝੁੱਗਾ,** ਪੁ. ਘਰ-ਘਾਟ, ਘਰ

– ਝੁੱਗਾ ਫੂਕਣਾ, ਮੁਹਾ. ਸਾਮਾਨ ਸਾੜ ਦੇਣਾ, ਘਰ ਘਾਟ ਫੂਕ ਦੇਣਾ, ਸਭ ਕੁਝ ਬਰਬਾਦ ਕਰ ਦੇਣਾ

**ਝੁੰਜਣਾ,** ਕ੍ਰਿ. ਅਕ. ਝੂਲਣਾ, ਝੂਟਣਾ

**ਝੁਬੂ ਝੂਰ,** ਵਿ. ਫਲਾਂ ਨਾਲ ਲੱਦੀ ਹੋਈ ਟਹਿਣੀ

**ਝੁੰਮ,** ਇ. ਸਿਰ ਦੀ ਬੁਕਲ

– ਝੁੰਮ ਮਾਰਨਾ, ਮੁਹਾ. ਬੁਕਲ ਮਾਰ ਕੇ ਸਿਰ ਢੱਕ ਲੈਣਾ

**ਝੂਲਣਾ, ਝੂਵਟਾ,** ਕ੍ਰਿ. ਝੂਟਣਾ, ਝੂਟੇ ਲੈਣਾ

**ਝੂਟਾ,** ਪੁ. ਹੁਲਾਰਾ

– ਝੂਟਣਾ, ਕ੍ਰਿ. ਸਕ. ਹੁਲਾਰਾ ਲੈਣਾ

**ਝੂਠ,** ਵਿ. ਜੋ ਸੱਚ ਨਹੀਂ, ਸੱਚ ਦਾ ਉਲਟ

– ਝੂਠ ਮਦਾਰਾ, ਪੁ. ਝੂਠਾ ਇਕਰਾਰ, ਲਾਰਾ ਲੱਪਾ: "ਕਿਚਰਕ ਤੋੜੀ ਝੂਠ ਮਦਾਰਾ, ਕਿਚਰਕ ਟੁਰਸੀ ਠੱਗੀ" (ਸੈਫੁਲ)

– ਝੂਠਾਂ ਨੀ ਪੰਡ, ਵਿ. ਝੂਠ ਦੀ ਪੰਡ, ਬਹੁਤ ਝੂਠ ਬੋਲਣ ਵਾਲਾ

– ਝੂਠੇ ਨੇ ਘਰੇ ਤੋੜੀ ਜਾਣਾ, ਮੁਹਾ. ਝੂਠੇ ਦੇ ਘਰ ਤਕ ਜਾਣਾ, ਝੂਠ ਬੋਲਣ ਵਾਲੇ ਦੀ ਪੂਰੀ ਪੜਤਾਲ ਕਰਨਾ

**ਝੂੰਡਣਾ,** ਕ੍ਰਿ. ਸਕ. ਝਣਨਾ, ਬੂਟੇ ਦੀ ਟਹਿਣੀ ਨੂੰ ਪਕੜ ਕੇ ਹਿਲਾਉਣਾ, ਝੂਣਨਾ

**ਝੂਲਨਾ,** ਕ੍ਰਿ. ਸਕ. ਝੂਣਨਾ, ਝੂਟਣਾ

**ਝੂਲਰਨਾ,** ਕ੍ਰਿ. ਸਕ. ਝੂਮਣਾ, ਝੂਟਣਾ

**ਝੇਹਰਾ,** ਵਿ. ਜ਼ਿੱਦੀ, ਹਠੀ, ਅੜੀਅਲ

**ਝੋਜਰਾ, ਝੋਜਲਾ** ਪੁ. ਝਗਲਾ

**ਝੋਲ,** ਇ. ਝੋਲੀ: "ਹੱਥੀ ਝੋਲ ਤੁਹਾਡੇ ਅੱਗੇ, ਪਾਉ ਖ਼ੈਰ ਯਤੀਮਾਂ" (ਸੈਫ)

**ਝੋਲਣਾ,** ਕ੍ਰਿ. ਸਕ. ਘਚੌਲਣਾ, ਹੰਘਾਲਣਾ

**ਝੌਂਸਣਾ,** ਕ੍ਰਿ. ਅਕ. 1. ਝੌਂ ਜਾਣਾ; 2. ਮਰਨ ਵਰਗਾ ਹੋਣਾ, ਸੁਕ ਜਾਣਾ, ਕਮਲਾ ਜਾਣਾ

# ਟ

**ਟਸ,** ਇ. ਸੱਟ, ਚੋਟ

– ਟਸ ਮਾਰਨੀ, ਕ੍ਰਿ. ਸਕ. ਸੱਟ ਮਾਰਨੀ

**ਟਸ਼,** ਇ. ਸ਼ੌਕੀਨੀ, ਟੈਂਸ, ਸ਼ਾਨ

– ਟਸ਼ ਕੱਢਣੀ, ਮੁਹਾ. ਸ਼ੌਕੀਨੀ ਕਰਨੀ, ਬਣਨਾ-ਠਣਨਾ

**ਟਸ਼ਨ,** ਪੁ. ਨਖਰਾ

**ਟਹਿਲ,** ਇ. ਸੇਵਾ, ਖਿਦਮਤ

– ਟਹਿਲ ਟਕੋਰ, ਟਹਿਲ ਟੱਪਾ, ਪੁ. ਟਹਿਲ ਸੇਵਾ

**ਟਹੀਆ,** ਪੁ. ਟਊਆ, ਮਿੱਟੀ ਦੀ ਗੋਲ ਠੀਕਰੀ

**ਟਕ,** ਪੁ. ਟਾਕੀ

**ਟੱਕ ਮਟੱਕਾ,** ਪੁ. ਝਗੜਾ, ਆਢਾ

– ਟੱਕ ਮਟੱਕਾ ਲਾਉਣਾ, ਮੁਹਾ. ਝਗੜਾ ਕਰਨਾ

ਟੱਕਣਾ, ਕ੍ਰਿ. ਅਕ. ਮਿਆਂਕਣਾ (ਬਕਰੀ ਦੇ ਬੱਚੇ ਦਾ)

ਟਕਾ, ਪੁ. ਦੋ ਪੈਸੇ

- ਟਕੇ ਟਿੰਡ ਵਿਰਣਾ ਮੁਹਾ. ਬਹੁਤ ਸਸਤਾ ਵਿਕਣਾ

ਟੱਕੀ, ਇ. ਟਿਕਰੀ, ਟਾਕੀ, ਜਮੀਨ ਦਾ ਟੁਕੜਾ

ਟੰਗ, ਇ. ਲੱਤ

- ਟੰਗ ਤੇ ਟੰਗ ਧਰੀ ਕੇ ਸੌਣਾ, ਮੁਹਾ. ਲਤ ਉਤੇ ਲਤ ਰਖ ਕੇ ਸੌਣਾ, ਬੇਫਿਕਰ ਹੋ ਜਾਣਾ, ਨਿਸਚਿੰਤ ਹੋ ਜਾਣਾ

ਟਗਾ, ਪੁ. ਟਕਾਂ

ਟੰਗਾਰ, ਪੁ. ਨਖ਼ਰਾ (ਲਾ. ਕ੍ਰਿ. ਕਰਨਾ)

ਟਟਿਆਉਣਾ, ਕ੍ਰਿ.ਅਕ.ਚੀਕ ਚਿਹਾੜਾ ਪਾਉਣਾ, ਚੀਕਣਾ

ਟੰਡਣਾ ਕ੍ਰਿ. ਸਕ. ਖੋਹ ਕੇ ਲੈ ਜਾਣਾ, ਖੋਹਣਾ

ਟੰਡਾਂਣਾ, ਪੁ. ਟਟਹਿਣਾ

ਟੰਢਲ, ਪੁ. ਡੰਡਲ

ਟੰਢਾਰਾ, ਪੁ. ਢਾਂਗਾ

ਟਣੌਕਾ, ਪੁ. ਤਾਹਨਾ, ਮਿਹਣਾ (ਲਾ. ਕ੍ਰਿ. ਮਾਰਨਾ, ਲਾਣਾ)

- ਟਣੌਕਾ ਲਾਉਣਾ, ਮੁਹਾ. ਤਾਹਨਾ ਮਾਰਨਾ

ਟਨਾਣਾ, ਪੁ. ਟੰਡਾਣਾ, ਟਟਹਿਣਾ

ਟਪਲਾ, ਪੁ. ਭੁੱਲ, ਭੁਲੇਖਾ, ਗਲਤੀ

- ਟਪਲਣਾ, ਕ੍ਰਿ. ਅਕ. ਟਪਲਾ ਖਾਣਾ

- ਟਪਲਾ ਖਾਣੀ ਗਛਣਾ, ਟਪਲੀ ਜਾਣਾ, ਮੁਹਾ. ਭੁਲੇਖਾ ਲਗ ਜਾਣਾ, ਟਪਲਾ ਖਾ ਜਾਣਾ

ਟਪੋਸੀ, ਇ. ਛਾਲ, ਟਪੂਸੀ

ਟਬਰੀ, ਇ. ਵਹੁੱਟੀ, ਜ਼ਨਾਨੀ, ਪਤਨੀ

ਟੰਭ, ਟੰਭਾ, ਪੁ. ਅਲੰਭਾ, ਲੰਬੂ, ਅੱਗ ਦੀ ਲਾਟ

ਟਮਕਣਾ, ਕ੍ਰਿ. ਅਕ. ਜਗਣਾ, ਬਲਣਾ

ਟਮਕਾਣਾ, ਕ੍ਰਿ. ਅਕ. ਜਗਾਉਣਾ, ਬਾਲਣਾ

- ਨੈਣ ਟਮਕਾਣਾ, ਮੁਹਾ. ਹੰਝੂ ਵਹਾਉਣਾ (ਘਿਰਣਾਵਾਚੀ)

ਟੰਮਣਾ, ਪੁ. ਅਟਾਰੀ, ਮਮਟੀ

ਟਰ, ਇ. ਗਪ ਗਪੋੜ

- ਟਰ ਟਰ ਕਰਨੀ, ਮੁਹਾ. ਵਾਧੂ ਬੋਲਣਾ, ਬਕਵਾਸ ਕਰਨਾ

- ਟਰਾਂ ਮਾਰਨੀਆਂ, ਮੁਹਾ. ਗੱਪਾਂ ਮਾਰਨੀਆਂ

- ਟੱਰੀ ਵਿ. ਟੱਰਾਂ ਮਾਰਨ ਵਾਲਾ

ਟੱਰਕ, ਪੁ. ਪੱਦ

- ਟੱਰਕਣਾ, ਕ੍ਰਿ. ਸਕ. 1. ਪੱਦ ਮਾਰਨਾ; 2. ਦਿਲ ਛੱਡਣਾ, ਭੱਜ ਜਾਣਾ,

- ਟੱਰਕ ਨਿਕਲਣੇ, ਮੁਹਾ. ਪੱਦ ਨਿਕਲਣੇ, ਡਰ ਜਾਣਾ

- ਟੱਰਕ ਮਾਰਨੇ, ਕ੍ਰਿ. ਸਕ. ਪੱਦ ਮਾਰਨੇ

ਟਰਪੱਲ, ਇ. ਟਪਾਰ, ਟਪੱਲ

- ਟਰਪੱਲੀ, ਵਿ. ਟਪੱਲਾਂ ਮਾਰਨ ਵਾਲਾ, ਗੱਪੀ

ਟੱਲਾ, ਪੁ. ਕਪੜਾ, ਲੀੜਾ; 2. ਟਿੱਲਾ

- ਟੱਲਾ ਚਾਣਾ, ਮੁਹਾ. ਜ਼ਿਮੇਵਾਰੀ ਚੁੱਕਣਾ

- ਟਲਿਓਂ ਗੱਜੇ ਗਾਂ ਚੋਏਦਾ ਭੱਜੇ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਟਿੱਲਿਓਂ ਆਇਆ ਬੱਦਲ ਬਹੁਤ ਛੇਤੀ ਵਸ ਪੈਂਦਾ ਹੈ ਤਾਂ ਕਹਿੰਦੇ ਹਨ

ਟਾਸ, ਪੁ. ਤਾਸ, ਮਿੱਟੀ ਦਾ ਛੋਟਾ ਪਿਆਲਾ

ਟਾਹਣ, ਇ. ਪਾਸੇ, ਚੌਪਟ ਦੀ ਨਰਦ, ਗੋਟੀ

ਟਾਹਲ, ਪੁ. ਟਾਹਣ, ਪਾਸੇ, ਚੌਪਟ ਦੀ ਨਰਦ

ਟਾਹਲਾ, ਪੁ. ਟਾਹਣਾ

- ਟਾਹਲਾਂ ਤੇ ਚੜ੍ਹ ਜਾਣਾ, ਮੁਹਾ.ਕਿਸੇ ਹੋਰ ਖਿਆਲ ਦੇ ਮਗਰ ਲਗ ਜਾਣਾ

ਟਾਹੂ, ਪੁ. ਟੋਹ ਲੈਣ ਵਾਲਾ, ਟੋਹ ਰਖਣ ਵਾਲਾ

ਟਾਕੀ, ਪੁ. ਜ਼ਮੀਨ ਦਾ ਟੁਕੜਾ

ਟਾਂਗ, ਪੁ. ਢੰਗ, ਤਰੀਕਾ

- ਟਾਂਗ ਲਗਣਾ ਮੁਹਾ. ਰੋਟੀ ਕਮਾਉਣ ਜੋਗਾ ਹੋਣਾ; ਵਿਆਹਿਆ ਜਾਣਾ

ਟਾਂਗਰ, ਪੁ. ਛੋਲਿਆਂ ਦੀਆਂ ਡੰਡੀਆਂ

ਟਾਂਗਰੀ, ਇ. ਮੋਟੀਆਂ ਸੇਵੀਆਂ, ਵੇਸਨ ਦੀਆਂ ਸੇਵੀਆਂ ਉਤੇ ਗੁੜ ਦੀ ਚਾਸ਼ਨੀ ਚੜ੍ਹਾ ਕੇ ਤਿਆਰ ਕੀਤੀ ਇਕ ਤਰਾਂ ਦੀ ਮਿਠਾਈ

ਟਾਟਰਨਾ, ਟਾਟਰਿਆ ਜਾਣਾ, ਕ੍ਰਿ. ਅਕ. ਠਿੱਠਰ ਜਾਣਾ, ਹੈਰਾਨ ਹੋ ਜਾਣਾ ਬੌਂਦਲ ਜਾਣਾ

ਟਾਡ, ਇ. ਗੰਨੇ ਦੀ ਪੋਰੀ (ਟੋਟੀ)

ਟਾਪਾਂ, ਇ. (ਬ.ਵ.) ਰੋਟੀਆਂ

ਟਾਲ, ਟਾਲ ਫਾਲ, ਪੁ. ਰਹਿੰਦ ਖੂੰਹਦ

ਟਿਕਣ, ਇ. ਸ਼ਰਾਰਤ, ਚੁੱਕ, ਸ਼ਹਿ

- ਟਿਕਲ ਦੇਣੀ, ਮੁਹਾ. ਚੁਕ ਦੇਣੀ, ਉਂਗਲ ਦੇਣੀ

- ਟਿਕਲੂ, ਵਿ. ਸ਼ਰਾਰਤੀ

ਟਿਕੜੀ, ਇ. 1.ਜੁਆਰੀਆ ਦਾ ਟੋਲਾ; 2. ਜੁਏਬਾਜ਼ੀ ਦਾ ਅੱਡਾ

- ਟਿਕੜੀਦਾਰ, ਪੁ. ਜੁਆ ਖੇਡਣ ਵਾਲੇ ਅੱਡੇ ਦਾ ਮਾਲਕ

ਟਿੱਕੀ, ਇ. ਰੋਟੀ

- ਟਿੱਕੀ, ਭੰਨ, ਵਿ. ਰੋਟੀਆਂ ਖਾਣ ਵਾਲਾ

- ਟਿੱਕਲੇ ਡੰਨਣੇਂ, ਮੁਹਾ. ਮੁਫਤ ਦੀਆਂ ਰੋਟੀਆਂ ਖਾਣੀਆਂ

- ਸ਼ਬਦ ਨਾ ਸ਼ਲੋਕ ਭਾਈ ਟਿੱਕੀਆਂ ਦਾ ਠੋਕ, ਅਖੌ. ਜਦੋਂ ਕੋਈ ਕੰਮ ਕਾਜ ਨਾ ਕਰੇ ਅਤੇ ਅਨਾਜ ਜ਼ਿਆਦਾ ਤੇ ਮੁਫਤ ਦਾ ਖਾਵੇ ਤਾਂ ਕਹਿੰਦੇ ਹਨ

ਟਿੰਗ, ਇ. ਟਾਹਣੀ, ਸ਼ਾਖ
ਟਿਗਣਾ, ਕ੍ਰਿ. ਅਕ. ਟਿਕੇ ਰਹਿਣਾ, ਠਹਿਰਨਾ, ਟਿਕਣਾ
ਟਿੰਡ, ਇ. ਮਿਟੀ ਦਾ ਗੋਲ ਤਲੇ ਵਾਲਾ ਜਾਂ ਜਿਸਤੀ ਚਾਦਰ ਦਾ ਭਾਂਡਾ ਜੋ ਹਲਟ ਦੀ ਮਾਹਲ ਨਾਲ ਬੰਦ੍ਹਿਆਂ ਜਾਂਦਾ ਹੈ
- ਟਿੰਡ ਚ ਦਾਣੇ, ਘਰਾਟੀਆਂ ਨਾਲ ਸਾਈਆਂ ਅਖੌ. ਜਦੋਂ ਕੋਈ ਥੋੜ ਵਿੱਤਾ ਬੰਦਾ ਵੱਡਮੁਲੀਆਂ ਚੀਜਾਂ ਖਰੀਦਣ ਦੀਆਂ ਗੱਲਾਂ ਕਰੇ ਤਾਂ ਕਹਿੰਦੇ ਹਨ
- ਟਿੰਡ ਵਜ਼ੀਰਾ ਵਾਦੇ ਦੀ ਨਾ ਕੰਮੇ ਦੀ ਨਾ ਕਾਜੇਦੀ, ਮੁਹਾ. 1. ਜਦੋਂ ਕਿਸੇ ਆਦਮੀ ਨੂੰ ਨਕਾਰਾ ਦੱਸਣਾ ਹੋਵੇ ਤਾਂ ਕਹਿੰਦੇ ਹਨ 2. ਕਿਸੇ ਗੰਜੇ ਨੂੰ ਛੇੜਨ ਵੇਲੇ ਵੀ ਕਹਿੰਦੇ ਹਨ
- ਟਿੰਡਾ ਅੜਣ ਨਾ ਜਾਣਦਾ, ਨਹਿੰਡਾ ਨਘੀਆਂ ਨਾਂ ਉਸਤਾਦ ਅਖੌ. ਜਦੋਂ ਕੋਈ ਫੋਕੀਆਂ ਸ਼ੇਖੀਆਂ ਮਾਰੇ ਤਾਂ ਕਹਿੰਦੇ ਹਨ
ਟਿੰਡਲ, ਵਿ. ਰੋੜ ਮੋੜ ਸਿਰ ਵਾਲਾ
ਟਿੱਪ, ਪੁ. ਕਤਰਾ, ਬੂੰਦ, ਤੁਪਕਾ
ਟਿਮਕਣਾ, ਪੁ. ਨ੍ਹਿਮਕ, ਚਿੰਨ, ਨਿਸ਼ਾਨ, ਬਿੰਦੂ
ਟਿੰਮਾ, ਵਿ. ਠਿੰਗਣਾ, ਠੌਣਾ, ਬੈਣਾ
ਟਿਰਿਯਾ, ਵਿ. ਤੀਜਾ, ਤੀਸਰਾ
ਟੀਆ ਟੰਭਾ, ਟੀਆ ਟੰਮਾ, ਪੁ. ਟੀਹਰ, ਟੰਬ੍ਹਾ, ਫੂਹੜੀ ਤੂੰਡਾ, ਲਟਾਪਟਾ ਸਾਜ਼ ਸਾਮਾਨ
- ਟੀਆ ਟੰਭਾ ਚੁਕਣਾ, ਮੁਹਾ. ਸਾਜ਼ ਸਾਮਾਨ ਦਾ ਖਿਲਾਰਾ ਸਾਂਭ ਲੈਣਾ
ਟੀਸ, ਇ. ਟਸ, ਦਰਦ, ਚੀਸ
- ਟੀਸ ਪੈਣੀ, ਕ੍ਰਿ. ਅਕ. ਚੀਸ ਹੋਣੀ, ਤ੍ਰਾਟ ਪੈਣੀ
- ਟੀਸ ਮੀਸ ਕਰਨੀ, ਮੁਹਾ. ਬਹਾਨੇ ਬਾਜ਼ੀ ਕਰਨੀ
ਟੀਸ਼ਨ, ਪੁ. ਸਟੇਸ਼ਨ
ਟੀਹਾ ਟੰਭਾ, ਪੁ. 1. ਨਿਕ ਸੁਕ, ਲਟਰ ਪਟਰ; 2. ਘਰ ਦਾ ਸਮਾਨ
ਟੀਟਕ ਫਾਟਕ, ਪੁ. ਟੀਆ ਟੰਭਾ, ਨਿੱਕ ਸੁਕ ਇ. ਸ਼ੌਕੀਨੀ
- ਟੀਟਕ ਫਾਟਕਾਂ ਕਰਨੀਆਂ ਮੁਹਾ. ਸ਼ੌਕੀਨੀ ਕਰਨੀ
ਟੀਟਣ ਵੱਟ, ਪੁ. ਉਸਲ ਵੱਟ, ਗੁੱਸਾ, ਕ੍ਰੋਧ (ਲਾ. ਕ੍ਰਿ. ਚੜ੍ਹਨਾ)
ਟੀਟਣਾ, ਪੁ. ਦੁੱਲਤੀ ਮਾਰਨ ਦਾ ਭਾਵ
- ਟੀਟਣੇ ਮਾਰਨਾ, ਮੁਹਾ. ਨੱਚਣਾ ਟੱਪਣਾ
ਟੀਂਡ, ਇ. 1. ਇਕ ਦੂਜੇ ਉਤੇ ਰੱਖੇ ਭਾਂਡਿਆ ਦੀ ਕਤਾਰ; 2.ਇਕ ਦੂਜੀ ਉਤੇ ਰੱਖੀਆਂ ਇਕੋ ਜਿਹੀਆਂ ਚੀਜਾਂ ਦਾ ਸਮੂਹ
- ਟੀਂਡ ਬੱਝਣੀ, ਮੁਹਾ. ਪਾਲ ਬੱਝਣੀ
ਟੀਂਡ ਬੱਨ੍ਹਣੀ, ਟੀਂਡ ਲਾਣੀ, ਮੁਹਾ. ਪਾਲ ਲਾਉਣੀ
ਟੀਨ, ਇ. ਟੀਂਡ
ਟੁੱਕਰ, ਇ. ਰੋਟੀ
- ਟੁੱਕਰ ਚਬਣੇ, ਮੁਹਾ. ਸੁੱਕੀ ਰੋਟੀ ਖਾਣੀ
- ਟੁੱਕਰ ਚਾਹੜਨੇ, ਮੁਹਾ. ਬਾਸੀ ਰੋਟੀ ਦੇ ਛੋਟੇ ਛੋਟੇ ਟੁਕੜੇ ਕਰਕੇ ਗੁੜ ਦੇ ਸ਼ੀਰੇ ਵਿਚ ਕਾੜ੍ਹ ਕੇ ਬਣਾਇਆ ਖਾਣ ਯੋਗ ਪਦਾਰਥ
ਟੁੱਕੜ ਪੁ. ਟੁਕੜਾ
ਟੂੰਗ, ਪੁ. ਖ਼ਾਨਦਾਨ ਘਰਾਣਾ (ਘਿਰਨਾ ਵਾਚਕ)
ਟੁਰਨਾ ਕ੍ਰਿ. ਅਕ. 1. ਤੁਰਨਾ, ਚਲਣਾ; 2. ਵਿਦਾ ਹੋਣਾ
- ਟੁਰਨਾ ਰਾਹੂ ਹੋਣਾ, ਮੁਹਾ. ਟੁਰਦੇ ਹੋਣਾ, ਮਰ ਜਾਣਾ
ਟੂੜਾ, ਪੁ. ਟੁੱਕੜਾ, ਰੋਟੀ-ਟੁੱਕਰ
ਟੇਕਲਾ, ਪੁ. ਟੇਕਣ, ਰੱਸੀ ਉਤੇ ਵੱਟ ਚਾੜ੍ਹਨ ਵਾਲਾ ਛੋਟਾ ਡੰਡਾ
- ਟੇਕਲੇ ਚੜ੍ਹਨਾ, ਮੁਹਾ. ਸੇਕਾ ਚੜ੍ਹਨਾ, ਤੰਗ ਹੋਣਾ
- ਟੇਕਲੇ ਚਾੜ੍ਹਨਾ, ਮੁਹਾ. ਸੇਕਾ ਚਾੜ੍ਹਨਾ, ਤੰਗ ਕਰਨਾ
ਟੇਟਕੇ, ਪੁ. ਟੀਟਕੇ
ਟੇਟਵਾਂ ਚੂੜਾ, ਪੁ. ਚਾਂਦੀ ਦੇ ਚੂੜੇ ਦੀ ਇਕ ਕਿਸਮ
ਟੇਂਡਾ, ਪੁ. ਟੀਂਡਾ
ਟੇਪਾ, ਪੁ. ਕਤਰਾ, ਤੁਬਕਾ
ਟੈਂਟਣਾ, ਕ੍ਰਿ. ਅਕ. ਰੱਜਣਾ
ਟੈਂਪਰਾ, ਪੁ. ਦਰਿਆ ਦਾ ਵਿਚਕਾਰਲਾ ਸੁੱਕਾ ਥਾਂ (ਅਸਥਾਨ)
ਟੋਹਾ, ਪੁ. ਟੋਆ
ਟੋਟਕਾ, ਪੁ. ਟੋਟਕਾ
ਟੋਟਾ, ਪੁ. ਟੱਲਾ, ਟੁੱਲਾ
- ਟੋਟਾ ਲਗਣਾ ਮੁਹਾ. 1. ਟੁੱਲ ਲਗਣਾ; 2. ਦਾਉ ਲਗਣਾ;
ਟੋਂਬੀ, ਇ. ਡਬਕੀ ਮਾਰ ਕੇ ਖੂਹ ਵਿਚੋਂ ਗਾਰ ਆਦਿ ਕਢਣਾ ਤੇ ਖੂਹ ਨੂੰ ਸਾਫ ਕਰਨ ਦੀ ਕਿਰਿਆ
- ਟੋਬੀ ਹੋ ਜਾਣੀ, ਮੁਹਾ. ਠਗਿਆ ਜਾਣਾ
ਟੋਬੀ ਕਰੀ ਜਾਣਾ, ਮੁਹਾ. ਠਗ ਲੇ ਜਾਣਾ
ਟੋਭੀ, ਇ. ਮੱਖਣ ਰੱਖਣ ਵਾਲਾ ਲੱਕੜ ਦਾ ਕੋਲ
ਟੋਰਨਾ, ਪੁ. ਇਕ ਰਸਮ ਜਿਸ ਵਿਚ ਨਵੇਂ ਢੁਕੇ ਲਾੜੇ ਨੂੰ ਸਹੁਰੇ ਘਰ ਦੀਆਂ ਕੁੜੀਆਂ ਰਾਤ ਨੂੰ ਢੋਲ ਆਦਿ ਨਾਲ ਗੀਤ ਗਾਉਂਦੀਆਂ ਹੋਈਆਂ ਸਹੁਰੇ ਘਰ ਲਿਆਉਂਦੀਆਂ ਹਨ

# ਠ

ਠੱਕਰ, ਵਿ. ਜੀਰਾਂਦ ਵਾਲਾ, ਜੇਰੇ ਵਾਲਾ, ਸਹਿਨਸ਼ੀਲ

ਠੱਗ, ਵਿ. ਪੁ. ਧੋਖਾ ਦੇ ਦੇ ਲੁੱਟ ਲੈਣ ਵਾਲਾ

- ਠੱਗ ਮਿਲੇਦੇ ਠੱਗਾਂ, ਸਿਰੋਂ ਲਾਹ ਘਿਨੇਦੇ ਪੱਗਾਂ, ਅਖੌ. ਜਦੋਂ ਕਿਸੇ ਚੁਸਤ ਚਲਾਕ ਵਿਅਕਤੀ ਨੂੰ ਅਗੋਂ ਉਸ ਤੋਂ ਵੀ ਚਤਰ ਟੱਕਰ ਜਾਵੇ ਤਾਂ ਕਹਿੰਦੇ ਹਨ

ਠਠਵਾਹਣ, ਵਿ. ਪੁ. ਢੱਠਿਆ ਹੋਇਆ (ਖੇਤਰ)

ਠਠੜ, ਵਿ. ਢੱਠਾ ਹੋਇਆ (ਖੋਲ)

ਠਠਾ ਠਿਹਲਾ, ਪੁ. ਠੱਠਾ, ਮਸ਼ਕਰੀ

ਠਠਿਆਰ, ਪੁ. ਕਾਂਸੀ ਪਿਤਲ ਆਦਿ ਦੇ ਭਾਂਡੇ ਬਣਾਉਣ ਵਾਲਾ ਕਾਰੀਗਰ, ਕਸੇਰਾ

- ਠਠਿਆਰਾਂ ਨੀ ਬਿੱਲੀ ਹੋਈ ਗਸ਼ਣਾ (ਗਛਣਾ), ਮੁਹਾ. ਬਹੁਤ ਨਿਡਰ ਹੋ ਜਾਣਾ, ਬਹੁਤ ਢੀਠ ਹੋ ਜਾਣਾ

ਠੱਡਾ-ਠੇਹਲਾ, ਪੁ. ਠੱਡਾ

ਠੁਡਾ-ਠੇਹਲਾ,

ਠਡੀ, ਇ. ਠੋਡੀ

ਠੱਢ, ਠੱਢ ਠਢੀਰ, ਇ. ਠੰਢ, ਸੀਤ (ਲਾ. ਕ੍ਰਿ. ਹੋਣੀ, ਵਰਤਣੀ)

- ਠੱਢਾ, ਪੁ. ਠੰਢਾ

- ਠੱਢਾ, ਛਰ ਕੈ ਖਾਹ, ਤੱਤਾ ਖਾਧਿਆਂ ਮੂੰਹ ਸੜਦਾਂਹਿ, ਅਖੌ. ਕਾਹਲੀ ਦੇ ਮੁਕਾਬਲੇ ਵਿਚ ਜਦੋਂ ਸਬਰ ਤੇ ਧੀਰਜ ਨੂੰ ਤਰਜੀਹ ਦੇਣੀ ਹੋਵੇ ਤਾਂ ਕਹਿੰਦੇ ਹਨ

- ਠੱਢਾ ਜਖ਼, ਵਿ. ਠੰਢਾ ਯਖ਼

- ਠੱਢਾ ਠੋਕ, ਠੱਢਾ ਠੜੋਕ, ਵਿ. ਠੰਢਾ ਠਾਰ, ਠੰਢਾ ਠੋਕ (ਲਾ. ਕ੍ਰਿ. ਹੋਣਾ, ਕਰਨਾ)

- ਠੰਢਾ ਨਾ ਕੜ੍ਹਣਾ ਮੁਹਾ. ਅਕਾਰਣ ਗਿੱਲਾ ਨਾ ਕਰਨਾ, ਦੁਖੀ ਹੋਣ ਦਾ ਕੋਈ ਨਾ ਕੋਈ ਕਾਰਨ ਹੋਣਾ

- ਠੰਢੀ ਹੋਵੇ ਬੁੱਢ ਸੁਹਾਗਣ ਹੋਵੇ ਵਿ. ਔਲਾਦ ਵਾਲੀ ਹੋਵੇ, ਸੁਹਾਗਵੰਤੀ ਹੋਵੇ, ਇਕ ਅਸੀਸ

ਠਢਿਆਈ, ਇ. ਠੰਢਾਈ

ਠੱਢਿਆਲਾ, ਇ. ਠੰਢੀਆਂ (ਮਾਤਾਂ) (ਲਾ. ਕ੍ਰਿ. ਨਿਕਲਣੀਆਂ)

ਠਢਿਹਾਰ, ਇ. ਠੰਢਿਹਾਰ, ਠੰਢ, ਸੀਤ (ਲਾ. ਕ੍ਰਿ. ਮਚਣਾ)

ਠਢੀਆਂ, ਇ. ਠੰਢੀ (ਬ.ਵ.) (ਮਾਤਾ) ਚੇਚਕ (ਲਾ. ਕ੍ਰਿ. ਨਿਕਲਣੀਆਂ)

ਠਢੀਰ, ਇ. ਠੰਢੀਰ, ਸ਼ਾਂਤੀ, ਅਮਨ

ਠਣ ਠਣ, ਇ. ਖ਼ਾਲੀ (ਆਵਾਜ਼), ਝਣਕਣ ਦੀ ਆਵਾਜ਼

ਠਣਕਣਾ, ਕ੍ਰਿ. ਅਕ. ਠਣ ਠਣ ਕਰਨੀ (ਵਜਣਾ) ਵਿ. ਖ਼ਰਾ ਤੇ ਸਾਫ਼ ਦਿਲ ਵਿਅਕਤੀ; 2. ਠੋਕਵਾਂ ਜਵਾਬ ਦੇਣ ਵਾਲਾ

ਠੱਤਰੀ, ਪੁ. ਤੀਹ ਤੇ ਅੱਠ, ਅਠੱਤੀ, 38

ਠੱਤਰੀਆਂ, ਵਿ. ਅਠੱਤੀ ਦੀ ਗਿਣਤੀ ਤੇ ਆਉਣ ਵਾਲਾ

ਠਰਕੰਬਾ, ਠਰਕੰਬਣੀ, ਪੁ. ਥਰਥਰ ਕੰਬਣ ਦੀ ਕਿਰਿਆ ਇ. ਕੰਬਣੀ

ਠਰੋਕ, ਪੁ. ਠੌਂਕਾ (ਲਾ. ਕ੍ਰਿ. ਲਗਣਾ, ਲਾਣਾ)

- ਠਰੋਕਾ ਲਾਣਾ, ਮੁਹਾ. ਸੌਣ ਵੇਲੇ ਠੋਕਾ ਲਾਣਾ (ਥੋੜ੍ਹਾ ਸੌਣਾ) ਨੀਂਦ ਦੀ ਝੂਟੀ

ਠਾਰੀ, ਇ. ਠੰਢ

ਠਾਲੀਏ, ਵਿ. ਪਸ਼ੂ ਚੋਰ (ਇਕ ਜ਼ਾਤ)

- ਘਰ ਆਏ ਠਾਲੀਏ, ਡੰਗਰ ਆਪ ਸੰਭਾਲੀਏ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਚੋਰਾਂ ਤੋਂ ਬਚਾਅ ਆਪ ਹੀ ਕਰਨਾ ਚਾਹੀਦਾ ਹੈ ਤਾਂ ਆਖਦੇ ਹਨ

ਠਿੱਕਰ, ਪੁ. ਠੀਕਰ ਇ. ਠੀਕਰੀ

- ਠਿੱਕਰ ਤੈਂਢੇ ਸਿਰੈ ਚ, ਵਿ. ਪੁ. ਇਕ ਗਾਲ੍ਹ

ਠਿੱਡਾ, ਪੁ. ਠੇਡਾ

ਠਿੱਘ ਠਿੱਪ, ਇ. ਹੌਲੀ ਹੌਲੀ ਟੁਰਨ ਦੀ ਆਵਾਜ਼

ਠਿੱਪਰ, ਪੁ. ਗੋਂਗਲੂ, ਸ਼ਲਗਮ

ਠਿਪਰੀ, ਵਿ. ਇ. ਗੋਲ ਮੋਲ ਠਿਪਰ ਵਰਗੀ ਜ਼ਨਾਨੀ

ਠਿਮੁਕ, ਠਿਮੁਕਾ, ਪੁ. ਟਿਮਕਣਾ, ਦਾਗ ਵਿ. ਛੋਟੇ ਕੱਦ ਦਾ (ਠੋਣਾ)

- ਠਿਮੁਕੇ ਠਿਮੁਕੇ, ਕ੍ਰਿ. ਵਿ. ਟਿਮਕੇ ਟਿਮਕੇ

ਠਿਲ੍ਹਣਾਂ, ਕ੍ਰਿ. ਅਕ. 1. ਟੁੱਟਣਾ, ਕੜਕੜਾ, (ਵ੍ਹੰਗ ਘੜੇ ਆਦਿ ਦਾ) 2. ਬਣਾਂ ਨੂੰ ਸੱਟ ਲਗਣਾ; 3. ਰੁੜ੍ਹਨਾ

ਠੀਆ, ਠੀਹਾ, ਪੁ. ਠੌਰ, ਟਿਕਾਣਾ

- ਠੀਆ ਠੱਪਾ, ਪੁ. ਜੋੜ ਜਾੜ

- ਠੀਆ ਲਾਉਣਾ, ਮੁਹਾ. ਯਤਨ ਕਰਨਾ

ਠੁੱਡ, ਪੁ. ਮੂੰਹ (ਪਸ਼ੂ ਦਾ)

- ਠੁੱਡ ਮਾਰਨਾ, ਮੁਹਾ. ਮੂੰਹ ਮਾਰਨਾ

**ਠੁਲ,** ਪੁ. ਮਿੱਟੀ ਦਾ ਵੱਡਾ ਢੱਕਾ (ਡੱਲਾ)
- ਠੁਲ ਦਾ ਠੁਲ, ਵਿ. ਪੁ. ਬਹੁਤ ਮੋਟਾ ਵਿਅਕਤੀ
- ਠੁਲ ਪੂਛਲਾ, ਵਿ. ਉਹ ਭੇਡੂ ਜਿਸ ਦੀ ਪੂਛ ਵੱਡੀ ਹੋਵੇ (ਲਾਟ ਦੁੰਬਾ)

**ਠੂੰਆਂ,** ਪੁ. ਬਿੱਛੂ, ਅਠੂੰਹਾਂ
- ਠੂੰਏ ਦੀ ਮੁਛ. ਵਿ. ਪੁ. ਜ਼ਹਿਰੀ ਬੰਦਾ

**ਠੂਠਾ,** ਪੁ. ਪਿਆਲਾ
- ਠੂਠੀ, ਇ. 1. ਪਿਆਲੀ 2. ਨਾਰੀਅਲ ਦਾ ਅੱਧਾ ਗੁੱਟ

**ਠੇਹ,** ਇ. 1. ਠੋਕਰ; 2. ਥਾਂ

**ਠੇਹਲਣਾ,** ਕ੍ਰਿ. ਸਕ. 1. ਤੋੜਨਾ (ਵੰਗਾਂ ਆਦਿ ਦਾ); 2. ਰੇੜ੍ਹਨਾ

**ਠੈਂਚੂ,** ਵਿ. ਢੈਂਚੂ, ਠੈਣਾ, ਮੱਧਰਾ ਪੁ. ਢਾਵਾਂ ਜਿਸ ਨਾਲ ਨਿਸ਼ਾਨਾ ਫੁੰਡਿਆ ਜਾਂਦਾ ਹੈ

**ਠੈਣਾ, ਠੇਣੂ,** ਵਿ. ਟੈਣਾ, ਨਿਕਚੂ, ਮੱਧਰਾ

**ਠੋਰ,** ਵਿ. ਪੁ. ਪਸ਼ੂ ਚੋਰ

**ਠੋਰੀ,** ਇ. ਪਸ਼ੂਆਂ ਦੀ ਚੋਰੀ, ਚੋਰੀ

**ਠੌਂਚਾ,** ਪੁ. ਠੌਂਚੂ, ਮੱਧਰਾ

# ਡ

**ਡਉਰ ਭਉਰ,** ਵਿ. ਹੈਰਾਨ, ਪਰੇਸ਼ਾਨ, ਵਿਆਕੁਲ
- ਡਉਰ ਭਉਰ ਹੋ ਜਾਣਾ, ਮੁਹਾ. ਹੈਰਾਨ ਹੋ ਜਾਣਾ

**ਡਸਘੋਰਾ,** ਪੁ. ਡਸਕੋਰਾ, ਹਟਕੋਰਾ
- ਡਸਘੋਰੇ ਭਰਨੇ, ਮੁਹਾ. ਰੋਂਦੇ ਹੋਏ ਹਉਕੇ ਜਾਂ ਡਸਕੋਰੇ ਭਰਨੇ

**ਡਹੁਲਾ** ਪੁ. ਡੌਲਾ

**ਡਕ ਸਿੰਜਾ,** ਪੁ. ਪਸ਼ੂਆਂ ਦੇ ਖਾਣ ਵਾਲਾ ਚਾਰਾ ਜੋ ਨਿੱਕੇ ਨਿੱਕੇ ਪੱਤਿਆਂ ਵਾਲਾ ਹੁੰਦਾ ਹੈ

**ਡਕਰਾ,** ਪੁ. 1. ਟੋਟਾ, 2. ਜ਼ਮੀਨ ਦਾ ਟੁਕੜਾ, 2. ਖਰਬੂਜਾ

**ਡੰਕਲਾ,** ਪੁ. ਛੋਟਾ ਡੰਡਾ
- ਡੰਕਲੇ ਖੇਡਣੇ ਕ੍ਰਿ. ਸਕ. ਡੰਡਿਆਂ ਨਾਲ ਨੱਚਣਾ

**ਡਖੱਲਾ, ਡਖਿੱਲਾ, ਡਖੁੱਲਾ** ਪੁ. ਛੋਡਾ, ਸਿਕਲਾ, ਲੱਕੜੀ ਦਾ ਟੋਟਾ ਜੋ ਬਾਲਣ ਦੇ ਕੰਮ ਆਉਂਦਾ ਹੈ

**ਡਗ ਡਗ,** ਇ. ਢੋਲ ਦੀ ਅਵਾਜ਼

**ਡੱਗ ਡੱਗਾ,** ਪੁ. ਹੱਲਚਲ
- ਡੱਗ ਡੱਗਾ ਲਗਣਾ, ਕ੍ਰਿ. ਅਕ. ਹਲ ਚਲ ਹੋ ਜਾਣੀ

**ਡੱਗਾ,** ਪੁ. ਡੰਕਾ, ਡੱਗਾ
- ਡੱਗਾ ਮਾਰਨਾ, ਮੁਹਾ. ਢੋਲ ਤੇ ਚੋਟ ਮਾਰਨੀ

**ਡਗਾ,** ਪੁ. ਤੋਪਾ; ਜ਼ਮੀਨ ਦੇ ਇਕ ਹਿੱਸੇ ਨੂੰ ਵਾਹੁਣ ਦਾ ਭਾਵ
- ਡੰਗਾ ਲਾਣਾ, ਕ੍ਰਿ. ਸਕ. ਫਟੇ ਹੋਏ ਕੱਪੜੇ ਨੂੰ ਤੋਪਾ ਲਾਉਣਾ; ਜ਼ਮੀਨ ਵਾਹ ਕੇ ਕਬਜ਼ਾ ਕਰਨਾ

**ਡੰਗਾ ਡਾਰਾ,** ਪੁ. ਕੀੜਾ ਪਤੰਗਾ

**ਡੰਗੀ,** ਇ. ਮੱਛਰ

**ਡੰਗੁਤਰਾ,** ਪੁ. ਵਾਰ ਵਾਰ ਪਿਸ਼ਾਬ ਆਉਣ ਦੀ ਬੀਮਾਰੀ

**ਡੰਗੋਆ, ਡੰਗੋਇਆ,** ਪੁ. ਗੰਡੋਆ

**ਡਗੋਤ,** ਵਿ. ਪੁ. ਡਕੌਂਤ, ਡਗੋਤਰਾ (ਤੇਲ ਮੰਗਣ ਵਾਲਾ ਭਾਟੜਾ)

**ਡੱਛਣਾ,** ਕ੍ਰਿ. ਸਕ. ਭੂਤ ਦਾ ਸਾਇਆ ਪੈਣਾ

**ਡੱਜ਼,** ਇ. ਪਸਤੌਲ ਦੇ ਚਲਣ ਦੀ ਅਵਾਜ
- ਡੱਜ਼ ਖਾਣਾ, ਮੁਹਾ. ਨੁਕਸਾਨ ਉਠਾਉਣਾ
- ਛੇ ਡਜ਼ਾ, ਵਿ. ਪੁ. ਛੇ ਗੋਲੀਆਂ ਵਾਲਾ ਪਸਤੌਲ

**ਡੱਠਣੀ,** ਇ. ਚੱਠ
- ਡੱਠਣੀ ਕਰਨੀ, ਮੁਹਾ. ਚੱਠ ਕਰਨੀ (ਨਵੇਂ ਮਕਾਨ ਜਾਂ ਦੁਕਾਨ ਦਾ ਸ਼ਗਨ ਕਰਨਾ)

**ਡੰਡਕਣਾ, ਡੰਡਕੜਾ, ਡੰਕਲਾ, ਡੰਡਕਾ** ਪੁ. ਡੰਡਾ, ਡੰਡਕਾ
- ਡੰਡਕਣੇ ਖੇਡਣਾ, ਡੰਡਕੜੇ ਖੇਡਣਾ, ਡੰਕਲੇ ਖੇਡਣਾ, ਮੁਹਾ. ਡੰਡਕੇ ਵਜਾਣਾ (ਇਕ ਖੇਡ)
- ਡੰਡਕਣੇ ਵਜਾਵਾ,
- ਡੰਡਕੜੇ ਵਜਾਣਾ,
- ਡੰਡਕੇ ਵਜਾਣਾ, ਮੁਹਾ. ਡੰਡੇ ਵਜਾਉਣਾ

**ਡੰਡਤਾਲ,** ਪੁ. ਤੀਰ ਵਰਗਾ ਸਿੱਧਾ ਲੋਹੇ ਦਾ ਇਕ ਸਾਜ਼ ਜਿਸ ਨੂੰ ਇਕ ਹੋਰ ਸੀਖ ਨਾਲ ਵਜਾਇਆ ਜਾਂਦਾ ਹੈ

**ਡੱਤਰ,** ਪੁ. ਜ਼ਾਹਿਰੀ ਵਿਖਾਵਾ
- ਡੱਤਰ ਥੱਪਣਾ, ਮੁਹਾ. ਜ਼ਾਹਿਰੀ ਵਿਖਾਵਾ ਕਰਨਾ, ਪ੍ਰਗਟਾ ਕਰਨਾ

ਡੱਡਰਾ, ਵਿ. ਅੱਧ ਕੱਚਾ (ਫਲ)

ਡੰਡਾ, ਪੁ. ਸੋਟੀ, ਡੰਡੋਰਕਾ

ਡੰਡਾ ਖੁੰਡਾ ਹੋਣਾ. ਮੁਹਾ. ਡੰਡਮ-ਡੰਡੀ ਹੋਣਾ

- ਡੰਡਾ ਚੁੰਮਣ, ਪੁ. ਡੰਡਾ ਡੁੱਕ

ਡਡਾਰ, ਪੁ. ਡੇਹਮੂ, ਦੰਦਈਆ

ਡੱਡੂ, ਪੁ. ਡੱਡੂ, ਮੇਂਡਕ

- ਡੱਡੂ ਭੰਨਣਾ, ਮੁਹਾ. ਗੰਦ ਮੰਦ ਪਾ ਕੇ ਭਰੇ ਹੋਏ ਮਿੱਟੀ ਦੇ ਡੋਲੇ ਜਾਂ ਡੋਲੀ ਨੂੰ ਔੜ ਦੇ ਸਮੇਂ ਕਿਸੇ ਕਰੜੇ ਸੁਭਾ ਵਾਲੇ ਬੁਢੇ ਜਾਂ ਬੁੱਢੀ ਦੇ ਘਰ ਜਾ ਕੇ ਅਚਾਨਕ ਸੁੱਟ ਆਉਂਦੇ ਹਨ। ਲੋਕਾਂ ਦਾ ਵਹਿਮ ਹੈ ਕਿ ਇਉਂ ਕੀਤਿਆਂ ਕੋਈ ਗਾਲ੍ਹਾਂ ਕੱਢੇ ਤਾਂ ਮੀਂਹ ਪੈਂਦਾ ਹੈ

ਡਡੋ, ਵਿ. ਬੱਚੇ ਨੂੰ ਪਿਆਰ ਨਾਲ ਬੁਲਾਏ ਜਾਣ ਲਈ ਵਰਤਿਆ ਜਾਣ ਵਾਲਾ ਸੰਬੋਧਕੀ ਸ਼ਬਦ

ਡਦਿਆਈ, ਇ. ਡਾਢਾਪਣ, ਜੋਰਾਵਰੀ

ਡੰਨ, ਇ. ਦਰਿਆ ਨਦੀ ਆਦਿ ਦੇ ਵਹਿਣ ਵਿਚਲਾ ਡੂੰਘਾ ਟੋਆ ਜੋ ਇਨਾਂ ਦੇ ਸੁੱਕ ਜਾਣ ਮਗਰੋਂ ਵੀ ਪਾਣੀ ਜਲ ਭਰਿਆ ਰਹਿੰਦਾ ਹੈ, ਡੰਮ

ਡੰਨੀ, ਇ. ਡੰਡੀ

- ਡੰਨੀ ਝੁਮਕੀ, ਇ. ਡੰਡੀ ਝੁਮਕੀ

ਡੱਬ, ਪੁ. ਲੱਕ ਦੀ ਚਾਦਰ ਜਾਂ ਸਲਵਾਰ ਆਦਿ ਵਿਚ ਪੈਸੇ ਰੱਖ ਕੇ ਲੱਕ ਨਾਲ ਟੰਗ ਲੈਣ ਦਾ ਭਾਵ, ਡੱਬ ਵਿਚ ਗੰਢ ਲਾਉਣ ਦਾ ਭਾਵ

- ਡੱਬ ਵਿਚ ਪਾਣਾ, ਮੁਹਾ. ਕੋਈ ਚੀਜ਼ ਡੱਬ ਵਿਚ ਲੁਕਾ ਕੇ ਰਖਣੀ

**ਡਬਲ ਜੀਨ** ਇ. ਜ਼ੀਨ (ਬਹੁਤ ਸਾਰੇ ਲੋਕ ਜ਼ੀਨ ਨੂੰ ਡਬਲ ਜੀਨ ਕਹਿੰਦੇਂ ਹਨ

**ਡਬੁੱਕੀ,** ਇ. ਡੁਬਕੀ

- ਡਬੁੱਕੀ ਮਾਰ ਵੰਜਣਾ. ਮੁਹਾ. ਡੁਬਕੀ ਮਾਰ ਜਾਣਾ

ਡਭਖੜ, ਵਿ. ਬੇਢਬਾ, ਬੇਡੌਲ, ਕੋਝਾ

ਡਭਾ, ਪੁ. ਘੰਡੀ,ਪਸਲੀ ਦਾ ਇਕ ਰੋਗ ਜੋ ਬੱਚਿਆਂ ਨੂੰ ਹੁੰਦਾ ਹੈ ਇਸ ਨਾਲ ਸਾਹ ਮੁਸ਼ਕਲ ਨਾਲ ਆਉਂਦਾ ਹੈ

ਡਮੁਣੀ, ਇ. ਥਾਪੀ (ਕਪੜੇ ਧੋਣ ਵਾਲੀ)

ਡਮੁੱਲ, ਪੁ. ਪਾਣੀ ਦਾ ਡੂੰਘਾ ਥਾਂ

- ਡਮੁੱਲ ਪੈਣੇ, ਮੁਹਾ. ਡੂੰਘੇ ਪਾਣੀ ਵਿਚ ਛੱਲ ਪੈਣੀ

ਡਵ੍ਹਾ, ਪੁ. ਡਭਾ

ਡੜ੍ਹਨਾ, ਡਲ੍ਹਨਾ, ਕ੍ਰਿ. ਅਕ. ਡੱਠਣਾ, ਡਹਿਣਾ

ਡਾਈ, ਵਿ. ਦਾਉ ਲਾਉਣ ਵਾਲਾ, ਮੌਕਾ ਤਾੜੂ

ਡਾਹੀ, 1. ਉਹ ਬਾਹੀ ਜਿਸ ਨਾਲ ਗਰਮ ਗਰਮ ਭਾਰੇ ਕੜਾਹੇ ਆਦਿ ਨੂੰ ਚੁਲ੍ਹੇ ਤੋਂ ਲਾਹਿਆ ਜਾਂਦਾ ਹੈ. 2. ਗੱਡੇ ਦੀ ਮੂਹਰ ਨੂੰ ਉਚਾ ਚੁੱਕੀ ਰਖਣ ਵਾਲੀ ਲਕੜੀ

ਡਾਹੁਣਾ, ਕ੍ਰਿ. ਸਕ. 1. ਵਿਛਾਉਣਾ; 2. ਝੋਕਣਾ; 3. ਡਟਾਉਣਾ

- ਪਾਣੀ ਡਾਹੁਣਾ, ਮੁਹਾ. ਪਸ਼ੂ ਨੂੰ ਪਾਣੀ ਪਿਲਾਉਣਾ,

ਡਾਕ, ਇ. ਲਗਾਤਾਰ ਆਵਾਜਾਈ ਦਾ ਸਿਲਸਿਲਾ

- ਡਾਕੋ ਡਾਕ, ਕ੍ਰਿ. ਵਿ. ਹੱਥੋਂ ਹੱਥੀਂ

ਡਾਕਰ, ਪੁ. ਡਾਕੀ , ਸੁੱਕੀ ਜ਼ਮੀਨ (ਗੋਹੜ)

ਡਾਕਵਾਂ, ਕ੍ਰਿ. ਵਿ. ਲਗਾਤਾਰ

ਡਾਂਗ, ਇ. ਸੋਟੀ , ਲਾਠੀ

- ਡਾਂਗ ਭੰਨ, ਵਿ. ਅੜਬ , ਲੜਾਕਾ, ਹੂੰੜੀ

- ਡਾਂਗੋ ਡਾਂਗ, ਕ੍ਰਿ. ਵਿ. ਡਾਂਗੋ -ਡਾਂਗੀ

ਡਾਚਾ, ਪੁ. ਊਠ ਦਾ ਬੱਚਾ, ਬਤਾਰੂ

ਡਾਚੀ, ਇ. ਪਹਿਲੀ ਵਾਰ ਸੂਣ ਵਾਲੀ ਊਠਣੀ

- ਡਾਚੀ ਸਵਾਰ, ਵਿ. ਊਠਣੀ ਦਾ ਸਵਾਰ

ਡਾਢ ਜ਼ੋਰ, ਪੁ. ਮਾਣ , ਦਾਅਵਾ

ਡਾਫਣਾ, ਕ੍ਰਿ. ਸਕ. ਡੱਫਣਾ

ਡਾਫੀ, ਵਿ. ਪੁ. ਡੱਫ ਵਜਾਉਣ ਵਾਲਾ ਵਿਅਕਤੀ

ਡਾਬ, ਇ. ਵਗਦੇ ਪਾਣੀ ਵਿਚ ਡੂੰਘਾ ਟੋਆ

ਡਾਂਬਾ, ਪੁ. ਦਾਬੜਾ

ਡਾਲ, ਇ. ਉਲਟੀ, ਕੈ ( ਲਾ, ਕ੍ਰਿ. ਆਉਣੀ, ਕਰਨੀ), ਪੁ. ਬੂਟੇ ਦਾ ਟਾਹਣ

**ਡਿਗਣਾ,** ਕ੍ਰਿ. ਅਕ. ਧਰਤੀ ਤੇ ਆ ਪੈਣਾ, ਗਿਰਨਾ

- ਡਿਗਨਾ ਢਹਿਣਾ, ਕ੍ਰਿ. ਵਿ. ਡਿਗਦਾ ਢਹਿੰਦਾ, ਔਖ ਸੌਖ ਝਲਦਿਆਂ ਹੋਇਆਂ ਵਿ. ਸਾਹਸਤ ਹੀਣ, ਨਿਸੱਤਾ

- ਡਿਗੀ ਖੋਤੇ ਤੂ ਰੋਹ ਕੁਭਾਰੇ ਤੈ, ਅਖੌ. ਜਦੋਂ ਤਕ ਤਕੜੇ ਤੇ ਤਾਂ ਜ਼ੋਰ ਨਾ ਚੱਲੇ ਤੇ ਮਾੜੇ ਨੂੰ ਧਮਕਾਇਆ ਜਾਵੇ ਤਾਂ ਕਹਿੰਦੇ ਹਨ

**ਡਿੱਚ, ਡਿੱਚੀ,** ਪੁ. ਇ. ਗੇਂਦ ਦਾ ਉਛਾਲ (ਲਾ.ਕ੍ਰਿ. ਖਾਣੀ)

**ਡਿੱਚ ਵੱਟਾ,** ਪੁ. ਬੱਚਿਆਂ ਦੀ ਇਕ ਖੇਡ ਜਿਸ ਵਿਚ ਇਕ ਮੁੰਡਾ ਆਪਣੇ ਵੱਟੇ ਨਾਲ ਦੂਜੇ ਦੇ

| | |
|---|---|
| | ਵੱਟੇ ਨੂੰ ਢੂੰਡਦਾ ਹੈ ਤੇ ਨਿਸ਼ਾਨਾ ਲਗ ਜਾਣ ਤੇ ਆਪਣੇ ਵੱਟੇ ਤਕ ਦੂਜੇ ਮੁੰਡੇ ਦੀ ਪਿੱਠ ਤੇ ਝਾਟੀ ਲੈਂਦਾ ਹੈ |
| **ਡਿੱਠ,** | ਇ. ਦ੍ਰਿਸ਼ਟੀ, ਨਜ਼ਰ ਵਿ. ਵੇਖਿਆ ਹੋਇਆ |
| - ਡਿੱਠਾ ਭਾਖਿਆ , | ਵਿ. ਦੇਖਿਆ ਭਾਖਿਆ, ਅਜ਼ਮਾਇਆ ਹੋਇਆ |
| - ਡਿਠਾ ਮੂੰਹ ਮਿਠਾ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਵੇਖਣ ਜਾਂ ਕੋਲ ਰਹਿਣ ਨਾਲ ਲਿਹਾਜ ਪੈ ਜਾਂਦੀ ਹੈ ਤਾਂ ਕਹਿੰਦੇ ਹਨ |
| - ਡਿੱਠੀ ਤੇਰੀ ਸੰਭੜਿਆਲ ਬੇਹੀਆਂ ਰੋਟੀਆਂ ਮੁਸ੍ਰੀ ਦਾਲ, | ਅਖੌ. ਜਦੋਂ ਕੋਈ ਚੰਗੀ ਚੀਜ਼ ਮਾੜੀ ਸਾਬਤ ਹੋਵੇ ਤਾਂ ਕਹਿੰਦੇ ਹਨ |
| **ਡਿੰਡਰਾ,** | ਪੁ. ਛੱਲੀ ਦਾ ਗੁੱਲ |
| **ਡਿੰਨਾ ਡਿੰਨ,** | ਇ. ਢੋਲ ਉਤੇ ਸੱਟ ਪੈਣ ਤੋਂ ਨਿਕਲੀ ਅਵਾਜ਼ |
| **ਡਿੱਬਾ ਡਿੱਬੀ,** | ਪੁ. ਇ. ਇਕ ਕਿਸਮ ਦਾ ਛੋਟਾ ਗੋਲ ਪਤੀਲਾ |
| **ਡਿਲ,** | ਪੁ. ਡਲਾ |
| ਡੀਹਣੀ, | ਇ. ਚੀਲ੍ਹ ਦੇ ਰੁੱਖ ਦੀ ਚੀਕਣੀ ਲਕੜੀ |
| ਡੀਕਣਾ, | ਵਿ. ਸਕ. ਉਡੀਕਣਾ, ਇੰਤਜ਼ਾਰ ਕਰਨਾ |
| ਡੀਗਰੀ, | ਕ੍ਰਿ. ਵਿ. ਡੀਗਰ ਵੇਲੇ |
| | ਇ. ਮਹਿ. ਮੱਝ |
| | ਇ. ਦੀਵਾ ਰਖਣ ਵਾਲਾ ਅੱਡਾ, ਦੀਵਟ |
| | ਪੁ. ਦੀਵਾ |
| | ਪੁ. ਬੂਟੇ ਦੀ ਗੰਦਲ (ਕਰੀਰ ਬੂਟੇ ਹੇਠੋਂ ਜੋ ਗੰਦਲਾਂ ਨਿਕਲੀਆਂ ਹਨ ਉਨਾਂ ਨੂੰ ਪੋਠੋਹਾਰ ਵਿਚ ਡੁਮ ਆਖਿਆ ਜਾਂਦਾ ਹੈ) |
| **ਡੁੰਗਣਾ,** | ਕ੍ਰਿ. ਸਕ. ਘੁਣ ਲੱਗਣਾ |
| **ਡੁੰਡ,** | ਪੁ. ਠੁੱਠ, ਠੋਸਾ |
| **ਡੁੰਡਰ,** | ਪੁ. ਡੰਡ, ਡੁੰਡਲ ( ਫਸਲ ਨੂੰ ਡੰਗਰ ਜੋ ਉਪਰੋਂ ਪੋਚ (ਮਰੁੰਡ) ਜਾਂਦੇ ਹਨ) |
| **ਡੁੰਡਰਾ,** | ਵਿ. ਡੋਡਰੂ, ਮੂੰਹ ਤੋਂ ਕਟਿਆ ਹੋਇਆ ਬੂਟਾ |
| **ਡੁੰਡਲ, ਡੁੰਡਲਾ** | ਪੁ. ਡੰਡਲ |
| **ਡੁੱਡੂ, ਡੁੰਡੂ** | ਪੁ. ਠੁੱਠ , ਡੁੱਡ |
| - ਡੁੱਡੂ ਵਿਖਾਣਾ, | ਮੁਹਾ. ਠੁੱਠ ਵਿਖਾਉਣਾ |
| **ਡੁੱਬ,** | ਪੁ. ਡੱਬ , ਨਿਸ਼ਾਨ , ਧੱਬਾ |
| **ਡੁਬਕੀ,** | ਇ. ਡੌਰੂ |
| **ਡੁਬਰੀ,** | ਇ. ਤੂੰਬੜੀ ਦਾ ਕੱਦੂ, ਲੌਕੀ, ਘੀਆ, ਕੱਦੂ |
| **ਡੂੰਬਾ,** | ਪੁ. ਡੱਬ, ਨਿਸ਼ਾਨ |
| **ਡੂੰਮ੍ਹਣ,** | ਪੁ. ਪਹਾੜੀ ਦੇ ਪੈਰਾਂ ਵਿਚ ਬਹੁਤ ਡੂੰਘਾ ਪਾਣੀ ਦਾ ਭਰਿਆ ਟੋਆ |
| ਡੂਘਾ, | ਵਿ. ਡੂੰਘਾ |
| - ਡੂੰਘਾ ਡੂੰਘਾਰ, | ਵਿ. ਬੁਹਤ ਡੂੰਘਾ |
| **ਡੂਮ,** | ਪੁ. ਮਰਾਸੀ |
| - ਡੂਮੇ ਆਂ ਕਹੀਂ ਸਤ ਭਲਾਇਆ ਟੱਬਰ ਚਾਈਂ ਕੈ ਬੂਹੇ ਆਇਆ, | ਅਖੌ. ਜਦੋ ਇਹ ਦੱਸਣਾ ਹੋਵੇ ਕਿ ਮਰਾਸੀ ਨੂੰ ਸਲਾਮ ਕਰਨੀ ਮਹਿੰਗੀ ਪੈਂਦੀ ਹੈ ਤਾਂ ਕਹਿੰਦੇ ਹਨ |
| **ਡੇਂਹ,** | ਪੁ. ਦਿਨ |
| - ਡੇਂਹ ਭਾਰ, | ਪੁ. ਪੂਰਬ |
| **ਡੇਹਨੂੰ,** | ਪੁ. ਡੇਹਮੂ |
| **ਡੇਹਵਡ,** | ਇ. ਡਿਉਢ |
| **ਡੇਹਵਡਾ,** | ਵਿ. ਡਿਉਢਾ |
| **ਡੇਹਵਡੀ,** | ਇ. ਡਿਉਢੀ |
| **ਡੇਡੋ,** | ਇ. ਡੱਡੋ |
| **ਡੇਢ,** | ਵਿ. ਇਕ ਉੱਤੇ ਅੱਧਾ |
| - ਡੇਢ ਕੌਡੀ ਨੇਂਦਰਾ ਜਲੰਧਰੋਂ ਗਾਂਦੀ ਆਈ, | ਅਖੌ. ਜਦੋ ਕੋਈ ਗੱਲਾਂ ਬੁਹਤੀਆ ਕਰੇ ਪਰ ਪਲਿਓਂ ਕੁਝ ਨਾ ਝੜੇ ਤਾਂ ਕਹਿੰਦੇ ਹਨ |
| - ਡੇਢ ਪੱਟਾ | ਵਿ. (ਉਹ ਕੱਪੜਾ) ਜਿਸ ਦੇ ਇਕ ਅਰਜ਼ ਦੇ ਨਾਲ ਅੱਧੀ ਚੁੜਾਈ ਜੁੜੀ ਹੋਵੇ, ਡੇਢ ਬਰਾ |
| - ਡੇਢ ਬਰਾ, | ਵਿ. ਡੇਢ ਪੱਟਾ |
| **ਡੇਢੀ,** | ਇ. ਡਿਉਢੀ |
| **ਡੇਰਾ,** | ਪੁ. ਟਿਕਾਣਾ, ਅੱਡਾ |
| - ਡੇਰਾ ਡੱਗਾ, | ਪੁ. ਲਕਾ ਤੁਕਾ |
| **ਡੋ,** | ਇ. ਡੋ ਡੋ |
| - ਡੋ ਡੋ ਕਰਨੀ, | ਮੁਹਾ. ਮਖੌਲ ਕਰਨਾ (ਜਿਵੇਂ ਓਏ ਓਏ) |
| **ਡੋਗਾ,** | ਪੁ. ਜ਼ਮੀਨ ਦਾ ਟੁਕੜਾ |
| **ਡੋਡ,** | ਪੁ. ਰੀਠਿਆਂ ਦਾ ਬੀਜ , ਕਾਲਚਾ |
| **ਡੋ ਡੋ,** | ਇ. ਕਾਵਾਂ ਨੂੰ ਉਡਾਉਣ ਲਈ ਵਰਤਿਆ ਜਾਣ ਵਾਲਾ ਸ਼ਬਦ |
| **ਡੋ ਡੋ ਕਰਨਾ,** | ਮੁਹਾ. ਕਾਂ ਉਡਾਉਣਾ |
| - ਡੋਦਣਾ ਡੋਡਣਾ, | ਪੁ. ਓਢਣਾ, ਪੱਲਾ |

- ਡੋਢਣਾ ਓੜਨਾ, ਮੁਹਾ. ਸਿਰ ਤੇ ਪੱਲਾ ਕਰਨਾ
ਡੋਢਣੀ, ਇ. ਨਿੱਕੀਆ ਕੁੜੀਆਂ ਦੇ ਸਿਰ ਦੀ ਨਿੱਕੀ ਜਿਹੀ 'ਚੁੰਨੀ
ਡੋਰਾ. ਵਿ. ਬੋਲਾ
- ਡੋਰਾਂ ਮੱਗ, (ਮਾਘ) ਵਿ. ਬਿਲਕੁਲ ਬੋਲਾ
ਡੋਲਣਾ, ਕ੍ਰਿ. ਅਕ. ਸਿਰ ਦਾ ਰਹਿਣਾ
- ਡੋਲਣ ਬੇੜੀਏਂ ਚੜ੍ਹਨਾ, ਮੁਹਾ. ਡੋਲਦੀ ਬੇੜੀ ਵਿਚ ਪੈਰ ਧਰਨਾ
ਡੋਲਾ ਡੋਲੀ, ਪੁ. ਦੁਬਿਧਾ ਵਿਚ ਪੈਣਾ ਇ. ਮਿੱਟੀ ਦਾ ਭਾਂਡਾ, ਲੱਸੀ ਦਾ ਝੱਕਰਾ

## ਢ

ਢਈਆਂ. ਇ. ਰੋਟੀਆਂ ਪੁ. 15 ਕੱਤਕ ਤੋਂ 25 ਕੱਤਕ ਦਾ ਵਿਚਕਾਰਲਾ ਸਮਾਂ ਜੋ ਬਿਜਾਈ ਵਾਸਤੇ ਬੁਹਤ ਚੰਗਾ ਗਿਣਿਆ ਜਾਂਦਾ ਹੈ
- ਢਈਆ ਢਾਣੀਆਂ, ਮੁਹਾ. ਮੁਫਤ ਦੀਆਂ ਰੋਟੀਆਂ ਖਾਣੀਆਂ
- ਆਈ ਢਈਏ ਦੀ ਰਾਹੀ, ਜੱਟੇ ਮਾਂ ਭੜੋਲੇ ਪਾਈ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਢਈਏ ਦੇ ਦਿਨਾਂ ਵਿਚ ਜੱਟ ਨੂੰ ਮਰਨ ਦਾ ਵੀ ਵਿਹਲ ਨਹੀਂ ਹੁੰਦਾ ਤਾਂ ਕਹਿੰਦੇ ਹਨ
- ਕੰਮ ਨਾ ਕਾਰ ਢਈਆਂ ਦਾ ਯਾਰ, ਅਖੌ. ਕਦੋਂ ਕੋਈ ਬਿਨਾਂ ਕੰਮ ਕਰਨ ਦੇ ਰੋਟੀਆਂ ਦਾ ਬੋਝ ਬਣੇ ਤਾਂ ਕਹਿੰਦੇ ਹਨ
ਢਹਿਣਾ, ਢਹਿ ਜਾਣਾ, ਕ੍ਰਿ. ਅਕ. ਬੁਹਤ ਗਲ ਜਾਣਾ(ਦਾਲ ਚਾਵਲ ਆਦਿ)
- ਢਹਿ ਟੁਰਨਾ, ਮੁਹਾ. ਆਜਜ਼ੀ ਕਰਨਾ, ਹਲੀਮ ਹੋਣਾ, "ਢਹਿ ਟੁਰਾਂ ਨਾ ਮਰਦ ਕਹਾਵਾਂ ਜੇ ਚੁਕ ਕਰਾਂ ਹਲੀਮੀ " (ਸੈਫ਼.)
ਢੱਕ, ਇ. ਟਿੱਬਾ, ਟਿੱਲਾ; " ਮੱਕ ਦੋ ਟਕ ਇਕ ਖਾ ਦੂਜੀ ਤਕ, ਤੀਜੀ ਬੰਨ੍ਹ ਲੱਕ ਤਾਂ ਚੜ੍ਹੀ ਢੱਕ"
ਢਕਣਾ, ਕ੍ਰਿ. ਸਕ, ਕੱਜਣਾ, ਢੱਕਣ ਦੇ ਕੇ ਬੰਦ ਕਰਨਾ
- ਢਕੀ ਰਿਝੈ ਕੋਈ ਨਾ ਬੂਝੈ, ਅਖੌ. ਜਦੋਂ ਅੰਦਰ ਖਾਤੇ ਹੋ ਰਹੀ ਗੱਲ ਦਾ ਕਿਸੇ ਨੂੰ ਪਤਾ ਨਾ ਲੱਗੇ ਤਾਂ ਕਹਿੰਦੇ ਹਨ
ਢਕਲਵੰਜ, ਪੁ. ਪਖੰਡ,ਢੌਂਗ
- ਢਕਲਵੰਜ ਲਾਣੇ, ਮੁਹਾ. ਅੱਟੇ ਸੱਟੇ ਜਾਂ ਅੰਦਾਜ਼ੇ ਲਾਉਣੇ
ਢੱਕੀ, ਪੁ. ਉੱਚੀ ਪਹਾੜੀ ਵਾਲਾ ਹਿੱਸਾ (ਢੱਕ), ਉੱਚਾ ਟਿੱਲਾ
ਢਕੋਹ, ਪੁ. ਮੇਲ ਮਿਲਾਪ, (ਵਿਆਹ ਵੇਲੇ ਮਿਲਣੀ ਦੀ ਰਸਮ)
ਢੰਗ, ਪੁ. ਸ਼ਾਦੀ
- ਢੰਗ ਸੁਆਰਥ, ਪੁ. ਖੁਸ਼ੀ ਦਾ ਮੌਕਾ, ਵਿਆਹ ਸ਼ਾਦੀ ਦਾ ਮੌਕਾ
- ਢੰਗੋਂ ਢਾਹੋਂ ਲਾਹ ਦੇਣਾ, ਮੁਹਾ. 1. ਬਾਈਕਾਟ ਕਰਨਾ, 2. ਲੋਈ ਲਾਹ ਸੁੱਟਣਾ
ਢੰਗਣਾ, ਕ੍ਰਿ. ਸਕ. ਢੰਗਾ ਪਾਉਣਾ, ਬੰਨ੍ਹ ਪਾਉਣਾ
ਢੰਗਣਾੜ, ਪੁ. ਢੀਂਗਵਾੜ
ਢੰਗਾ, ਪੁ. ਰੱਸੀ
- ਢੰਗਾ ਪਾਉਣਾ, ਮੁਹਾ. ਵਿਆਹ ਕਰਨਾ
- ਢੰਗਾ ਪੈਣਾ, ਮੁਹਾ. ਵਿਆਹਿਆ ਜਾਣਾ
ਢਠਣਾ, ਕ੍ਰਿ. ਅਕ. ਢਹਿਣਾ, ਡਿੱਗਣਾ
ਢਠਵਾਹਣ, ਪੁ. ਢੱਠਾ ਖੋਲਾ, ਖੰਡਰ, ਥੇਹ
ਢੰਡਾਰਾ, ਪੁ. ਢਾਂਗਾ , ਲੰਮਾ ਬਾਂਸ
ਢੰਨ, ਪੁ. ਡੰਨ
ਢਲਵਾ, ਕ੍ਰਿ. ਅਕ. ਉਤਰਨਾ, ਲਹਿਣਾ
ਢੱਡ੍ਹਾ, ਪੁ. ਦਸਤ , ਪੇਚਸ
- ਢੱਡ੍ਹੇ ਪਾਣੇ, ਕ੍ਰਿ. ਸਕ. ਬੁਹਤ ਵਾਰੀ ਟੱਟੀ ਜਾਣਾ
ਢਾਈ, ਪੁ. ਦੋ ਅਤੇ ਅੱਧਾ
- ਲੜਾਈ ਫੱਟ ਢਾਈ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਜੇ ਕੰਮ ਛੇਤੀ ਸਿਰੇ ਨਾ ਚੜ੍ਹੇ ਤਾਂ ਉਸ ਦੇ ਵਿਗੜ ਜਾਣ ਦਾ ਡਰ ਹੁੰਦਾ ਹੈ ਤਾਂ ਕਹਿੰਦੇ ਹਨ
ਢਾਹ, ਇ. 1. ਉਚੀ ਆਵਾਜ਼, ਚਾਂਗਰ, ਚੀਕ ; 2. ਢਾਹੁਣ ਦਾ ਭਾਵ ਜਾਂ ਕਿਰਿਆ,
- ਢਾਹ ਕਲੱਪਾ, ਪੁ. ਰੋਣਾ ਧੋਣਾ, ਰੋਣ-ਪਿੱਟਣ
- ਢਾਹ ਢਾਹ, ਇ. ਕਿਸੇ ਚੀਜ਼ ਦੇ ਵਾਰ ਵਾਰ ਡਿੱਗਣ ਦੀ ਆਵਾਜ਼
- ਢਾਹ ਮਾਰਨੀ, ਮੁਹਾ. ਮਰੇ ਹੋਏ ਵਿਅਕਤੀ ਪਿਛੇ ਉਚੀ ਢਾਹ ਮਾਰ ਕੇ ਰੋਣਾ
- ਢਾਹੋ ਵਾਹ, ਪੁ. ਢਾਹ ਕੱਲਪਾ, ਮੌਤ ਤੇ ਰੋਣ-ਪਿੱਟਣ ਦੀ ਕਿਰਿਆ
- ਨਿੱਤ ਮੁਰਦਾ ਚੁੱਕੋ ਨਿਤ ਢਾਹੋ ਵਾਹ, ਅਖੌ. ਜਦੋਂ ਕਿਸੇ ਘਰ ਵਿਚ ਹਰ ਵੇਲੇ ਲੜਾਈ ਝਗੜਾ ਹੁੰਦਾ ਰਹੇ ਤਾਂ ਕਹਿੰਦੇ ਹਨ
ਢਾਹਾ ਪੁ. ਢਹਾ, ਦਾਉ -ਪੇਚ
- ਢਾਹੇ ਚੜਨਾ, ਮੁਹਾ. ਅੱਡੇ ਚੜ੍ਹਨਾ, ਦਾਉ ਵਿਚ ਫਸਣਾ

| | |
|---|---|
| **ਢਾਕ ਸੜੀਆ,** | ਵਿ. ਪੁ. ਨੁਕਸ ਕੱਢਣ ਵਾਲਾ, ਘੁਣਤਰੀ |
| **ਢਾਂਗਰਾ,** | ਪੁ. ਪਤਲਾ ਲੰਮਾ ਬਾਂਸ, ਢਾਂਗਾ |
| **ਢਾਂਗਾ,** | ਪੁ. ਢੰਗਾ, ਨਿਆਣਾ |
| **ਢਾਲਣਾ,** | ਕ੍ਰਿ. ਸਕ. 1. ਹੇਠੋਂ ਲਾਹੁਣਾ, ਉਤਾਰਨਾਂ; 2. ਉਪਰੋਂ ਹੇਠਾਂ ਨੂੰ ਰੋੜ੍ਹਨਾ; 3. ਚੌਪੜ ਦਾ ਪਾਸਾ ਅਥਵਾ ਹਮਲੀਏ ਦਾ ਡਾਲਣਾ ਸੁੱਟਣਾ; 4. ਸੁੱਟਣਾ, ਵਗਾਉਣਾ |
| **ਢਿੱਸਾ, ਢਿਸਿਆ,** | ਪੁ. ਖੱਡੀ ਦਾ ਬੁਣਿਆ ਹੋਇਆ ਢਾਈ ਸੌ ਤੰਦਾਂ ਵਾਲਾ ਕਪੜਾ; 2. ਢੀਹਾ, ਸੋਟਾ, ਡਾਂਗ |
| **ਢਿਹਾਉਣਾ,** | ਕ੍ਰਿ. ਸਕ. ਪ੍ਰਾਪਤ ਹੋਣਾ, ਮਿਲਣਾ |
| **ਢਿਕ,** | ਇ. ਢਿੱਗ |
| **ਢਿਕਣਾ,** | ਕ੍ਰਿ. ਅਕ. ਡੰਗਰ ਦਾ ਰੰਭਣਾ, ਅੜਿੰਗਣਾ ਬਾਂ ਬਾਂ ਕਰਨਾ |
| **ਢਿੰਗਰ,** | ਪੁ. ਸੁੱਕੇ ਬੂਟੇ ਦਾ ਟਾਹਣ |
| **ਢਿੰਗਰੀ,** | ਇ. ਇਕ ਤਰਾਂ ਦੀ ਚਿੱਟੇ ਰੰਗ ਦੀ ਗੁੱਛੀ ਜਿਸ ਦੀ ਸਬਜ਼ੀ ਬਣਦੀ ਹੈ ਅਤੇ ਜੋ ਜ਼ਮੀਨ ਵਿਚੋਂ ਉਗਦੀ ਹੈ |
| **ਢਿੱਗੀ,** | ਇ. ਢੇਰੀ , ਹੌਸਲਾ |
| - ਢਿਗੀ ਢਾਣੀ, | ਮੁਹਾ. ਹੌਸਲਾ ਹਾਰਨਾ, ਦਿਲ ਹਾਰ ਦੇਣਾ |
| **ਢਿੱਡ,** | ਪੁ. ਪੇਟ |
| - ਢਿੱਡ ਸੇਲ੍ਹੀ ਨਾ ਪਾਈਂ ਸਿਰ ਸੇਲ੍ਹੀ ਪਾਈਂ, | ਅਖੌ. ਜਦੋਂ ਕੋਈ ਉਪਰੋਂ ਉਪਰੋਂ ਮਾਣ-ਆਦਰ ਕਰੇ ਤਾਂ ਕਹਿੰਦੇ ਹਨ |
| - ਢਿੱਡ ਤਾਂ ਖੋਤਾਂ ਵੀ ਭਰ ਘਿਨਦਾਹਿ, | ਪੁ. ਜਦੋਂ ਕਿਸੇ ਵਿਹਲੜ ਨੂੰ ਤਾਹਨੇ ਵਜੋਂ ਧਿਰਕਾਰਨਾ ਹੋਵੇ ਤਾਂ ਕਹਿੰਦੇ ਹਨ |
| - ਢਿੱਡ ਵਜਾਈ ਕੇ ਸੈਣਾ, | ਮੁਹਾ. ਬੇਫਿਕਰਾ ਹੋਣਾ |
| **ਢਿਡੂ,** | ਵਿ. ਢਿਡਲ |
| - ਢਿਡੈ ਨੇ ਵੱਟ ਕੱਢਣੇ, | ਮੁਹਾ. ਰੱਜ ਕੇ ਖਾਣਾ |
| - ਸਭੈ ਅੱਗੈ ਜਿੱਤਾ ਤੇ, ਢਿੱਡੈ ਅੱਗੈ ਦਿੱਤਾ, | ਅਖੌ. ਜਦੋਂ ਇਜ ਦੱਸਣਾ ਹੋਵੇ ਕਿ ਤਕੜੇ ਤੋ ਤਕੜਾ ਵਿਅਕਤੀ ਆਪਣੀ ਔਲਾਦ ਅੱਗੇ ਹਾਰ ਜਾਂਦਾ ਹੈ ਤਾਂ ਕਹਿੰਦੇ ਹਨ |
| - ਜੀਓ ਢਿੱਡਾ ਜੀ, ਤੂੰਹੇ ਪੁੱਤਰ ਤੂੰਹੇ ਧੀ, | ਅਖੌ. ਜਦੋਂ ਕੋਈ ਖਾਣ-ਪੀਣ ਬਾਰੇ ਹੀ ਸੋਚੇ ਤਾਂ ਕਹਿੰਦੇ ਹਨ |
| **ਢਿੱਬਾ,** | ਪੁ. ਢੱਗਾ, ਬਲਦ |
| **ਢੀਹਾਂ,** | ਪੁ. ਢੋਡਾ |
| **ਢੀਹਣੀ,** | ਇ. ਢੀਂਹਣੀ |
| - ਢੀਹਾ ਢਾਣਾ, ਢੀਹੇ ਢਾਹਣੇ, | ਕ੍ਰਿ. ਸਕ. ਰੋਟੀਆਂ ਖਾਣਾ |
| - ਕੰਮ ਨਾ ਕਾਰ ਢੀਹੇ ਲਾਹੁਣ ਦਾ ਯਾਰ, | ਅਖੌ. ਜਦੋਂ ਕੋਈ ਮੁਫਤ ਦੀਆਂ ਰੋਟੀਆਂ ਖਾਵੇ ਤਾਂ ਆਖਦੇ ਹਨ |
| **ਢੀਂਕਲੀ,** | ਇ. ਢੀਂਗਲੀ |
| **ਢੀਂਗਰੀ,** | ਇ. ਇਕ ਪ੍ਰਕਾਰ ਦੀ ਖੁੰਬ ਜਿਸ ਦੀ ਸਬਜ਼ੀ ਬਣਦੀ ਹੈ |
| - ਢੀਂਗਰੀ ਅੜ ਜਾਣਾ, | ਮੁਹਾ. ਬੇਮਤਲਬ ਹੀ ਕਿਸੇ ਝਮੇਲੇ ਵਿਚ ਫਸ ਜਾਣਾ |
| **ਢੀਂਗਵਾੜ,** | ਵਿ. ਡੇਢ ਪੱਟਾ, ਡੇਢ ਬਰਾ |
| **ਢੀਣਾ,** | ਕ੍ਰਿ. ਅਕ. ਮਿਲਣਾ, ਲੱਭਣਾ, ਪ੍ਰਾਪਤ ਹੋਣਾ |
| **ਢੁੱਕਣਾ,** | ਕ੍ਰਿ. ਅਕ. ਢੋਇਆ ਜਾਣਾ |
| **ਢੁੱਟ,** | ਇ. ਧੁਤ, ਲਤ, ਬੁਰੀ ਆਦਤ |
| - ਢੁੱਟਾ, | ਵਿ. ਭੈੜੀ ਲਤ ਵਾਲਾ, ਕੰਜੂਸ |
| - ਸਿਰੋ ਸਿਰ ਕੁੱਟੀਏ, ਖੋ ਨਾ ਜਾਈ ਢੁਟੀਏ, | ਅਖੌ. ਜਦੋਂ ਇਹ ਦੱਸਣਾ ਹੋਵੇ ਕੇ ਬੁਰੇ ਮਨੁੱਖਾਂ ਦੀ ਬੁਰੀ ਆਦਤ ਮਾਰ ਕੁਟਾਈ ਕਰਨ ਤੇ ਵੀ ਨਹੀ ਜਾਂਦੀ ਤਾਂ ਆਖਦੇ ਹਨ |
| **ਢੁਡ,** | ਪੁ. ਮੂੰਹ |
| - ਢੁਡ ਮਾਰਨਾ, | ਮੁਹਾ.. ਮੂੰਹ ਮਾਰਨਾ |
| **ਢੁੰਡਰ ਢੁਡਰੀ,** | ਪੁ. ਢੁੰਡਰੀ |
| - ਢੂੰਡਰ ਸੇਕਣਾ, | ਮੁਹਾ. ਸੇਕਾ ਚਾੜਨਾ, ਬਹੁਤ ਮਾਰਨਾ |
| - ਢੂੰਡਰ ਚੱਟਨਾ, | ਮੁਹਾ. ਖੁਸ਼ਾਮਦ ਕਰਨੀ |
| - ਢੂੰਡਰ ਢਕਣਾ, | ਮੁਹਾ. ਕਪੜੇ ਪਾਉਣੇ (ਇੱਜ਼ਤ ਰਖਣੀ) |
| - ਢੂੰਡਰ ਨਾ ਲਗਣਾ, | ਮੁਹਾ. ਫਿਰਦੇ ਰਹਿਣਾ |
| - ਢੂੰਡਰ ਮਰੋੜਨਾ, | ਮੁਹਾ. ਰੁੱਸ ਜਾਣਾ , ਨਾਰਾਜ਼ ਹੋਣਾ |
| - ਢੂੰਡਰੇ ਵਿਚ ਉਂਗੁਲ ਦੇਣੀ, | ਮੁਹਾ. ਚੁੱਕ ਚੁਕਾਈ ਕਰਨੀ |
| - ਢੂੰਡਰੇ ਵਿਚੋ ਕਾਂ ਬੋਲਨੇ | ਮੁਹਾ. ਭੁੱਖ ਨੰਗ ਹੋ ਜਾਣੀ, ਬਹੁਤ ਗਰੀਬੀ ਦੀ ਹਾਲਤ ਹੋ ਜਾਣਾ |
| **ਢੁੱਡਰੀ ,** | ਇ. ਗੁਦਾ ਦੇ ਅੰਦਰਲੀ ਆਤ ਦਾ ਉਹ ਹਿੱਸਾ ਜੋ ਕਿਸੇ ਰੋਗ ਜਾਂ ਕਮਜ਼ੋਰੀ ਕਾਰਨ ਪਖ਼ਾਨਾ ਫਿਰਨ ਲੱਗੇ ਬਾਹਰ ਨਿਕਲ ਆਉਂਦਾ ਹੈ |
| **ਢੁਈ,** | ਇ. ਢੂਹੀ |
| **ਢੁਈ ਘੱਸੇ ਤੇ ਹੱਟੀ ਰੱਸੇ,** | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਦੁਕਾਨ-ਦਾਰੀ ਜਮ ਕੇ ਬੈਠਣ ਨਾਲ ਹੀ ਹੁੰਦੀ ਹੈ ਤਾਂ ਕਹਿੰਦੇ ਹਨ |
| **ਢੂਹ, ਢੂਹਾ, ਢੂਹੀ,** | ਪੁ. ਇ. ਢੂਹੀ, ਗੁਦਾ, ਢੂਹੀ |
| - ਢੂਹ ਸੇਕਣਾ, | ਮੁਹਾ. ਮਾਰ ਕੁਟ ਕਰਨੀ |
| - ਢੂਹ ਖਲਾ ਕਰਨਾ, | ਮੁਹਾ. ਸਾਰੀ ਵਾਹ ਲਾਉਣੀ, ਪੂਰਾ ਜ਼ੋਰ ਲਾਉਣਾ |
| - ਢੂਹ ਖੁਰਕਣਾ, | ਮੁਹਾ. ਖੁਰਕ ਹੋਣੀ |

- ਢੂਹ ਘਸੀਟਣਾ, ਕ੍ਰਿ. ਸਕ. ਘਸੀਟੀਆਂ ਕਰਨੀਆਂ, ਘੀਸੀ ਕਰਨਾ
- ਢੂਹ ਘੁੱਟਣੀ, ਵਿ. ਇ. ਘੁਟਵੀਂ ਪਜਾਮੀ, ਰੇਬ ਪਜਾਮਾ
- ਢੂਹ ਟਿਗਣੀ, ਮੁਹਾ. ਢੂਹੀ ਟਿਗਣੀ
- ਢੂਹ ਨੰਗਾ ਕਰਨਾ, ਮੁਹਾ. ਬੇਇਜ਼ਤ ਕਰਨਾ
- ਢੂਹ ਮਲਨਾ, ਮੁਹਾ. ਪਛਤਾਵਾ ਕਰਨਾ
- ਢੂਹੇ ਜੋਗਾ ਪਾਣੀ ਨਹੀਂ ਤੇ ਬਾਗੇ ਆਂ ਪਈ ਦੇਨੀ ਆਂ, ਅਖੌ. ਜਦੋਂ ਕੋਈ ਫੋਕੀਆਂ ਸ਼ੇਖੀਆਂ ਮਾਰੇ ਤਾਂ ਕਹਿੰਦੇ ਹਨ

ਢੂੰਡ ਇ. ਢੂੰਡ, ਖੋਜ, ਭਾਲ
- ਢੂੰਡ ਤਪਾਸ ਇ. ਢੂੰਡ ਭਾਲ

ਢੂਡਣਾ, ਕ੍ਰਿ. ਸਕ. ਢੂੰਡਣਾ, ਭਾਲਣਾ

ਢੇਕ, ਢੇਕਾਂ ਇ. ਗਾਲ ਵਿ. ਨਕਾਰਾ, ਨਿਕੰਮਾਂ
- ਢੇਕ ਚਾਲੀ ਇ. ਖਚਰ -ਵਿੱਦਿਆ
- ਢੇਕ ਮਜੂਦ, ਵਿ. ਲਫੰਗਾ, ਬਦਕਾਰ

ਢੇਡੀ, ਇ. ਗਿਲਟੀ

ਢੇਰਨਾ, ਪੁ. ਰੱਸੀ ਕੱਤਣ ਵਾਲਾ ਲਕੜ ਦਾ ਸੰਦ

ਢੋਹਕ, ਇ. ਢੋਕ

ਢੋਕ , ਢੋਕੜੀ ਇ. ਪਹਾੜੀ ਦੇ ਦਾਮਨ ਵਿਚ ਛੋਟਾ ਜਿਹਾ ਪਿੰਡ

ਢੋਕੋਚ, ਪੁ. ਨੁਕਸ, ਘੁਣਤਰ

ਢੋਡਰ ਕਾਂ, ਪੁ. ਪਹਾੜੀ ਕਾਲਾ ਕਾਂ

ਢੋਡਾ ਢੋਡੀ, ਪੁ. ਇ. ਜੁਆਰ ਜਾਂ ਬਾਜਰੇ ਦੀ ਰੋਟੀ, ਮੋਟੀ ਜਿਹੀ ਰੋਟੀ

# ਤ

ਤਈਆ, ਪੁ. ਤੀਜੇ ਦਿਨ ਦਾ ਬੁਖ਼ਾਰ
- ਤਈਆ ਚੜ੍ਹਨਾ, ਕ੍ਰਿ. ਅਕ. ਇਕ ਦਿਨ ਛੱਡ ਕੇ ਤੀਜੇ ਦਿਨ ਤਾਪ ਚੜ੍ਹਨਾ

ਤਈਆਂ, ਤਈਹਾਂ, ਕ੍ਰਿ. ਵਿ. ਤਾਂ ਹੀ

ਤਈਂ ਹੋਣਾ, ਮੁਹਾ. ਦੁਆਲੇ ਹੋਣਾ, ਗਿਰਦ ਹੋਣਾ

ਤਸ, ਇ. ਤ੍ਰੇਹ , ਪਿਆਸ

ਤਸਤੀਹਾ, ਪੁ. ਤਸੀਹਾ, ਕਸ਼ਟ

ਤਸਾ, ਵਿ. ਤਿਹਾਇਆ, ਪਿਆਸਾ; " ਸੱਸੀ ਮੋਈ ਥਲਾਂ ਵਿਚ ਤੱਸੀ , ਭਾਹ ਗਮਾਂ ਦੀ ਸੜ ਕੇ" (ਸੈਫ)

ਤਸੀਲ, ਇ. ਉਗਰਾਹੀ, ਵਸੂਲੀ

ਤਹੱਈਆ, ਪੁ. ਯਤਨ, ਹੌਂਸਲਾ, ਪੱਕਾ ਇਰਾਦਾ

ਤਹਿ, ਇ. ਭੰਨ, ਸ਼ਿਕਨ
- ਤਹਿ-ਦਰਜ, ਵਿ. ਨਵਾਂ ਨਕੋਰ (ਵਿਸ਼ੇਸ਼ ਕਰਕੇ ਕਪੜਾ)

ਤਹਿੰਡ ਮਹਿੰਡ, ਪੁ. ਤੇਰ ਮੇਰ

ਤਹਿੰਡਾ, ਪੜ, ਤੇਰਾ

ਤਹੀਆਂ, ਕ੍ਰਿ. ਵਿ. ਤਾਂਹੀ, ਤਾਂਹੀਉਂ

ਤਹੀਂ ਹੋਣਾ, ਕ੍ਰਿ. ਸਕ. ਮਾਰਨ ਲਈ ਤਿਆਰ ਹੋਣਾ

ਤਹੀਂ ਮਹੀ ਕਰਨੀ, ਮੁਹਾ. ਨਾਂਹ ਨੁਕਰ ਕਰਨੀ, ਟਾਲ ਮਟੋਲ ਕਰਨੀ

ਤੱਕਣਾ, ਕ੍ਰਿ. ਸਕ. ਵੇਖਣਾ, ਝਾਕਣਾ

ਤਕਨਿਆਂ ਤਕਨਿਆਂ, ਤਕੇਨਿਆਂ ਤਕੇਨਿਆਂ, ਕ੍ਰਿ. ਵਿ. ਤਕਦਿਆਂ ਤਕਦਿਆਂ, ਵੇਖਦਿਆਂ ਵੇਖਦਿਆਂ
- ਤੱਕੀ ਕੇ ਜਾਬਰਨਾ ਨਾ, ਮੁਹਾ. ਤੱਕ ਕੇ ਨਾ ਸਹਾਰਨਾ, ਵੇਖ ਕੇ ਨਾ ਸਹਾਰਨਾ
- ਤੱਕੀ ਤੱਕੀ ਜਾਣਾ, ਮੁਹਾ. ਵੇਖ ਕੇ ਜੀਣਾ, ਖੁਸ਼ ਹੋਣਾ, ਤੱਕ ਕੇ ਜੀਉਣਾ
- ਤੱਕੀ ਨਾ ਸੁਖਾਣਾ, ਮੁਹਾ. ਵੇਖ ਨਾ ਸੁਖਾਉਣਾ
- ਤੱਕੀ ਨਾ ਸੁਣੀ ਨਾ,
- ਤੱਕੀ ਨਾ ਵੇਖੀ ਨਾ, (ਤਕਿਆ ਨਾ ਵੇਖਿਆ) ਅਖੌ. ਜਦੋਂ ਕਿਸੇ ਗੱਲ ਬਾਰੇ ਕੁਝ ਪਤਾ ਨਾ ਹੋਵੇ ਤਾਂ ਕਹਿੰਦੇ ਹਨ

ਤਕਲਾ, ਪੁ. ਪੁਰਾਣੀ ਰੂੰ , ਲੋਗੜ

ਤਕਾਜਾ ਪੈਣਾ, ਤਕਾਦਾ ਪੈਣਾ, ਮੁਹਾ. ਵਾਇਦਾ ਪੈਣਾ, ਝਗੜਾ ਪੈਣਾ

ਤੱਖਰ, ਵਿ. 1. ਮੋਟੀ ਬੁਧ ਵਾਲਾ; 2. ਬੇਢੱਬਾ, ਬੇਤਰਤੀਬਾ

ਤੰਗ, ਵਿ. ਦੁਖੀ

ਤੰਗ ਤਰੁਸ਼ ਹੋਣਾ, ਮੁਹਾ. ਗੁੱਸੇ ਵਿਚ ਔਖੇ ਭਾਰੇ ਹੋਣਾ

ਤਗੜਿਆਈ, ਇ. ਤਕੜਾਈ, ਤਕੜਾਪਣ,

ਤੰਗਾ, ਪੁ. ਖੁਤੀ (ਬੱਟਿਆ ਦੀ), ਘੁੱਤੀ

ਤਗਾਦਾ, ਪੁ. ਝਗੜਾ
- ਤਗਾਦਿਆਂ ਕੀ ਨਪੜਿਆਂ ਜਾਣਾ, ਮੁਹਾ. ਤਕਾਦੇ ਪੈਣਾ, ਝਗੜੇ ਵਿਚ ਪੈਣਾ

| | |
|---|---|
| **ਤੰਗਾੜੀ,** | ਇ. ਤਗਾਰੀ |
| **ਤਣੀ,** | ਇ. ਡੋਰੀ ਜਾਂ ਵੱਟੇ ਹੋਏ ਧਾਗੇ ਦਾ ਬੰਦ |
| - ਤਣੀ ਛੁੰਗਣੀ, | ਕ੍ਰਿ. ਸਕ. ਬਰਾਤ ਵੇਲੇ ਸੱਸ ਦਾ ਮੁੰਡੇ ਦੀ ਤਣੀ ਨੂੰ ਰੁਮਾਲ ਬੰਨ੍ਹਣਾ |
| **ਤਣੋਕਾ,** | ਪੁ. ਪਤੰਗ ਨੂੰ ਉਤਾਂਹ ਚੁੱਕਣ ਲਈ ਡੋਰ ਨੂੰ ਮਾਰਿਆ ਝਟਕਾ, ਤੁਣਕਾ |
| **ਤੱਤਲ,** | ਇ. ਵਿ. ਤਤੜਾ ਹੋਣ ਦਾ ਭਾਵ, ਤੱਤੇ ਸੁਭਾਅ ਵਾਲਾ |
| - ਤਤਲ ਹੋਣਾ, | ਮੁਹਾ. ਕ੍ਰੋਧੀ ਹੋਣਾ, ਗੁੱਸੇ ਵਿਚ ਆਉਣਾ |
| - ਤੱਤਲ ਮੱਠੀ ਹੋਣੀ, | ਮੁਹਾ. ਮੱਚ ਮਰਨੀ, ਮੱਖ ਫੈਲੀ ਹੋਣਾ |
| - ਤੱਤਲ ਮੱਠੀ ਕਰਨੀ, | ਮੁਹਾ. ਮੱਚ ਮਾਰਨਾ, ਮੱਖ ਫੈਲੀ ਕਰਨੀ |
| **ਤੱਤਾ,** | ਵਿ. 1. ਕਾਹਲਾ; 2. ਭੈੜਾ, ਚੰਦਰਾ |
| - ਤੱਤਾ ਤਾਵਲਾ, | ਵਿ. ਕਾਹਲਾ: ਜਲਦਬਾਜ਼ |
| - ਤੱਤੀ ਕੀ ਤਾਣਾ, | ਮੁਹਾ. ਦੁਖੀ ਨੂੰ ਹੋਰ ਦੁਖੀ ਕਰਨਾ |
| **ਤਦਣ, ਤਦੂੰ,** | ਕ੍ਰਿ. ਵਿ. ਤਦੋਂ, ਤਦ , ਉਸ ਵੇਲੇ |
| **ਤੰਦਲਾ,** | ਪੁ. ਤੰਦੂਆ |
| **ਤਦੀ,** | ਇ. ਜ਼ਿੱਦ |
| - ਤਦੀ ਕਰਨੀ, | ਕ੍ਰਿ. ਸਕ. ਜ਼ਿਦ ਕਰਨੀ |
| **ਤੰਦੀਰਾ,** | ਪੁ. ਤਾਰ ਤਾਰ ਹੋਇਆ ਕਪੜਾ, ਘਸ ਕੇ ਪਾਟਿਆ ਹੋਇਆ ਕਪੜਾ |
| **ਤੰਦੂਲਾ,** | ਪੁ. ਤਾਂਦਲਾ, ਇਕ ਪ੍ਰਕਾਰ ਦਾ ਸਾਗ |
| **ਤੰਦੇ ਤੀਰਾ,** | ਵਿ. ਤੰਦੇ ਤਾਰਾ , ਤੰਦੂ ਤਾਣਾ |
| **ਤਨ੍ਹੀ** | ਵਿ. ਦੂਜੇ ਦਾ ਦੁੱਖ ਮਹਿਸੂਸ ਕਰਨ ਵਾਲਾ, ਦਰਦੀ: "ਤਨੋ ਮਨੋ ਤੇ ਧਨੋਂ ਮੈ ਕਰਾਂ ਸੇਵਾ ਏਥੇ ਹੋਰ ਨਾ ਦਿਸਦਾ ਤਨ੍ਹੀ ਮੈਨੂੰ" |
| **ਤਨੀਣ, ਤਨੂਣ,** | ਇ. ਤਾਣ, ਤਾਕਤ |
| **ਤੰਨੂੰ,** | ਪੜ. ਤੈਨੂੰ |
| **ਤਨੋੜਾ,** | ਪੁ. ਨਹੋਰਾ, ਤਾਅਨਾ, ਮਿਹਣਾ |
| **ਤਪਾਸ,** | ਵਿ. ਤਲਾਸ਼, ਖੋਜ , ਭਾਲ |
| **ਤੰਬਲੀ,** | ਇ. ਤੰਬੀ, ਛੋਟਾ ਪਜਾਮਾ |
| **ਤਮਕ,** | ਇ. ਗੁੱਸਾ, ਕ੍ਰੋਧ |
| **ਤੰਮਕ ਕਰ ਦੇਣੀ,** | ਮੁਹਾ. ਹੱਦ ਮੁਕਾ ਦੇਣੀ, ਕਮਾਲ ਕਰ ਦਾਣੀ |
| **ਤਮਨ,** | ਪੁ. ਤੁਮਾਰ , ਢੇਰ |
| - ਤੰਮਨ ਤੂਦੇ ਚਾੜ੍ਹਨਾ, | ਮੁਹਾ. ਤੁਮਾਰ ਲਾਉਣਾ, ਢੇਰ ਲਾਉਣਾ |
| **ਤੰਮਾ,** | ਪੁ. ਅਹਿਸਾਨ |
| **ਤੁਈਆਂ,** | ਵਿ. ਤੇਈਵਾਂ, ਤੇਈ ਨੰਵਬਰ ਤੇ ਆਉਣ ਵਾਲਾ |

| | |
|---|---|
| **ਤ੍ਰਹਾਂਕੜਾ** | ਪੁ. ਪਿਆਸ , ਤਿਹਾਕੜਾ |
| **ਤ੍ਰਕਣਾ** | ਕ੍ਰਿ. ਸਕ. ਗੱਲਣਾ, ਸੜਨਾ |
| **ਤੱਕਕਲਾ** | ਪੁ. ਤਕਲਾ |
| **ਤਰੱਕਲਾ ਡਿੰਗਾ ਹੋਣਾ,** | ਮੁਹਾ. ਰੁੱਸਿਆ ਹੋਇਆ ਹੋਣਾ |
| **ਤਰੱਕੜ,** | ਪੁ. ਤੋਲਣ ਵਾਲਾ ਤੱਕੜ, |
| **ਤਰਕੜਾ,** | ਵਿ. ਤਾਕਤਵਰ, ਤਕੜਾ |
| **ਤਰੱਕੜੀ,** | ਵਿ. ਇ. ਤੱਕੜੀ |
| **ਤਰਕਾਹਣ, ਤਰਕਾਣ੍ਹ,** | ਇ. ਗੰਦੀ ਵਾਸ਼ਨਾ, ਗੰਦਗੀ , ਤਰੱਕਾ |
| **ਤਰਕਾਹਣੂ,** | ਪੁ. ਧਰਕੋਨਾ, ਧਰੇਕ ਦਾ ਫਲ |
| **ਤਰਕੀਰਾ,** | ਪੁ. ਤਰੱਕਿਆ ਹੋਇਆ ਸਮਾਨ, |
| **ਤਰਘੱਲਾ, ਤਰਘਿੱਲਾ,** | ਪੁ. ਧਰਘੱਲਾ, ਧੱਕਣ ਦੀ ਕਿਰਿਆ, ਧੱਕਾ (ਲਾ. ਕ੍ਰਿ. ਦੇਣਾ, ਮਾਰਨਾ, ਲਗਣਾ) |
| **ਤ੍ਰੁੱਟੀ,** | ਇ. ਵਿ. ਘਰ ਦੀ ਤਬਾਹੀ, ਬਰਬਾਦੀ, ਵਿ. ਮਾੜਾ, ਭੈੜਾ |
| - ਤ੍ਰੁੱਟੀ ਚੋੜ, | ਵਿ. ਪੁ. ਮਾੜਾ ਵਿਅਕਤੀ |
| **ਤ੍ਰਠਣਾ,** | ਕ੍ਰਿ. ਅਕ. ਡਰਨਾ, ਸਹਿਮਣਾ |
| **ਤ੍ਰੱਠਾ,** | ਇ. ਤ੍ਰਹਿਆ ਹੋਇਆ, ਡਰਿਆ ਹੋਇਆ |
| **ਤਰੰਡਾ, ਤ੍ਰੱਡਾ,** | ਇ. ਟੰਡਾ, ਨਿੱਕੀ, ਫ੍ਰਹਤੀ |
| - ਤਰੰਡੇ ਕਢਣੇ, | ਮੁਹਾ. ਦਵਾਲੀਆ ਹੋ ਜਾਣਾ |
| **ਤਰੰਡਾ ਤ੍ਰੱਡਾ,** | ਪੁ. ਗਰੋਹ, ਭੀੜ: "ਰੰਨਾਂ ਦਾ ਤ੍ਰੱਡਾ ਨਾਲ ਨਿਆਈਏ" |
| **ਤਰਤਰੰਦਾ,** | ਪੁ. ਦਿਨ ਦੀ ਉਹ ਅਵਸਥਾ ਜਦੋਂ ਸੂਰਜ ਛਿਪਣ ਹੀ ਵਾਲਾ ਹੋਵੇ ਵਿ. ਬਹੁਤ ਚਾਲਾਕ |
| **ਤਰਤਰਾ,** | ਪੁ. 'ਤ੍ਰ' ਦਾ ਉਚਾਰਨ |
| **ਤ੍ਰਦੇ,** | ਵਿ. ਤ੍ਰੈ ਹੀ, ਤਰੱਵੇਂ ਪੁ. ਕੰਮ ਧੰਦੇ, ਯਤਨ |
| **ਤਰੱਪਣਾ, ਤ੍ਰੱਪਣਾ,** | ਵਿ. ਸਕ. ਟੱਪਣਾ |
| **ਤਰੱਪਲੀ,** | ਇ. ਟਪੂਸੀ , ਛਾਲ |
| **ਤਰੱਪੜ, ਤ੍ਰਪੜ,** | ਇ. ਟੁੱਟੀ ਹੋਈ ਜੁੱਤੀ , ਛਿੱਤਰ |
| **ਤ੍ਰਪੜ ਥੋਹਠ,** | ਇ. ਤੱਪੜ ਥੋਹਰ, ਛਿਤਰ ਥੋਹਰ |
| **ਤ੍ਰਪੜ ਥੋਹਰ,** | |
| **ਤਰਪਾਈ,** | ਇ. ਲਕੜੀ ਦੀ ਚੌਕੜੀ , ਚੌਂਕੀ |
| **ਤਰਪੁਲ੍ਹੀ,** | ਇ. ਟਪੋਸੀ, ਛਾਲ,(ਲਾ. ਕ੍ਰਿ. ਮਾਰਨੀ) |
| **ਤਰਫੈਣ,** | ਵਿ. ਓਪਰਾ, ਬੇਗਾਨਾ |
| **ਤਰੰਭੜ, ਤ੍ਰੰਭੜ,** | ਪੁ. ਚਾਬਕ , ਕੋਰੜਾ |
| **ਤਰਭੂੜੀ,** | ਇ. ਧਮੂੜੀ |
| **ਤ੍ਰਮਕਣਾ,** | ਕ੍ਰਿ. ਸਕ. ਤ੍ਰੌਂਕਣਾ, ਤਰੌਂਕਾ ਕਰਨਾ |
| **ਤ੍ਰਮਕਾ,** | ਪੁ. ਤ੍ਰੌਂਕਾ, ਛਿੜਕਾਉ |

| | |
|---|---|
| ਤਰਮਛਲੀ, | ਇ. ਤਰਲੋ ਮੱਛੀ |
| - ਤਰਮਛਲੀ ਲਗੀ ਗੱਛਣਾ, | ਮੁਹਾ. ਤੱਲੀਓਂ ਮੱਛੀ ਲੱਗਣਾ, ਬੇਚੈਨ ਹੋਣਾ |
| ਤਰਲਾ, | ਵਿ. ਤਲਵਾਂ, ਹੇਠਲਾ |
| ਤੱਰੜਨਾ, | ਕ੍ਰਿ. ਅਕ. ਤਿਲਕਣਾ |
| - ਤੱਰੜ ਜਾਣਾ, | ਕ੍ਰਿ. ਸਕ. ਪੈਰ ਤਿਲਕ ਜਾਣਾ |
| ਤਰਾਹ, | ਪੁ. ਅਚਣਚੇਤ ਡਰ ਜਾਣ ਦਾ ਭਾਵ, ਤ੍ਰਭਕ ਜਾਣ ਦਾ ਭਾਵ |
| - ਤਰਾਹ ਨਿਕਲਣਾ, | ਮੁਹਾ. ਐਵੇਂ ਹੀ ਡਰ ਜਾਣਾ |
| ਤਰਾਟ, | ਪੁ. ਚਾਬਕ (ਚਮੜੇ ਵਾਲਾ), ਛਾਂਟਾ ਇ. ਦਰਦ, ਚੀਸ |
| ਤਰਾਟੀ, ਤਰੂਈ | ਵਿ. ਜੋ ਗਾਂ ਜਾਂ ਮੱਝ ਗੱਭਣ ਹੋਈ ਹੋਵੇ ਤੇ ਫਿਰ ਗੜੀ ਜਾਵੇ ਤੇ ਸੂਆ ਸੁਟ ਦੇਵੇ |
| ਤਰਾਮਾ, | ਪੁ. ਤਾਂਬਾ |
| ਤਰਾਮੀ, | ਇ. ਪਰਾਤ |
| ਤਰਾੜ, ਤ੍ਰਾੜ, | ਇ. ਪੜੀ , ਪਥੱਰ ਦੀ ਸਿਲ: "ਲੱਤਾਂ ਮੁੱਕੀ ਮਾਰ ਤਮਾਚੇ ਨਾਲ ਭਰਾੜਾਂ ਵਟਿਆ" (ਸੈਫ) |
| ਤਰਿਸ਼ਿਆ, ਤ੍ਰਿਸਿਆ, | ਪੁ. ਤਰਿੱਸਾ, ਤ੍ਰਿੱਸਾ, ਖੱਡੀ ਦਾ ਬੁਣਿਆ ਹੋਇਆ ਉਹ ਕਪੜਾ ਜਿਸ ਦੇ ਤਾਣੇ ਦੀਆਂ ਤਿੰਨ ਸੌ ਤੰਦਾਂ ਹੋਣ |
| ਤਰਿਹਾਇਆ, | ਵਿ. ਪਿਆਸਾ |
| ਤਰਿੱਕ, ਤ੍ਰਿੱਕ | ਪੁ. ਸਰੀਰ ਦਾ ਅੱਧਾ ਹਿੱਸਾ , ਤੇੜ |
| ਤ੍ਰਿਕਲ, | ਵਿ. ਤੇਲੜ |
| ਤਰਿੱਖ, ਤ੍ਰਿਖ | ਇ. ਛੇਤੀ , ਕਾਹਲ, ਜਲਦੀ |
| ਤਰਿੱਖਾ, | ਵਿ. ਤੇਜ਼, ਤਿੱਖਾ |
| ਤਰਿੰਗਲ, ਤ੍ਰਿੰਗਲ, ਤ੍ਰੇਂਗਲ | ਇ. ਤਿੰਨ ਸਾਂਗੀ ਤੂੜੀ ਉਡਾਉਣ ਵਾਲੀ, ਤਰੰਗਲ , ਤ੍ਰਾਂਗਲ |
| ਤ੍ਰਿੱਡਾ, ਤਰਿੱਡਾ | ਪੁ. ਟਿੱਡਾ |
| ਤ੍ਰਿਡੀ, | ਇ. ਟਿੱਡੀ |
| - ਤ੍ਰਿਡੀਆਂ ਕੀ ਮੰਮੇ ਲਗੀ ਜਾਣੇ, | ਮੁਹਾ. ਜਦੋਂ ਕੋਈ ਘੱਟ ਹੈਸੀਅਤ ਵਾਲਾ ਵਿਅਕਤੀ ਡੀਗਾਂ ਮਾਰੇ ਤਾਂ ਕਹਿੰਦੇ ਹਨ |
| ਤ੍ਰਿਪਹਿਰਾ | ਪੁ. ਤੀਜੇ ਪਹਿਰ ਵੱਜਣ ਵਾਲੀ ਘੜਿਆਲ ਦੀ ਅਵਾਜ਼ |
| ਤਰਿਮਣਾ, ਤ੍ਰਿਮਣਾ, | ਕ੍ਰਿ. ਅਕ. ਤ੍ਰਿਪ ਤ੍ਰਿਪ ਕਰਕੇ ਚੋਣਾ |
| ਤਰਿਮ ਤਰਿਮ, ਤ੍ਰਿਮ ਤ੍ਰਿਮ | ਇ. ਤ੍ਰਿੱਪ ਤ੍ਰਿੱਪ ਕਰਕੇ ਪਾਣੀ ਚੋਣ ਦਾ ਭਾਵ |
| ਤ੍ਰਿਵੰਜਾ, | ਵਿ. ਤਰਵੰਜਾ |
| ਤ੍ਰੀ, | ਵਿ. ਤੀਜੀ, ਤੀਸਰੀ |
| ਤ੍ਰੀਆ, | ਵਿ. ਤੀਆ, ਤੀਜਾ, ਤੀਸਰਾ |
| ਤ੍ਰੀਹ, | ਪੁ. ਉਨਤੀ ਤੇ ਇਕ, ਤੀਹ (30) |
| ਤਰੀਂਗਲ, ਤ੍ਰੀਂਗਲ | ਪੁ. ਤਰੰਗਲ |
| ਤਰੀਜ, ਤ੍ਰੀਜ | ਪੜ. ਖੇਡ ਵਿਚ ਤੀਜੀ ਮੀਟੀ, ਤੀਜੀ ਵਾਰੀ |
| ਤ੍ਰੀਣਾ, | ਇ. ਤੀਣਾ, ਤਿੰਨ ਗੁਣਾ, ਤਿੱਗੁਣਾ |
| ਤਰੀਨਾਕ, | ਇ. ਚਾਲਾਕ, ਹੁਸ਼ਿਆਰ |
| ਤ੍ਰੀਮਤਾਂ, (ਆਂ) | ਇ. ਤ੍ਰੀਮਤ ਨੂੰ |
| ਤ੍ਰੀਮਤੀ, | ਇ. ਘਰਵਾਲੀ, ਪਤਨੀ, ਵਹੁਟੀ |
| ਤਰੁੰਜਣਾ, ਤਰੁੰਡਣਾ, | ਕ੍ਰਿ. ਸਕ. ਮਰੁੰਡਣਾ, ਮੁੱਛਣਾ |
| - ਤ੍ਰੁੰਡੀ ਤ੍ਰੁੰਡੀ ਖਾਣਾ, | ਮੁਹਾ. ਤ੍ਰੁੰਡ ਤ੍ਰੁੰਡ ਕੇ ਖਾਣਾ, ਚੂੰਡ ਚੂੰਡ ਕੇ ਖਾਣਾ |
| ਤਰੁੱਪਣਾ, ਤ੍ਰੁੱਪਣਾ, | ਕ੍ਰਿ. ਅਕ. ਛੇਕ ਹੋਣਾ, ਸੁਰਾਖ਼ ਹੋਣਾ |
| ਤ੍ਰੁਵ੍ਹੂੰ, | ਪੁ. ਡਰ, ਸਹਿਮ |
| - ਤ੍ਰੁਵ੍ਹੂੰ ਤ੍ਰੁਵ੍ਹੂੰ ਕਰਨਾ, | ਮੁਹਾ. ਡਰਨਾ , ਸਹਿਮਣਾ |
| ਤਰੁੰਬਣਾ ਤ੍ਰੁੰਬਣਾ, | ਕ੍ਰਿ. ਸਕ, ਸੂਈ ਨੇਜੇ ਜਾਂ ਕਿਸੇ ਨੋਕਦਾਰ ਚੀਜ਼ ਨਾਲ ਛੇਕ ਕਰਨਾ, ਵਿੰਨ੍ਹਣਾ |
| ਤਰੇਈ, | ਪੁ. ਤੇਈ, 23 |
| ਤ੍ਰੇਏ, | ਪੁ. ਤਿੰਨ |
| - ਤ੍ਰੇਏ ਅੰਨ ਕੁਅੰਨ ਸੜੀ ਕੜਾਹੀ ਲੱਗੀ ਖਿਚੜੀ ਦਾਲ ਪਾਣੀ ਦੀ ਡੰਨ, | ਅਖੌ. ਜਦੋਂ ਲੱਗੀ ਖਿਚੜੀ ਅਤੇ ਪਤਲੀ ਦਾਲ ਨੂੰ ਨਿੰਦਣਾ ਹੋਏ ਤਾਂ ਕਹਿੰਦੇ ਹਨ |
| - ਤ੍ਰੇਏ ਚਾ ਚਿਪਣ ਬਲਦੀ ਅਗੇ ਵਗੀ ਆਵਹਿ ਵੱਗ ਤੋਂ ਅੱਗੇ ਬਾਹਰੋਂ ਆਵਹਿ ਤੈ ਘਰ ਆਕੇ ਹੱਗੇ | ਅਖੌ. ਜਦੋਂ ਸੁਸਤ ਅਤੇ ਕਾਇਰ ਮਨੁੱਖ ਅਤੇ ਮਤਲਬੀ ਔਰਤ ਨੂੰ ਨਿੰਦਣਾ ਹੋਵੇ ਤਾਂ ਕਹਿੰਦੇ ਹਨ |
| - ਤ੍ਰੇਏ ਰਾਹ ਕੁਰਾਹ ਮਰਦਾਂ ਚੱਕੀ, ਸੰਢੇਆਂ ਗਾਹ, ਸਵਾਣੀਆ ਰਾਹ | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਮਰਦ ਤੀਵੀਂ ਅਤੇ ਸੰਢੇ ਲਈ ਇਹ ਕੰਮ ਕਸੂਤੇ ਹੁੰਦੇ ਹਨ ਤਾਂ ਕਹਿੰਦੇ ਹਨ |
| - ਤ੍ਰੇਏ ਲੱਲ ਪਲੱਲ ਅੰਨ੍ਹੇ ਅੱਗੇ ਨੱਚੀਏ ਡੋਰੇ ਅੱਗੇ ਗੱਲ ਗੂੰਗੇ ਹੱਥ ਸੁਨੇਹੜਾ ਭਾਏ ਘਲ ਨਾ ਘਲ, | ਅਖੌ. ਜਦੋਂ ਉਕਤ ਕੰਮ ਦੇ ਕਰਨ ਦਾ ਕੋਈ ਫਾਇਦਾ ਨਾ ਹੋਣ ਬਾਰੇ ਦੱਸਣਾ ਹੋਵੇ ਤਾਂ ਕਹਿੰਦੇ ਹਨ |
| ਤਰੇਸਨੀ ਤ੍ਰੇਸਤੀ, | ਇ. ਤਰੋਦਸੀ |
| ਤਰੇਹਗੜਾ, | ਪੁ. ਤਿੰਨ ਚੀਜ਼ਾਂ ਦਾ ਸਮੂਹ, ਤਿਗੜੀ |
| ਤਰੇਹਵੜੀ ਤ੍ਰੇਹਵੜੀ, | ਇ. ਤਿਊੜੀ |

| | |
|---|---|
| **ਤਰੇਡਾ,** | ਵਿ. ਵਿੰਗਾ, ਟੇਢਾ |
| **ਤ੍ਰੇਲਾਂ,** | ਪੁ. ਸੇਬ ਅਤੇ ਨਾਸ਼ਪਾਤੀ ਦੀ ਪਿਉਂਦ ਤੋਂ ਬਣਿਆ ਇਕ ਮਿੱਠਾ ਅਤੇ ਖ਼ੁਸ਼ਬੂਦਾਰ ਫੱਲ |
| **ਤਰੇਵੜੀ** | ਇ. ਜਾਲੀ |
| - ਤਰੇਵੜੀ ਚੜ੍ਹ ਜਾਣੀ, | ਕ੍ਰਿ. ਅਕ. ਪਾਣੀ ਉਤੇ ਜਾਲੀ ਜਾਂ ਜਾਲਾ ਚੜ੍ਹ ਜਾਣਾ |
| ਤਰੈਹਣਾ, | ਕ੍ਰਿ. ਅਕ. ਡਰ ਜਾਣਾ, ਸਹਿਮ ਜਾਣਾ |
| **ਤਰੋਕੱਟ, ਤਰੋਟ,** | ਇ. ਘਾਟ , ਕਮੀ |
| - ਤਰੋਕੱਟ ਪੈ ਜਾਣੀ, ਤਰੋਟ ਲਗ਼ੱਣੀ | ਮੁਹਾ. ਘਾਟਾ ਪੈ ਜਾਣਾ , ਕਮੀ ਹੋ ਜਾਣਾ |
| ਤਰੋਕੇ, | ਕ੍ਰਿ. ਵਿ. ਇਤਰੋਕੇ |
| ਤ੍ਰੋਟਕ, | ਇ. ਤ੍ਰੇੜ, ਤੇੜ |
| ਤਰੋਟੀ, ਤ੍ਰੋਟੀ | ਇ. ਮਿੱਤਰਤਾ ਤ੍ਰੋੜਨ ਦਾ ਭਾਵ |
| - ਖੋਹੀ ਤ੍ਰੋਟੀ, | ਇ. ਮਿੱਤਰਤਾ ਟੁੱਟ ਜਾਣ ਦਾ ਭਾਵ |
| ਤ੍ਰੋਪਣਾ, | ਕ੍ਰਿ. ਸਕ. ਤੁਪਣਾ , ਗੰਢਣਾ |
| **ਤਰੋਪਾ,** | ਪੁ. ਗਾਂਢਾ , ਤੋਪਾ, ਟਾਂਕਾ |
| **ਤਰੋਪੀ,** | ਇ. ਉਲਟੀ ਪੁਲਟੀ (ਕਣਕ ਗਾਹਣ ਵੇਲੇ ਤੂੜੀ ਦੀ ਤਰੋਪੀ ਕੀਤੀ ਜਾਂਦੀ ਹੈ) |
| - ਤਰੋਪੀ ਕਰਨੀ, | ਕ੍ਰਿ. ਸਕ. ਤੂੜੀ ਨੂੰ ਉਲਟਾਉਣਾ |
| **ਤਰੋੜ,** | ਪੁ. ਮੁੱਢੋ ਅਟੇਰਨ ਵਾਲੀ ਸਿਲਾਈ , ਤੋੜ |
| **ਤਰੋੜਨਾ,** | ਕ੍ਰਿ. ਸਕ. ਤੋੜਨਾ |
| - ਤਰੋੜਨਾ ਮਰੋੜਨਾ, | ਕ੍ਰਿ. ਸਕ. ਤੋੜਨਾ, ਮਰੋੜਨਾ |
| - ਤਰੋੜ ਮਰੋੜ ਕਰਨੀ, | ਮੁਹਾ. ਜੋੜ ਤੋੜ ਕਰਨਾ, ਗੱਠ ਤੁਪ ਕਰਨੀ, ਤੋੜ ਫੋੜ ਕਰਨੀ (ਕਿਸੇ ਚੀਜ਼ ਦੀ) |
| **ਤਰੋੜਾ,** | ਪੁ. ਤੋੜਾ (ਬੋਰੀ ਦਾ ਅੱਧਾ ਹਿੱਸਾ) ਕੱਟਾ |
| **ਤਰੌਕਾ,** | ਪੁ. ਚਿੱਟਾ |
| **ਤਲ,** | ਪੁ. 1. ਸਤਹ , ਪੱਧਰ ; 2 ਕਪੜੇ ਦੀ ਜ਼ਮੀਨ |
| - ਤਲਹਿ, | ਕ੍ਰਿ. ਵਿ. ਨੀਚੇ , ਤਲੇ , ਥੱਲੇ |
| - ਤਲ ਬੇੜੀ ਲੱਗਣਾ, | ਮੁਹਾ. ਕਿਸੇ ਟਿਕਾਣੇ ਪਹੁੰਚਣਾ, ਢੋਈ ਮਿਲਣਾ |
| - ਤਲਿਓਂ ਭੇਡ ਦਾ ਖੁਰਾ ਅਪਰੋਂ ਬਾਈ ਰੰਗ, | ਅਖੌ. ਜਦੋਂ ਕਿਸੇ ਘਟੀਆ ਚੀਜ਼ ਨੂੰ ਉਪਰੋਂ ਉਪਰੋਂ ਟੀਪ ਟਾਪ ਕਰਕੇ ਸੋਹਣਾ ਬਣਾਇਆ ਜਾਏ ਤਾਂ ਕਹਿੰਦੇ ਹਨ |
| - ਤਲੇ ਝਾੜ, | ਕ੍ਰਿ. ਵਿ. ਸਾਰੇ ਦਾ ਸਾਰਾ ਵਿ. ਬੂਟੇ ਦੇ ਫਲਾਂ ਨੂੰ ਝਾੜ ਕੇ ਥੱਲੇ ਸੁੱਟਣ ਵਾਲਾ |
| - ਤੱਲੇ ਤੱਲੇ, | ਕ੍ਰਿ. ਵਿ. ਥੱਲੇ ਥੱਲੇ |
| - ਤਲੇ ਪਸੀਲੇ ਹੋਣਾ, | ਮੁਹਾ. ਪਾਸੇ ਪਰਤਦਿਆਂ ਰਹਿਣਾ |
| - ਤਲੈ, | ਕ੍ਰਿ. ਵਿ. ਥੱਲੇ ,ਨੀਚੇ, ਹੇਠਾਂ |
| **ਤਲੱਣ,** | ਇ. ਤਲੀ |
| **ਤਲ ਤੋਪ, ਤਲੀ ਤੋਪ, ਤੁਲੀ ਤੋਫ,** | ਇ. ਤਰਥੱਲੀ (ਲਾ ਕ੍ਰਿ. ਆਉਣਾ, ਚੁੱਕਣਾ) |
| **ਤਲਬਾਜ, ਤਲਵਾਜ,** | ਪੁ. 1. ਤਬਲਵਾਜ ਨਾਂ ਦਾ ਭਾਂਡਾ; 2. ਨਗਾਰੇ ਦੀ ਸ਼ਕਲ ਦਾ ਇਕ ਭਾਂਡਾ |
| **ਤਲੀ,** | ਇ. ਤੱਲੀ (ਪੈਰ ਦੀ) |
| - ਤਲੀਆ ਖੇਡਣੀਆਂ, | ਇ. ਇਕ ਖੇਡ ਜੋ ਦੋ ਅਦਮੀ ਇਕ ਵਾਰੀ ਖੇਡ ਸਕਦੇ ਹਨ। ਪਿੜ ਵਿਚ ਖਲੋ ਕੇ ਇਕ ਆਦਮੀ ਦੂਜੇ ਦੀ ਛਾਤੀ ਵਿਚ ਹੱਥ ਦੀ ਤਲੀ ਮਾਰਦਾ ਹੈ ਅਤੇ ਦੂਜਾ ਉਸ ਦੀ ਵੀਣੀ ਨੂੰ ਫੜਨਾ ਚਾਹੁੰਦਾ ਹੈ। ਤਲੀ ਮਾਰ ਕੇ ਹੱਥ ਨਾ ਫੜਨ ਦੇਣਾ ਬਹਾਦਰੀ ਗਿਣੀ ਜਾਂਦੀ ਹੈ। ਜਦੋਂ ਵੀਣੀ ਫੜੀ ਜਾਵੇ ਉਦੋਂ ਵੀਣੀ ਛੁਡਾਉਣੀ ਬਹਾਦਰੀ ਗਿਣੀ ਜਾਂਦੀ ਹੈ ਅਤੇ ਫੜ ਕੇ ਰਖਣ ਵਾਲਾ ਵੀ ਬਹਾਦਰ ਗਿਣਿਆ ਜਾਂਦਾ ਹੈ, ਕਦੇ ਕਦੇ ਵੀਣੀ ਛੁਡਾਉਂਦਿਆਂ ਕੁਸ਼ਤੀ ਵੀ ਹੋ ਜਾਂਦੀ ਹੈ |
| - ਤਲੀਆਂ ਫਾਟਨੀਆਂ, ਤਲੀਆਂ ਫਾਟਣਾ, | ਮੁਹਾ. ਤਲੀਆਂ ਮਲਣੀਆਂ ; "ਤਲੀਆਂ ਫਾਟਾਂ ਹੱਥ ਮਰੋੜਾਂ ਹੋਇ ਹੈਰਾਨ ਨਿਮਾਣੀ" (ਸੈਫ) |
| - ਤਲੀ ਨਾ ਲਗਣੀ ਤਲੀ ਨਾ ਟਿਗਣੀ, | ਮੁਹਾ. 1. ਕਿਸੇ ਕੰਮ ਧੰਧੇ ਇਚ ਪੁਰੀ ਤਰਾਂ ਪੈਰ ਨਾ ਜੰਮਣਾ; 2. ਨਿੱਚਲੇ ਹੋ ਕੇ ਨਾ ਬੈਠਣਾ, ਟਿਕ ਕੇ ਨਾ ਬੈਠਣਾ |
| **ਤਵਾਹੀ,** | ਇ. ਤਬਾਹੀ , ਬਰਬਾਦੀ |
| - ਤਵਾਹੇ ਲਾਹੁਣੇ, | ਮੁਹਾ. ਬਹੁਤ ਜਿਆਦਾ ਮਾਰ ਕੁਟਾਈ ਕਰਨਾ, ਤੋਹੇ ਲਾਹ ਛੱਡਣਾ |
| - ਤਵਾਖ, | ਪੁ. ਤਬਾਖ਼, ਲਕੜੀ ਦੀ (ਪਰਾਤ), ਸਹਿਣਕ |
| - ਮੂੰਹ ਸੜਿਆ ਤਵਾਖੇ ਨਾਂਹ, ਦੇਵਰ ਭਾਬੀ ਆਖੈ ਨਾਂਹ, | ਅਖੌ. ਜਦੋਂ ਮਜਬੂਰ ਕਰਨ ਤੇ ਵੀ ਕੋਈ ਗੱਲ ਨਾ ਮੰਨੇ ਤਾਂ ਕਹਿੰਦੇ ਹਨ |
| ਤਵਾਖੜੀ, | ਇ. ਤਬਾਖੜੀ, ਛੋਟੀ ਪਰਾਤ |
| ਤਵ੍ਹਾੜਾ, | ਪੜ. ਤੁਹਾਡਾ, ਆਪ ਦਾ, ਤੁਸਾਂ ਦਾ |
| ਤੜਨਾ, | ਕ੍ਰਿ. ਅਕ. ਰੁੱਸ ਕੇ ਲੰਮਾ ਪਏ ਰਹਿਣਾ, ਆਕੜ ਜਾਣਾ |
| ਤੜਾਸ ਤੜਾਸ, | ਕ੍ਰਿ. ਵਿ. ਤਾੜ ਤਾੜ |
| ਤਾ, | ਪੁ. ਕਾਹਲਾਪਣ, ਜਲਦੀ |

| | |
|---|---|
| - ਤਾ ਬਾਈ (ਬਾਹੀ) ਦੇਣਾ, | ਮੁਹਾ. ਬਹੁਤ ਕਾਹਲ ਪਾ ਦੇਣੀ ਕ੍ਰਿ. ਸਕ. ਤਾ ਕਰਨਾ |
| ਤਾਈਂ, | ਕ੍ਰਿ. ਵਿ. ਲਈ, ਵਾਸਤੇ |
| ਤਾਹ, | ਇ. ਤਹਿ (ਕਾਗਜ਼ ਜਾਂ ਕਪੜੇ ਦੀ) |
| - ਤਾਹ -ਦਰਜ, | ਵਿ. ਤਹਿਬੰਦ , ਸਰ੍ਬੰਦ |
| ਤਾਂਹ, | ਪੜ. ਤੈਨੂੰ |
| ਤਾਹਈਆ, | ਪੁ. ਇਰਾਦਾ |
| - ਤਾਹਈਆ ਰੱਖਣਾ, | ਮੁਹਾ. ਇਰਾਦਾ ਰਖਣਾ |
| ਤਾਧਾ, | ਪੁ. ਹੌਸਲਾ , ਹੱਲਾਸ਼ੇਰੀ |
| - ਤਾਧਾ ਦੇਣੀ, | ਮੁਹਾ. ਸ਼ਹਿ ਦੇਣੀ |
| ਤਾਪਸ਼, | ਇ. ਤਪਸ਼ |
| ਤਾਰ, | ਪੁ. ਐਤਵਾਰ |
| - ਤਾਰੇਂ, ਤਾਰੈਂ, | ਕ੍ਰਿ. ਵਿ. ਐਤਵਾਰ ਨੂੰ |
| ਤਾਰਾ, | ਪੁ. ਅਕਾਸ਼ ਵਿਚ ਚਮਕਣ ਵਾਲਾ ਸਿਤਾਰਾ, ਨੱਛਤਰ |
| - ਤਾਰੇ ਆਲਾ, | ਇ. ਮਨਹੂਸ, ਨਹਿਸ |
| - ਤਾਰੇ ਚਾੜਨੇ, | ਮੁਹਾ. ਮਾੜੀ ਗੱਲ ਕਰਨੀ, ਭੈੜਾ ਕੰਮ ਕਰਨਾ |
| - ਤਾਰੇ ਤਪਾਣੇ, | ਮੁਹਾ. ਬਹੁਤ ਤੰਗ ਕਰਨਾ, ਬਹੁਤ ਦੁਖੀ ਕਰਨਾ |
| ਤਾਲਵਾਂ, | ਵਿ. 1. ਤਲਵਾਂ, ਹੇਠਲੀ ਥਾਂ; 2. ਤਲਿਆ ਹੋਇਆ, ਤਲਵਾਂ |
| ਤਾਵ, | ਇ. ਤਾਬ, ਚਮਕ , ਆਭਾ |
| ਤਾਵਣਾ, | ਕ੍ਰਿ. ਸਕ. ਤਾਉਣਾ, ਤੱਤਾ ਕਰਨਾ |
| ਤਾਵਣੀ, | ਇ. ਤਾਉਣੀ |
| ਤਾਵਲ, | ਇ. ਉਤਾਵਲ, ਕਾਹਲੀ , ਛੇਤੀ |
| ਤਾਵਲਾ, | ਇ. ਜਲਦੀ, ਕਾਹਲ |
| - ਤਾਵਲੀ ਅਗੇ ਟੋਏ, ਤਾਵਲ ਕਿਕਣ ਹੋਏ, ਤਾਵਲੈ ਅਗੈ ਟੋਏ, ਤਾਵਲ ਕਦੇ ਨਾ ਹੋਏ, | ਅਖੌ. ਜਦੋਂ ਇਹ ਦਸਣਾ ਹੋਵੇ ਕਿ ਕਾਹਲੀ ਕਰਨ ਨਾਲ ਕੰਮ ਵਿਗੜ ਜਾਂਦਾ ਹੈ ਤਾਂ ਕਹਿੰਦੇ ਹਨ |
| ਤਾੜਕਾ, | ਪੁ. 1. ਕੜਾਕਾ, ਸੋਕਾ; 2. ਬਹੁਤ ਤੇਜ਼ ਧੁੱਪ (ਲਾ. ਕ੍ਰਿ. ਲਗਣਾ) |
| - ਤਾੜਕਾ ਲਾਣਾ, | ਕ੍ਰਿ. ਸਕ. ਛੋਲਿਆਂ ਜਾਂ ਛੋਲੀਏ ਦੇ ਕੱਚੇ ਡੱਡੇ ਭੁੰਨਣਾ |
| ਤਿਆਰੀ, | ਇ. ਤਿਆਰ ਹੋਣ ਦੀ ਕਿਰਿਆ ਜਾਂ ਭਾਵ |
| - ਤਿਆਰੀ ਪਹਾੜਨਾ, | ਮੁਹਾ. ਬਲਵਾਨ ਹੋਣਾ, ਸਰੀਰ ਦਾ ਤਗੜਾ ਹੋਣਾ |
| ਤਿਗਾਰੀ, | ਇ. ਟੋਕਰੀ, ਚੰਗੇਰ |
| ਤਿਤਰੀ, | ਇ. ਤਿਤਲੀ |
| ਤਿਤਲ ਮੱਠੀ ਹੋਣੀ, | ਮੁਹਾ. 1. ਗੁੱਸਾ ਠੰਡਾ ਹੋਣਾ; 2. ਸ਼ੈਤਾਨੀ ਤੋਂ ਬਾਜ਼ ਆਉਣਾ |
| ਤਿੰਬਰ, | ਪੁ. ਤੇਜ ਫਲ (ਜਿਸ ਦੇ ਦਾਣਿਆਂ ਦੀ ਚਟਣੀ ਬਣਦੀ ਹੈ) |
| ਤਿਰੱਖ, | ਇ. ਤ੍ਰਿੱਖ, ਛੇਤੀ ਨਾਲ |
| ਤਿਰਖਾ, | ਵਿ. ਕਾਹਲਾ, ਤ੍ਰਿਖਾ |
| ਤਿਰਖੇਰ, | ਇ. ਤ੍ਰਿੱਖ, ਛੇਤੀ , ਕਾਹਲ |
| ਤਿਰਚੌਲੀ, | ਇ. ਤਿਲਚੌਲੀ |
| ਤਿਲ, | ਪੁ. ਇਕ ਪ੍ਰਕਾਰ ਦਾ ਬੂਟਾ ਅਤੇ ਉਸ ਦੇ ਬੀਜ ਜਿਨ੍ਹਾਂ ਵਿਚੋਂ ਮਿੱਠਾ ਤੇਲ ਨਿਕਲਦਾ ਹੈ |
| - ਤਿਲਸ਼ਕਰੀ, | ਇ. ਤਿਲੀ ਤੇ ਗੁੜ ਦੀ ਬਣੀ ਮਠਿਆਈ |
| - ਤਿਲਸ਼ਕਰੀ ਵੰਡਣਾ, | ਮੁਹਾ. ਚੰਗਾ ਵਰਤਣਾ |
| - ਤਿਲ ਛਿੱਦੇ ਧਾਨ, ਸੰਘਣੇ, ਡੱਡ ਤ੍ਰਪ ਕਪਾਹ, ਡੱਮ ਮਾਰ ਰਜਾਈ ਨੀ, ਵਿਚ ਮੱਕੀ ਨੇ ਜਾਹ, | ਅਖੌ. ਜਦੋਂ ਤਿਲ, ਜੌ , ਮੱਕੀ ਦੇ ਬੀਜਣ ਦਾ ਫਾਸਲਾ ਦੱਸਣਾ ਹੋਵੇ ਤਾਂ ਕਹਿੰਦੇ ਹਨ |
| - ਤਿਲਮੇਥਰੇ, | ਪੁ. ਤਿਲ-ਚਾਉਲੀ , ਤਿਲਾਂ ਵਿਚ ਮਥੇਰੇ ਰਲਾ ਕੇ ਬਣੀ ਮਠਿਆਈ; 2. ਹਿੰਦੂ ਸਿੱਖਾਂ ਦੀ ਇਕ ਰਸਮ ਜੋ ਲਾੜੀ ਦੇ ਸਹੁਰੇ ਘਰ ਆਉਣ ਤੇ ਅਦਾ ਕੀਤੀ ਜਾਂਦੀ ਹੈ |
| - ਤਿਲਮੇਥਰੇ ਵੰਡਣੇ, | ਮੁਹਾ. ਸਾਂਝ ਵਾਲਿਆਂ ਜਾ ਸਾਕ ਸਬੰਧੀਆਂ ਚ ਆਪਸ ਵਿਚ ਝਗੜਾ ਹੋਣਾ |
| - ਤਿਲਵਟਣਾ, | ਪੁ. ਉਬਟਣਾ, ਉਹ ਵਟਣਾ ਜਿਸ ਵਿਚ ਹੋਰ ਚੀਜ਼ਾ ਦੇ ਨਾਲ ਤਿਲ ਵੀ ਕੁੱਟੇ ਹੋਏ ਹੋਣ |
| ਤਿਲਛਣਾ, | ਕ੍ਰਿ. ਸਕ. ਛਿੱਲਣਾ |
| ਤਿਲੀ, | ਇ. ਤਿਲਸ਼ਕਰੀ |
| ਤਿਲੀਅਰ, | ਪੁ. ਇਕ ਪੰਛੀ ਜੋ ਫਗਣ ਚੇਤ ਵਿਚ ਕੀੜੇ ਚੁਗ ਕੇ ਖਾਂਦਾ ਹੈ |
| ਤਿਲੀ ਤਲੰਬਾ, | ਪੁ. ਬੱਚਿਆਂ ਦੀ ਇਕ ਖੇਡ ਜਿਸ ਨੂੰ ਮਾਲਵੇ ਵਿਚ ਮਲੂਕੀ ਘੋੜੀ ਕਹਿੰਦੇ ਹਨ |
| ਤੀਂ, | ਅਵ. ਬੀਂ. ਤੋਂ, ਪਾਸੋਂ |
| ਤੀਹਾ, | ਕ੍ਰਿ. ਵਿ. ਤਾਂ ਹੀ, ਇਸੇ ਲਈ |
| ਤੀਜੈ, | ਇ. ਖੇਡ ਵਿਚ ਕ੍ਰਮ ਅਨੁਸਾਰ ਤੀਜੀ ਵਾਰੀ |

ਤੁਆਂਹ, ਕ੍ਰਿ. ਵਿ. ਤੈਨੂੰ
ਤੁਆਹਾਂ, ਪੁ. ਛਿਲ, ਛਿਲਕਾ
ਤੁਸ, ਪੁ. ਤੁਸੀਂ
ਤੁਸਾਂਹ, ਤੁਸਾਹਾਂ, ਕ੍ਰਿ. ਵਿ. ਤੁਸਾਂ ਨੂੰ , ਤੁਹਾਨੂੰ
- ਤੁਸਾਹੜਾ, ਪੜ. ਤੁਸਾਡਾ, ਤੁਸਾਂ ਦਾ , ਤੁਹਾਡਾ
ਤੁਹੜਾ ਮ੍ਹਾੜ, ਤੁਹਾੜਾ ਮਾੜਾ, ਪੁ. ਤੇਰ ਮੇਰ ਪੜ. ਤੁਹਾਡਾ ਤੇ ਮੇਰਾ
ਤੁਹਾੜਾ, ਪੜ. ਤੁਹਾਡਾ
ਤੁਹੀ, ਕ੍ਰਿ. ਵਿ. ਤੁਗੀ
ਤੁਕ, ਇ. ਅਟਕਲ
ਤੁੱਕਲ, ਇ. 1. ਇਕ ਪ੍ਰਕਾਰ ਦਾ ਗੁੱਡਾ, ਪਤੰਗ; 2. ਇਕ ਪ੍ਰਕਾਰ ਦਾ ਪੰਛੀ
ਤੁਕੀ, ਕ੍ਰਿ. ਵਿ. ਤੁਗੀ, ਤੁਹਾਨੂੰ, ਤੈਨੂੰ
ਤੁਖਣਾ, ਤੁਖਨਾ, ਪੁ. ਦੁੱਖ, ਤੌਖਲਾ (ਲਾ. ਕ੍ਰਿ. ਦੇਣਾ)
ਤੁਖਮ, ਪੁ. ਮੂਲ, ਅਸਲਾ
- ਤੁਖ਼ਮ ਚਾਣਾ, ਮੁਹਾ. ਬੀਜ ਨਾਸ ਕਰਨਾ
ਤੁੱਗਸ, ਤੁੰਗਸ, ਪੁ. ਤੁੱਕਸ
ਤੁਗੀ, ਤੁਘੀ, ਕ੍ਰਿ. ਵਿ. ਤੈਨੂੰ
ਤੁੱਥ, ਵਿ. ਮੋਟਾ
- ਤੁੱਥ ਮੁੱਥਾ, ਵਿ. ਬਹੁਤ ਮੋਟਾ
ਤੁੱਧ, ਪੜ. ਤੂੰ
ਤੁਧਾਂ, ਪੜ. ਤੈਨੂੰ , ਤੂੰ ਹੀ, ਤੈਂ ਹੀ
ਤੁੱਧਾਂ, ਤੁੱਧਾਂਹ, ਕ੍ਰਿ. ਵਿ. ਤੁਆਂਹ, ਤੈਨੂੰ
ਤੁੱਧੇ, ਤੁੱਧੈ ਪੜ. ਤੂੰ ਹੀ
ਤੁਫਾਂ, ਪੁ. ਤੁਫਾਨ
- ਤੁਫਾਂ ਤੁਫਾਂ ਕਰਨਾ, ਤੁਫੂੰ ਤੁਫੂੰ ਕਰਨਾ, ਮੁਹਾ. ਧੁੜਕੂ ਲੱਗਣਾ, ਡਰ ਜਾਣਾ, ਸਹਿਮ ਜਾਣਾ
ਤੁਫ਼ਾਨ, ਪੁ. 1. ਜ਼ੋਰ ਦੀ ਹਨੇਰੀ; 2. ਝੂਠ
ਤੁਫ਼ਾਨ ਤੋਲਣਾ, ਮੁਹਾ. ਗੰਦੀ ਗਾਲ੍ਹ ਕਢਣਾ
ਤੁੰਬਣਾ, ਕ੍ਰਿ. ਸਕ. ਸੂਈ ਆਦਿ ਨੋਕਦਾਰ ਚੀਜ਼ ਚੋਭਣਾ
ਤੁਸ੍ਹੀਂ, ਪੜ. ਤੂੰ ਵੀ
ਤੁਹਿਊਂ, ਇ. ਜਵਾਰ ਦਾ ਮਿੱਠੀ ਰਸ ਵਾਲਾ ਟਾਂਡਾ
ਤੁਲਸਣਾ, ਕ੍ਰਿ. ਅਕ. ਤਿਲਕਣਾ
ਤੁਲਸੁੰ ਤੁਲਸੁੰ ਕਰਨਾ, ਮੁਹਾ. ਤੜਫੂੰ ਤੜਫੂੰ ਕਰਨਾ
ਤੂ ਪੜ. ਤੂੰ
- ਤੂ ਆਈ ਮਹਿੰਡੇ ਚਾ ਮੈ ਬੈਠੀ ਕੰਡ ਵਲਾ, ਅਖੌ. ਜਦੋਂ ਕੋਈ ਘਰ ਆਏ ਮਹਿਮਾਨ ਵਲ ਧਿਆਨ ਨਾ ਦੇਵੇ ਤਾਂ ਕਹਿੰਦੇ ਹਨ
- ਤੂ ਸੱਟੀ ਰੋਹੇ ਨਾਲ ਮੈ ਚੁੱਕੀ ਛੋਏ ਨਾਲ, ਅਖੌ. ਜਦੋਂ ਕੋਈ ਘੜੀ ਮੁੜੀ ਕਿਸੇ ਤੋਂ ਮੰਗਣ ਤੇ ਝਿੱਥਾ ਪੈ ਕੇ ਕੋਈ ਚੀਜ਼ ਗੁੱਸੇ ਨਾਲ ਵਗਾਹ ਮਾਰੇ ਅਤੇ ਦੂਸਰਾ ਚੁੱਕ ਕੇ ਚਲਦਾ ਬਣੇ ਤਾਂ ਕਹਿੰਦੇ ਹਨ
- ਤੂੰ ਕੋਰ ਤੇ ਮੈ ਕੋਰ, ਅਖੌ. ਤੂੰ ਕੌਣ ਤੇ ਮੈਂ ਕੌਣ ਜਦੋਂ ਕੋਈ ਵਿਅਕਤੀ ਆਪਣਾ ਕੰਮ ਪੂਰਾ ਹੋਣ ਤੇ ਕਰਨ ਵਾਲੇ ਦਾ ਅਹਿਸਾਨ ਭੁੱਲ ਜਾਏ ਤਾਂ ਕਹਿੰਦੇ ਹਨ
ਤੂੰ, ਅਵ ਤੋਂ, ਤੇ
ਤੂਆ, ਪੁ. ਪਤੀਲੇ ਜਾਂ ਹਾਂਡੀ ਨੂੰ ਕਾਲੇ ਹੋਣ ਤੋਂ ਬਚਾਉਣ ਲਈ ਕੀਤਾ ਗਿਆ ਲੇਪ
ਤੂੰਹੈ, ਕ੍ਰਿ. ਵਿ. ਤੂੰ ਹੀ
ਤੂਤ ਭੀਤੀ, ਇ. ਉਹ ਗੱਲ ਜਿਸ ਤੋਂ ਕੋਈ ਭੜਕ ਉੱਠੇ , ਲੂਤੀ
ਤੇਤਰੀਆਂ, ਤ੍ਰੇਤੀਆਂ ਵਿ. ਤੇਤੀਆਂ, ਤੇਤੀਵਾਂ
ਤੇਲਾ, ਪੁ. ਤਿਲੀਅਰ, ਇਕ ਪੰਖੇਰੂ ਜੋ ਫਸਲ ਨੂੰ ਮਕੜੀ, ਟਿੱਡੀਆਂ ਅਤੇ ਕੀੜੀਆਂ ਤੋਂ ਬਚਾਉਂਦਾ ਹੈ
ਤੈ, ਅਵ. ਤੋਂ, ਕੋਲੋਂ
ਤੈਸ, ਇ. ਤੈਸ਼, ਗਰਮੀ, ਗੁੱਸਾ
- ਤੈਸ਼ ਚੜ੍ਹਨੀ, ਮੁਹਾ. ਗੁੱਸਾ ਚੜ੍ਹ ਜਾਣਾ
ਤੈਸ਼ੀ, ਵਿ. ਗੁਸੈਲ , ਗੁੱਸੇਬਾਜ਼, ਕ੍ਰੋਧੀ
ਤੈਂਡੜਾ ਪੁ. ਤੈਂਢਾ, ਤੇਰਾ
ਤੈਂਢ ਮੈਂਢ, ਇ. ਤੇਰ ਮੇਰ
ਤੈਂਢਾ, ਪੜ. ਤੇਰਾ
ਤੈਂਥ, ਪੁ. ਮਸੰਦ
ਤੋਹ, ਪੁ. ਤੋਹਾ, ਜੌਂ ਜਾ ਧਾਨ ਦੀ ਛਿੱਲ ਇ. ਬੁਰੀ ਲਾਹਨਤ
- ਤੋਹ ਲਾਹਨਤ ਦੇਣੀ, ਮੁਹਾ. ਬੁਰੀ ਤਰਾਂ ਝਾੜਨਾ ਤੇ ਮੇਹਣੇ ਦੇਣਾ
ਤੋਹਬੀ, ਪੁ. ਧੋਬੀ
ਤੋਤਕੜੀ, ਇ. ਜ਼ਬਾਨ , ਜੀਭ
ਤੋਤੇ ਨਕੀ, ਵਿ. ਜਿਸ ਦੀ ਨੱਕ ਤੋਤੇ ਦੀ ਚੁੰਝ ਵਰਗੀ ਹੋਵੇ
ਤੋਤੱਈਆ, ਪੁ. ਤੋਤਾ
ਤੋਂਫ ਤੋਂਫ ਕਰਨੀ, ਮੁਹਾ. ਘਬਰਾ ਜਾਣਾ

ਤੋਬਰਾ, ਪੁ. ਘੋੜੇ ਨੂੰ ਖੁਰਾਕ ਖੁਆਉਣ ਲਈ ਮੂੰਹ ਤੇ ਚੜ੍ਹਾਇਆ ਥੈਲਾ
- ਤੋਬਰਾ ਚਾੜਨਾ, ਕ੍ਰਿ. ਸਕ. ਘੋੜੇ ਨੂੰ ਖੁਰਾਕ ਖੁਆਉਣ ਲਈ ਮੂੰਹ ਤੇ ਥੈਲਾ ਚਾੜ੍ਹਨਾ, ਜਿਸ ਵਿਚ ਮੂੰਹ ਪਾ ਕੇ ਉਹ ਖਾਂਦਾ ਰਹਿੰਦਾ ਹੈ ਮੁਹਾ. ਬੋਲਣੋਂ ਰੋਕਣਾ
- ਤੋਬਾਂ, ਤੋਮਾ, ਪੁ. ਤੂੰਬਾ, ਤੂੰਮਾ , ਕੌੜਾ ਫਲ ਜੋ ਛੋਟੀ ਅਧਵਾਣੀ ਦੀ ਤਰਾਂ ਹੁੰਦਾ ਹੈ
- ਤੋੜੇ ਨਾ, ਵਿ. ਤੋੜ ਦਾ
ਤੌਜੀ, ਪੁ. ਮਾਲੀਆ , ਮੁਆਮਲਾ
ਤੌਰਾ, ਪੁ. ਤੌਰ , ਰੋਹਬ, ਦਬਦਬਾ
- ਤੌਰਾ ਜਮਾਣਾ, ਮੁਹਾ. ਕਿਸੇ ਤੇ ਰੋਹਬ ਪਾਉਣਾ

# ਥ

ਥਹੁ, ਪੁ. ਥਾਂ
ਥਹੁ ਥਿੱਤਾ, ਪੁ. ਥਹੁ ਪਤਾ, ਥੁਹ ਟਿਕਾਣਾ
- ਥਹੁ ਮੁਕਾਮ, ਪੁ. 1. ਇਤਬਾਰ; 2. ਪੱਕਾ ਠਿਕਾਣਾ
- ਥਹੁ ਮੁਕਾਮ ਨਾ ਹੋਣਾ, ਮੁਹਾ. ਪੱਕਾ ਪਤਾ -ਸੱਤਾ ਨਾ ਹੋਣਾ
- ਥਹੁ ਮੁਕਾਮ ਮਾਰਿਆ ਜਾਣਾ, ਮੁਹਾ. ਹੋਸ਼ ਮਾਰੀ ਜਾਣੀ
ਥਕੱਣਾ, ਕ੍ਰਿ. ਅਕ. ਕੰਮ ਕਰਦੇ ਸਰੀਰ ਦਾ ਹੋਰ ਕੰਮ ਕਰਨ ਲਈ ਅਸਮਰੱਥ ਹੋਣਾ
- ਥਕ ਟੁਟੀ ਕੈ, ਕ੍ਰਿ. ਵਿ. ਬਹੁਤ ਜ਼ਿਆਦਾ ਥਕ ਕੇ
- ਥਕਿਉਂ, ਪੁ. ਥਕਾਉ, ਥਕੇਵਾਂ
- ਥੱਕੀ ਤੁੱਟੀ ਗੱਛਣਾ, ਮੁਹਾ. ਥੱਕ ਟੁੱਟ ਜਾਣਾ
- ਥੱਕੀ ਲਹਿਣਾ, ਮੁਹਾ. ਥੱਕ ਲਹਿਣਾ, ਬਹੁਤ ਜ਼ਿਆਦਾ ਥਕ ਜਾਣਾ
ਥਣ, ਪੁ. ਇ. ਰਿਸਤਰੀਆਂ ਜਾਂ ਮਾਦਾ ਪਸ਼ੂਆਂ ਦਾ ਉਹ ਅੰਗ ਜਿਸ ਵਿਚੋਂ ਦੁੱਧ ਨਿਕਲਦਾ ਹੈ
- ਥਣ ਠਿਲ੍ਹਣਾ, ਮੁਹਾ. ਥਣ ਸੁੱਜ ਜਾਣਾ, ਥਣ ਵਿਚੋਂ ਆਪਣੇ ਆਪ ਦੁੱਧ ਵੱਗ ਪੈਣ ਦੀ ਬੀਮਾਰੀ ਲਗ ਜਾਣਾ
- ਥਣ ਤੁਟ, ਥਣ ਤਰੁੱਟ, ਵਿ. ਦੁੱਧੋਂ ਛੇਤੀ ਛੁਡਾਇਆ ਹੋਇਆ (ਬੱਚਾ)
ਥਥਲਾ, ਵਿ. ਥੱਥਾ, ਹਕਲਾ
- ਥਥ ਮਾਰਨਾ, ਮੁਹਾ. ਥਥਲਾਉਣਾ,ਯਭਲੀਆਂ ਮਾਰਨੀਆਂ
ਥੱਥਾ, ਪੁ. ਪੰਜਾਬੀ ਵਰਣਮਾਲਾ ਦਾ ਬਾਈਵਾਂ ਅੱਖਰ
- ਥੱਥਾ ਮੰਮਾ ਕਰਨਾ, ਮੁਹਾ. ਲਲੋਪਥੇ ਕਰਨਾ , ਟਾਲ ਮਟੋਲ ਕਰਨਾ
ਥਪੋਸਣਾ, ਕ੍ਰਿ. ਸਕ. ਥਾਪੜਨਾ
ਥੱਬਾ, ਪੁ. ਪੂਰੇ ਮੁੱਠ ਵਿਚ ਭਰਿਆ ਰੁੱਗ
- ਥੱਬਾ ਚੁਕਣਾ, ਕ੍ਰਿ. ਸਕ. ਘਾਹ ਦਾ ਰੁੱਗ ਚੁਕਣਾ
- ਥੱਬਾ ਮਾਰਨਾ, ਮੁਹਾ. ਪੱਕੀ ਤਰਾਂ ਨਿਸਲ ਕੇ ਬੈਠ ਜਾਣਾ
ਥਬੋਕਣਾ, ਕ੍ਰਿ. ਸਕ. ਥਪੋਕਣਾ, ਥਾਪੜਨਾ
ਥਰ ਕੰਬਣੀ, ਥਰ ਕੰਮਣੀ, ਇ. ਕੰਬਣੀ (ਲਾ . ਕ੍ਰਿ. ਲਗਣੀ)
- ਥਰ ਕੰਬਣੀ ਲਗਣੀ, ਕ੍ਰਿ. ਅਕ. ਠੰਢ ਲੱਗ ਕੇ ਕੰਬਣੀ ਛਿੜ ਜਾਣੀ
ਥੱਲਣਾ, ਕ੍ਰਿ. ਸਕ. ਉਥੱਲਣਾ, ਉਲਟਾਉਣਾ
ਥੱਲਵਾਂ, ਵਿ. ਤਲਵਾਂ, ਹੇਠਲਾ
ਥਲੜਾ, ਵਿ. ਤੱਲੇ ਵਾਲਾ, ਹੇਠਲਾ
ਥਲ੍ਹਾ, ਪੁ. 1. ਥੜਾ; 2. ਚੌਪੜ ਮਾਰ ਕੇ ਬੈਠਣ ਦਾ ਭਾਵ
- ਥਲਾ ਮਾਰ ਰਖਣਾ, ਮੁਹਾ. ਜਮ ਕੇ ਬੈਠਣਾ
- ਥਲ੍ਹੀ, ਇ. ਥੜ੍ਹੀ
ਥੜਾ, ਪੁ. ਖੋਤੇ ਦੀ ਕਾਠੀ
- ਥੜਾ ਪੁਲਾਣਾ, ਪੁ. ਟੁਟਿਆ ਥੜ੍ਹਾ ਤੇ ਕਾਠੀ
- ਥੜਾ ਪੁਲਾਣਾ ਪਾਣਾ, ਮੁਹਾ. ਆਪਣੇ ਸਿਰ ਮੁਸੀਬਤ ਪਾ ਲੈਣੀ
ਥੜੋਬਾ, ਪੁ. ਥੋਬਾ
ਥਾਂਸ, ਇ. ਟੱਟੀ , ਪਖਾਨਾ
- ਥਾਸਾਂ ਲਾਣੀਆਂ, ਕ੍ਰਿ. ਸਕ. ਟੱਟੀਆਂ ਫਿਰਨੀਆਂ ਤੇ ਫੋਸੀਆਂ ਲਾ ਦੇਣੀਆਂ
ਥਾਹਰ, ਇ. ਠਾਹਰ, ਟਿਕਾਣਾ
ਥਾਪੀ, ਇ. ਪਾਥੀ
ਥਾਵਣਾ, ਪੁ. ਥਾਂ, ਟਿਕਾਣਾ
ਥਿਆ, ਅਵ. ਹੈ
ਥਿਗੜੀ, ਇ. ਥਿਗਲੀ , ਟਾਕੀ , ਲੀਰ
ਥਿੰਧਾਰਨਾ, ਥਿੰਧਆਰਨਾ, ਕ੍ਰਿ. ਸਕ. ਥਿੰਧਾ ਕਰਨਾ, ਚਿਕਨਾ ਕਰਨਾ
ਥਿਰਮਾ, ਪੁ. ਚਿੱਟੇ ਕਪੜੇ ਦੀ ਉਹ ਫੁਲਕਾਰੀ ਜਿਸ

ਦੇ ਉਤੇ ਰੰਗਦਾਰ ਰੇਸ਼ਮ ਨਾਲ ਵਿਰਲੀਆਂ ਵਿਰਲੀਆਂ ਬੂਟੀਆਂ ਜਾਂ ਚਾਰਖਾਨੇ ਕੱਢੇ ਹੋਣ

ਥੀਂ, ਅਵ. ਤੋਂ, ਕੋਲੋਂ

ਥੀਣਾ, ਕ੍ਰਿ. ਅਕ. ਹੋਣਾ

ਥੁਸੜ, ਵਿ. ਥੋਥਾ

- ਥੁਸੜ ਮੁਸੱਟ, ਵਿ. ਪੁ. ਮੋਟਾ ਤੇ ਥੋਥਾ ਵਿਅਕਤੀ

ਥੁਹ ਕੜਿੱਲੇ, ਥੁਹ ਥੜਿੱਲੇ, ਪੁ. ਥੂਹ ਥੋਕੜੇ, ਬੱਚਿਆਂ ਦੀ ਇਕ ਖੇਡ ਹੈ ਜਿਸ ਵਿਚ ਬੱਚੇ ਦੌੜ ਕੇ ਕੰਧ ਨੂੰ ਛੋਂਹਦੇ ਹਨ ਅਤੇ ਉਸ ਉੱਤੇ ਥੁੱਕਦੇ ਹਨ ਅਤੇ ਬੋਲਦੇ ਹਨ, ਥੁਹ ਕੜਿੱਲੇ ਬਾਰਾਂ ਬਿੱਲੇ, ਥੂਹ ਥੜਿੱਲੇ ਬਾਹੀ ਆਈ ਆਂ-ਗੰਗਾ ਜੀ ਨਹਾਈ ਆਈ ਆਂ

ਥੁੱਕ, ਪੁ. ਮੂੰਹ ਦਾ ਲੇਸਦਾਰ ਪਾਣੀ

- ਥੁੱਕ ਸੱਟੀ ਕੇ ਆਵਣਾ, ਥੁੱਕ ਸੱਟੀ ਕੇ ਜਾਣਾ, ਕਰਕੇ ਆਉਣਾ ਮੁਹਾ. ਬਹੁਤ ਛੇਤੀ ਪਰਤਣ ਦਾ ਇਕਰਾਰ ਕਰਕੇ ਆਉਣਾ

- ਥੁੱਕ ਕੇ ਚੱਟੀ ਆਉਣਾ, ਥੁੱਕ ਚੱਟੀ ਕੇ ਜਾਣਾ, ਮੁਹਾ. ਆਪਣੀ ਗੱਲ ਤੋਂ ਮੁਕਰ ਜਾਣਾ

ਥੁੰਨ, ਪੁ. ਮੂੰਹ , ਬੂਥਾ

ਥੁੰਨੀ, ਇ. ਬਥੁਨੀ , ਬੂਥੀ

- ਥੁੰਨ ਸਟੀ ਕੇ ਬਹਿਣਾ, ਮੁਹਾ. ਮੂੰਹ ਸੁਟ ਕੇ ਪੂਰੀ ਤਰ੍ਹਾਂ ਆਰਾਮ ਕਰਨਾ

- ਥੁੰਨ ਮਾਰਨਾ, ਮੁਹਾ. ਹਰ ਚੀਜ਼ ਵਿਚ ਮੂੰਹ ਮਾਰਨਾ

- ਥੁੰਨੀਆਂ ਲਮਕਾਣੀਆਂ, ਮੁਹਾ. ਬੂਥਾ ਲਮਕਾਉਣਾ, ਮੂੰਹ ਨੀਵਾਂ ਕਰ ਕੇ ਰੋਣਾ

- ਭੈੜੀ ਥੁੰਨੀ, ਇ. ਭੈੜੀ ਬੂਥੀ

ਥੁਮ, ਇ. ਇਕ ਪ੍ਰਕਾਰ ਦੀ ਝਾੜੀ ਇਸ ਦੇ ਛੋਟੇ ਕਾਲੇ ਫਲ ਆਮ ਤੌਰ ਤੇ ਬਕਰੀਆਂ ਖਾਂਦੀਆ ਹਨ, ਫਾਮਪਲੀ

ਥੁਲਣਾ, ਕ੍ਰਿ. ਸਕ.ਜ਼ੋਰ ਲਾ ਕੇ ਪਾਸਾ ਪਰਤਣਾ

ਥੂਹ, ਇ. ਥੁੱਕ

- ਥੂਹ ਕਰੀ ਕੈ ਆਖਣਾ, ਮੁਹਾ. ਲਾਹਨਤ ਪਾਉਣੀ

- ਥੂਹ ਕਰੀ ਕੈ ਸੁਟਣਾ, ਮੁਹਾ. ਨਫ਼ਰਤ ਕਰਨੀ

ਥੂਮ, ਪੁ. ਥੋਮ, ਲੱਸਣ

ਥੋਹ, ਇ. ਥੂਹ ਪੁ. ਖੋਤਿਆਂ ਤੇ ਖਚਰਾਂ ਤੇ ਮਾਲ ਢੋਣ ਦਾ ਕੰਮ

- ਥੋਹਕੜੇ ਕਰਨਾ, ਥੋਹਕੜੇ ਬਾਹਣਾ, ਮੁਹਾ. ਥੂਹ ਥੋਕੜੇ ਪਾਉਣਾ: ਲਾਹਨਤ ਪਾਉਣਾ

- ਥੋਹ ਕਿੜੱਲੇ, ਪੁ. ਥੂਹ ਥੋਕੜੇ

- ਥੋਹ ਥਾਕੜੇ ਪਾਹਣੇ, ਥੋਹ ਥੋਕੜੇ ਬਾਹਣੇ, ਮੁਹਾ. ਥੂਹ ਥੋਕੜੇ ਕਰਨਾ, ਬੇਇਜ਼ਤੀ ਕਰਨਾ

- ਥੋਹੀ, ਵਿ. ਪੁ. ਖੋਤੇ ਲੱਦ

ਥੋਹਣਾ, ਪੁ. ਲੋਹਣੀ, ਨੇਹੀ, ਫੁੰਮਣਾ

ਥੋਹਰ, ਇ. ਕੰਡਿਆਲਾ ਬੂਟਾ

- ਛਿੱਤਰ ਥੋਹਰ, ਤ੍ਰੂਪੜ ਥੋਹਰ, ਇ. ਇਕ ਪ੍ਰਕਾਰ ਦੀ ਥੋਹਰ ਜਿਸ ਦੇ ਪੱਤੇ ਬਹੁਤ ਚੌੜੇ ਅਤੇ ਮੋਟੇ ਹੁੰਦੇ ਹਨ

ਥੋਹੜਾ, ਵਿ. ਥੋੜਾ

- ਥੋਹੜਾ ਥੜਿਕੜਾ (ਥੜਿੱਕਾ), ਕ੍ਰਿ. ਵਿ. ਥੋੜਾ ਜਿਹਾ

- ਥੋਹੜਾ ਮੁਚ ਕ੍ਰਿ. ਵਿ. ਥੋੜਾ ਜਿਹਾ

ਥੋਰ, ਪੁ. ਛੋਟਾ ਮੋਟਾ ਵਪਾਰ

- ਥੋਰੀ, ਵਿ. ਵਪਾਰ ਕਰਨ ਵਾਲਾ, ਵਪਾਰੀ

- ਥੋਰੀਆਂ ਦੇ ਘਰੀ ਬੋਰੀਆਂ, ਅਖੌ. ਜਦੋ ਇਹ ਦਸਣਾ ਹੋਵੇ ਕਿ ਵਪਾਰੀਆਂ ਦੇ ਘਰ ਕਿਸੇ ਚੀਜ਼ ਦਾ ਘਾਟਾ ਨਹੀ ਹੁੰਦਾ ਤਾਂ ਕਹਿੰਦੇ ਹਨ

- ਥੋਰੀਆਂ ਨੂੰ ਬੈਤਰਾਂ ਦਾ ਕੀ ਘਾਟਾ, ਅਖੌ. ਜਦੋ ਇਹ ਦੱਸਣਾ ਹੋਵੇ ਕਿ ਵਪਾਰੀਆਂ ਦੇ ਘਰ ਕਿਸੇ ਚੀਜ਼ ਦਾ ਘਾਟਾ ਨਹੀ ਹੁੰਦਾ ਤਾਂ ਕਹਿੰਦੇ ਹਨ

# ਦ

ਦਸਾਲਣਾ, ਕ੍ਰਿ. ਸਕ. ਦੱਸਣਾ

ਦੱਸੀ, ਇ. 1. ਦਹਿਲਾ (ਤਾਸ਼ ਦਾ ਪੱਤਾ); 2. ਕਪੜੇ ਦੇ ਸਿਰੇ ਦੇ ਉਹ ਧਾਗੇ ਜੋ ਉਣੇ ਨਾ ਜਾਣ ਕਾਰਨ ਕੱਟੇ ਜਾਣ

- ਦੱਸੀਆਂ ਤੀਕ ਬੁਣਨਾ, ਮੁਹਾ. ਪੂਰਾ ਪੂਰਾ ਤਾਣ ਲਾਉਣਾ

ਦਹਿੰਸਰ, ਇ. ਦਹਿਸ਼ਤ ਵਿ. ਪੁ. ਭੱਦਾ ਤੇ ਭੈੜਾ ਮਨੁੱਖ

ਦਹੇ, ਕ੍ਰਿ. ਵਿ. ਦਿਹੋਂ, ਕੱਲ੍ਹ, ਭਲਕੇ

| | |
|---|---|
| ਦੱਖਣਾ, | ਕ੍ਰਿ. ਸਕ. ਤੱਕਣਾ, ਦੇਖਣਾ ਇ. ਦੱਛਣਾ |
| ਦਗਲਾਰੇ ਲਾਣੇ, ਦਗੜਾਏ ਲਾਣੇ, | ਮੁਹਾ. ਦਗੜ ਦਗੜ ਕਰਨਾ |
| ਦੱਜੀ, | ਇ. ਪੋਣਾ (ਰੋਟੀਆਂ ਦਾ) |
| ਦੱਥਾ, | ਪੁ. ਵੱਢੀ ਹੋਈ ਫਸਲ ਦਾ ਰੁੱਗ |
| - ਦੱਥੇ ਲਾਣੇ, | ਕ੍ਰਿ. ਸਕ. ਫਸਲ ਦੀਆਂ ਥਹੀਆਂ ਲਾਉਣੀਆਂ |
| ਦੱਦ, | ਇ. ਦੁਬੱਧਾ |
| ਦੰਦਕਣ, | ਇ. ਦੰਦਣ, ਗਸ਼ (ਲਾ.ਕ੍ਰਿ. ਪੈਣੀ, ਪੈ ਜਾਣੀ) |
| ਦੰਦਕੀਹੜ, | ਇ. ਦੰਦੀੜ, ਦੰਦਣ |
| - ਦੰਦਕੀੜ ਵਟਣੀ, | ਮੁਹਾ. ਚੁੱਪ ਰਹਿਣਾ, ਮੂੰਹੋਂ ਨਾ ਬੋਲਣਾ, ਦੰਦੀੜ ਵਟਣੀ |
| ਦੰਦਖੇੜ, | ਇ. ਹਾਸਾ, ਠੱਠਾ |
| - ਦੰਦਖੇੜ ਲਾਣੀ, | ਮੁਹਾ. ਦੰਦ ਕਢਣੇ, ਹਾਸਾ ਠੱਠਾ ਕਰਨਾ |
| ਦੱਦਰ, | ਪੁ. ਦੱਦ , ਧੱਦਰ |
| - ਦੱਦਰ ਬੂਟੀ, | ਇ. ਦੱਦ (ਧੱਦਰ) ਬੂਟੀ ਜੋ ਧੱਦਰ ਲਈ ਗੁਣਕਾਰੀ ਮੰਨੀ ਜਾਂਦੀ ਹੈ |
| ਦੰਦ, | ਪੁ. ਮੁਨਖਾਂ ਅਤੇ ਜਾਨਵਰਾਂ ਦੇ ਮੂਹਾਂ ਵਿਚੋਂ ਨਿਕਲੇ ਸਖ਼ਤ ਤੇ ਚਿੱਟੇ ਹੱਡੀ ਦੇ ਟੁਕੜੇ |
| - ਦੰਦਆਹਣ, ਦੰਦਿਆ ਵੱਟ, | ਇ. ਦੰਦੀਆਂ ਨਿਕਲਣ ਦੀ ਉਮਰ |
| - ਦੰਦਬੋੜਾ, | ਵਿ. ਜਿਸ ਦੇ ਮੂੰਹ ਵਿਚ ਦੰਦ ਨਾ ਹੋਣ |
| - ਦੰਦਰਾ, | ਪੁ. ਕਿਸੇ ਨੂੰ ਬੁਰਾ ਕਹਿਣ ਦਾ ਭਾਵ, ਦੰਦਾ |
| - ਦੰਦਿਆਟ, ਦੰਦਿਆਵਠ | ਇ. ਦੰਦੀਆਂ ਨਿਕਲਣ ਦੀ ਅਵਸਥਾ |
| - ਦੰਦੋ ਦੰਦ, | ਕ੍ਰਿ. ਵਿ. ਨੱਕੋ ਨੱਕ, ਕੰਢਿਆ ਤੀਕ |
| ਦੰਦੀ, | ਇ. 1. ਉਚੀ ਢੱਕੀ ਦਾ ਤਿੱਖਾ ਕੁੰਢਾ; 2. ਰੇਤ ਦਾ ਟਿੱਬਾ, 3. ਛੋਟਾ ਦੰਦ |
| - ਦੰਦੇ ਆ ਲਗਣਾ, | ਮੁਹਾ. 1. ਬੁੱਢਾ ਹੋ ਜਾਣਾ; 2. ਮੁੱਕਣ ਜਾਂ ਖਤਮ ਹੋਣ ਤੇ ਆਉਣਾ |
| ਦੱਦੇ, | ਪੁ. ਮੱਖਣ ਤੇ ਘਿਓ ਦੀ ਸਾੜ ਵਾਲੀ ਮੈਲ ਵਿਚ ਮਿੱਠਾ ਪਾ ਕੇ ਪਕਾਈਆਂ ਰੋਟੀਆਂ ਉਹ ਖੱਟੀਆਂ ਮਿੱਠੀਆਂ ਹੁੰਦੀਆਂ ਹਨ |
| - ਦੱਦੇ ਪਕਾਣੇ, | ਕ੍ਰਿ. ਸਕ. ਖੱਟੀਆਂ ਮਿੱਠੀਆਂ ਰੋਟੀਆਂ ਪਕਾਉਣੀਆਂ |
| ਦੱਧ, | ਇ. ਦੁਵਿਧਾ |
| - ਦੱਧ ਕੱਢਣੀ, | ਮੁਹਾ. ਹੱਦ ਕਰ ਦੇਣੀ, ਕਮਾਲ ਕਰ ਦੇਣਾ |
| - ਦੱਧ ਨਿਕਲਣੀ, ਦੱਧ ਨਿਕੜਨੀ, | ਮੁਹਾ. ਕਮਾਲ ਹੋ ਜਾਣੀ, ਹੱਦ ਹੋ ਜਾਣੀ |

| | |
|---|---|
| ਦੱਬ, | ਇ. ਉਹ ਜ਼ਮੀਨ ਜੋ ਮੀਂਹ ਦੀ ਗਿੱਲ ਨੂੰ ਸਾਂਭ ਕੇ ਰਖੇ |
| ਦੱਬ, | ਇ. 1. ਘੁੱਟਣ ਦਾ ਕੰਮ; 2. ਸਖ਼ਤੀ; 3. ਦਬਾ |
| - ਦਬਕਾਰ, | ਇ. ਦਬਕਾ, ਧਮਕੀ |
| - ਦਬਣਾ ਦੜਕਣਾ, | ਕ੍ਰਿ. ਸਕ. ਝਿੜਕਣਾ, ਗੁੱਸੇ ਹੋਣਾ |
| - ਦੱਬੀ ਚਲ ਨਿਹਾਲਿਆ, ਘਰ ਕੋਈ ਨਹੀਉਂ | ਅਖੌ. ਜਦੋਂ ਕੋਈ ਕਿਸੇ ਦੀ ਅਗਿਆਨਿਤਾ ਕਾਰਨ ਨਜਾਇਜ਼ ਲਾਭ ਲੈ ਰਿਹਾ ਹੋਵੇ ਤਾਂ ਕਹਿੰਦੇ ਹਨ |
| - ਦੱਬੀ ਦੜੁੱਕੀ ਕੇ, | ਕ੍ਰਿ. ਵਿ. ਦੱਬ ਘੁਟ ਕੇ ; 2. ਦੱਬ ਦੜਿਕੇ ਨਾਲ |
| ਦਬੀੜ, | ਇ. ਕੰਮ ਦੀ ਮਾਰੋ ਮਾਰ (ਲਾ.ਕ੍ਰਿ. ਹੋਣੀ, ਪੈਣੀ) |
| ਦਬੇੜ, | ਇ. ਪਹਾੜੀ ਮੋਟੀ ਘੁੱਗੀ |
| ਦਬੋਦਈਂ, ਦਬੋਦੇਂਹ, ਦੱਬੋਦੇਹੀਂ, | ਕ੍ਰਿ. ਵਿ. ਦਬਾ ਦਬ , ਲਗਾਤਾਰ |
| ਦਮ, | ਪੁ. ਸਾਹ , ਸੁਆਸ |
| - ਦਮ ਸਾਹੀ,(ਦਮਕਸ਼ੀ) | ਇ. ਦਮਾ |
| - ਦਮੋ ਦੱਮ, | ਕ੍ਰਿ. ਵਿ. ਫੌਰਨ, ਝਟਪਟ |
| ਦੰਮ, | ਪੁ. ਧਨ -ਦੌਲਤ |
| - ਦੰਮ ਲੱਗਣ ਸ਼ਾਹਾਂ ਦੇ, ਸੁੱਖੇ ਨੀ ਸਰਾਂ, | ਅਖੌ. ਜਦੋਂ ਖ਼ਰਚ ਤਾਂ ਕਿਸੇ ਹੋਰ ਦਾ ਹੋਵੇ ਪਰ ਨਾਮਣਾ ਕੋਈ ਖੱਟ ਰਿਹਾ ਹੋਵੇ ਤਾਂ ਕਿਹਾ ਜਾਂਦਾ ਹੈ |
| ਦਰਕ, | ਇ. ਮਾਰ |
| ਦਰਕੰਨੂ, ਦਰਕਾਹਨੂੰ, | ਪੁ. ਧਰਘੇਨੂੰ, ਧਰੇਕ ਦਾ ਫਲ |
| ਦਰਖਤੇ, | ਪੁ. ਦਰਖ਼ਤ, ਬ੍ਰਿਛ |
| ਦਰਘੇਨੂੰ, | ਪੁ. ਧਰਘੇਨੂੰ, ਧਰੇਕ ਦਾ ਫਲ |
| ਦਰਜ, | ਇ. ਵਿੱਥ, ਤ੍ਰੇੜ |
| ਦਰੱਡ, | ਇ. ਖੱਡ |
| ਦਰੱਫੜ, | ਇ. ਮੋਟਾ ਮੋਟਾ ਪੀਸਿਆ ਹੋਇਆ |
| - ਦਰਫੜ ਕਰਨਾ, | ਮੁਹਾ. ਦਾਦੜ ਕਰਨਾ, ਮੋਟਾ ਮੋਟਾ ਰਗੜਨਾ, ਦੁਫਾੜ ਕਰਨਾ |
| ਦਰਮਾਂਦ, | ਵਿ. 1. ਆਜਜ਼, ਮਸਕੀਨ; 2. ਲਿੱਸਾ, ਕਮਜ਼ੋਰ |
| ਦਰਵੱਟਣ , ਦਰਵੱਟਣੀ, | ਇ. ਦਲੀਜ਼, ਸਰਦਲ |
| ਦਰੱੜ, | ਪੁ. ਮੋਟਾ ਪੀਠਿਆ ਹੋਇਆ ਅਨਾਜ ਜਾਂ ਦਵਾਈ |

ਦਰੱੜਨਾ, ਕ੍ਰਿ. ਸਕ. 1. ਕਿਸੇ ਚੀਜ਼ ਨੂੰ ਲਤਾੜਨਾ; 2. ਮੋਟਾ ਮੋਟਾ ਪੀਹਣਾ

ਦਰ੍ਹਾਲਣਾ, ਕ੍ਰਿ. ਸਕ. ਚੱਕੀ ਚੋਂ ਆਟਾ ਕੱਢਣਾ

ਦਰੁਬੜੀ, ਇ. 1. (ਪਹਾੜੀ ਬੋਲੀ ਵਿਚ) ਦੁੱਧ ਘਿਉ ਦੀ ਮੇਲ ਵਾਲੀ ਗੋਜੀ (ਖੁਰਾਕ); 2. ਮਾਰ ਕੁੱਟ

- ਦਰੁਬੜੀ ਦੇਣੀ, ਮੁਹਾ. ਮਾਰ ਕੁੱਟ ਕਰਨੀ

ਦਰੁੱਬੜਨਾ, ਕ੍ਰਿ. ਸਕ. ਮਾਰਨਾ, ਕੁੱਟਣਾ

ਦਰੂਸ, ਪੁ. ਜ਼ਿਲਾ ਹਜ਼ਾਰਾ ਵਿਚ ਇਕ ਕਿਸਮ ਦੀ ਝਾੜੀ ਇਸ ਦੇ ਪੱਤਿਆਂ ਨੂੰ ਗਰਮ ਕਰਕੇ ਗਠੀਏ ਦੇ ਮਰੀਜ਼ਾਂ ਦੇ ਜੋੜਾਂ ਤੇ ਬੰਨਿਆ ਜਾਂਦਾ ਹੈ

ਦਰੂਮਣੀ, ਪੁ. ਇਕ ਤਰ੍ਹਾਂ ਦਾ ਪੌਦਾ ਜਿਸ ਦੀਆਂ ਚਿਕਾਂ, ਟੋਕਰੀਆਂ ਆਦਿ ਬਣਦੀਆਂ ਹਨ

ਦਰੇਕ, ਇ. ਧਰੇਕ

ਦਰੇਜ਼ਤ, ਪੁ. ਕੱਸ, ਉਧੜਿਆ ਹੋਇਆ ਕਪੜਾ

ਦਰ੍ਹੇੜਨਾ, ਕ੍ਰਿ. ਸਕ. ਉਧੇੜਨਾ

- ਦਰ੍ਹੇੜਾ ਦਰ੍ਹੜੀ, ਇ. ਉਧੇੜਾ ਉਧੇੜੀ

ਦਰੇ ਇ. ਰੋਅਬ ਦਾਬ, ਸ਼ਾਨ

ਦਰੋਖਾ, ਪੁ. ਦੀਵਾ ਆਦਿ ਰਖਣ ਲਈ ਕੰਧ ਵਿਚ ਅੱਗੇ ਨੂੰ ਵਧਾ ਕੇ ਬਣੀ ਹੋਈ ਥਾਂ, ਦਵਾਖਾ

ਦਰੋਪੜ, ਇ. ਪਰੌਂਠਾ, ਦੁੱਪੜ

ਦਰੋਬ ਪੁ. ਇਕ ਲੰਮੀ ਕੰਡਿਆਲੀ ਝਾੜੀ ਜਿਹੜੀ ਜ਼ਿਲਾ ਹਜਾਰਾ ਦੇ ਇਲਾਕੇ ਵਿਚ ਮਿਲਦੀ ਹੈ

ਦਲੱਗਣਾ, ਕ੍ਰਿ. ਸਕ. ਮੋਟੇ ਮੋਟੇ ਤੋਪੇ ਭਰਨਾ, ਨਗੰਦਣਾ

ਦਲੰਗਾ, ਪੁ. ਡੰਗਾ, ਤੋਪਾ, ਮੋਟਾ ਮੋਟਾ ਤੋਪਾ

- ਦਲੰਗੇ ਲਾਣੇ, ਮੁਹਾ. ਡੰਗੇ ਭਰਨਾ, ਮੋਟੇ ਮੋਟੇ ਤੋਪੇ ਭਰਨਾ

ਦੱਲਗੀ, ਇ. ਦੱਲਪੁਣਾ, ਦੱਲੇ ਦਾ ਪੇਸ਼ਾ ਜਾਂ ਕੰਮ

ਦਲਾਂਗ, ਇ. ਦੁਲਾਂਘ, ਉਲਾਂਘ

ਦਲਾਵਾ, ਪੁ. ਵੰਡਾ

ਦਵ੍ਹੱਕ, ਪੁ. ਦੁਰਮਟ

- ਦਵ੍ਹੱਕ ਕਰੀ ਢਹਿਣਾ, ਮੁਹਾ. ਧੜੱਮ ਕਰਕੇ ਡਿੱਗਣਾ

ਦਵਾਫੀ, ਇ. ਵੱਟੇ ਦਾ ਸਾਕ

ਦਵਾਲਾ, ਪੁ. ਦੁਸਾਂਗਾ

ਦਵਾਵਠੀ, ਇ. ਦਵਾਠੀ, ਵੱਟੇ ਦਾ ਸਾਕ, ਕੁੜੀ ਲੈਣੀ ਤੇ ਦੇਣੀ

- ਦਵਾਵਠੀ ਨਾ ਸਾਕ, ਪੁ. ਵੱਟੇ ਦਾ ਸਾਕ, ਦਵਾਠੀ ਦਾ ਸਾਕ

ਦੜਫਲ, ਦੜਵਲ ਵਿ. ਅੱਧ-ਪੱਚਧ ਦਲਿਆ ਹੋਇਆ, ਦਾਦੜ

ਦੜਬੜਾ, ਪੁ. ਗਿੱਲੀ ਸੁੱਕੀ ਰਲੀ ਮਿਲੀ ਖੁਰਾਕ

ਦੜਿਹੱਕ, ਪੁ. ਦਾਹੜਕ, ਦਾੜੂ

ਦੜੂੰਨਾ, ਪੁ. ਦੜੋਨਾ, ਦਾੜੂ, ਕੱਚਾ- ਖੱਟਾ ਅਨਾਰ

ਦਾਏਂ, ਕ੍ਰਿ. ਵਿ. ਹੋਰ, ਸਗੋਂ ਹੋਰ

ਦਾਹ, ਪੁ. ਦਸ, ਅੱਠ ਤੇ ਦੋ ਦਸ ਦੀ ਗਿਣਤੀ (10)

ਦਾਹੜਕ, ਇ. ਦਾੜੂ, ਦੜਿਹਕ

ਦਾਖੁ ਦਾਣਾ, ਪੁ. ਸੋਗੀ

- ਦਾਖੁ ਦਾਣਾ ਦੇਣਾ, ਦਾਕੂ ਦਾਣਾ ਦੇਣਾ ਮੁਹਾ. ਮਾਰਨਾ, ਕੁਟਣਾ, ਮਜ਼ਾਂ ਚਖਾਉਣਾ

ਦਾਣਾ, ਪੁ. ਅਨਾਜ, ਅੰਨ

- ਦਾਣਾ ਪਾਣੀ ਸੰਭਣਾ, ਮੁਹਾ. ਮੌਤ ਆ ਜਾਣਾ, ਮਰ ਜਾਣਾ

- ਦਾਣੇ ਤੇ ਆਵਣਾ, ਮੁਹਾ. ਕੁਕੜੀਆਂ ਆਦਿ ਦਾ ਮਾਲਕ ਦਾ ਸੁਟਿਆ ਦਾਣਾ ਚੁਗਣ ਲਈ ਇਕੱਠਾ ਹੋਣਾ

ਦਾਤਰੀ, ਇ. ਦਾਤੀ

- ਦਾਤੀਆਂ ਵਿਜਾਹ ਰੀਝੀ ਤੂੰ ਕਿਉਂ ਸੰਭੀ, ਅਖੌ. ਜਦੋਂ ਇਹ ਦਸੱਣਾ ਹੋਵੇ ਕਿ ਹੋਛੇ ਵਿਅਕਤੀ ਨੂੰ ਐਵੇਂ ਹੀ ਗੁਮਾਨ ਨਹੀ ਕਰਨਾ ਚਾਹੀਦਾ ਤਾਂ ਕਹਿੰਦੇ ਹਨ

ਦਾਤਰੀ ਪੈਣਾ, ਮੁਹਾ. ਵਾਢੀ ਸ਼ੁਰੂ ਹੋਣਾ

ਦਾਤਾ, ਵਿ. ਦਾਤ ਦੇਣ ਵਾਲਾ, ਦਾਨੀ

- ਦਾਤਾ ਕਾਲ ਪਰਖੀਏ ਧੰਨ ਫੱਗਣ ਮਾਹ, ਜਾਰ ਤਦੋਂ ਵੀ ਪਰਖੀਏ ਜਾਂ ਧਨ ਪੱਲੇ ਨਾਂਹ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਦਾਨੀ ਦੀ ਪਰਖ ਕਾਲ ਵੇਲੇ ਹੁੰਦੀ ਹੈ ਤਾਂ ਕਹਿੰਦੇ ਹਨ

ਦਾਦਨੀ, ਕ੍ਰਿ. ਵਿ. ਐਲਾਨੀਆ, ਸਭਦੇ ਸਾਹਮਣੇ

ਦਾਰ, ਅਵ, ਪਾਸਾ, ਤਰਫ

ਦਾਰੀ ਇ. 1. ਚਾਕਰੀ, ਸੇਵਾ; 2. ਮਿੰਨਤ

ਦਾਰੂੰ, ਕ੍ਰਿ. ਵਿ. ਦਾਰੋਂ, ਵਲੋਂ ਪੁ. ਦਵਾਈ, ਦਾਰੁ, "ਇਕ ਦੂਜੇ ਦਾ ਮੂੰਹ ਸਿਰ ਚੁੰਮਣ ਕਰਨ ਗਮਾਂ ਦਾ ਦਾਰੂੰ" (ਸੈਫ)

- ਦਾਰੂੰ ਕਰਨਾ, ਮੁਹਾ. ਸਿੱਧਾ ਕਰਨਾ, ਠੀਕ ਕਰਨਾ, ਮਾਰਨਾ ਕੁੱਟਣਾ

- ਦਾਰੂੰ ਦਰਮਲ, ਪੁ. ਦਾਰੂ ਦਰਮਲ, ਦਵਾ ਦਾਰੂ

ਦਾਰੋਂ, ਕ੍ਰਿ. ਵਿ. ਵੱਲੋਂ, ਪਾਸੋਂ ਪਾਸਿਉਂ

ਦਾਲ, ਵਿ. ਦਲੇ ਹੋਏ ਛੋਲੇ, ਮੂੰਗੀ, ਮਾਂਹ ਆਦਿ

| | |
|---|---|
| - ਦਾਲ ਦਪਾਲ, | ਇ. ਦਾਲ ਆਦਿ |
| - ਦਾਲ ਦੁੱਗ, | ਵਿ. ਬਹੁਤੀ ਦਾਲ ਖਾਣ ਵਾਲਾ |
| - ਦਾਲੀ ਤੇ ਅੱਛੀ ਜਾਣਾ, | ਮੁਹਾ. ਹਾਲਤ ਪਤਲੀ ਹੋ ਜਾਣਾ |
| ਦਾਲ ਚਾਵਲ, | ਪੁ. ਇਕ ਪ੍ਰਕਾਰ ਦੀ ਫੁਲਕਾਰੀ ਜਿਸ ਦਾ ਕਪੜਾ ਲਾਲ ਅਤੇ ਉਪਰ ਚਿੱਟੇ ਤੇ ਪੀਲੇ ਰੰਗ ਦੇ ਰੇਸ਼ਮ ਦੀ ਕਢਾਈ ਹੁੰਦੀ ਹੈ |
| ਦਾਵਣ, | ਇ. ਦਾਉਣ |
| ਦਾਵਣੀ, | ਇ. ਦਾਉਣੀ; 2. ਮੱਥੇ ਉੱਤੇ ਪਾਉਣ ਵਾਲਾ ਇਸਤਰੀਆਂ ਦਾ ਇਕ ਗਹਿਣਾ |
| - ਦਾਵਣੀ ਟਿੱਕਾ ਲਾਣਾ, | ਮੁਹਾ. ਮੱਥੇ ਟਿੱਕਾ ਤੇ ਦਾਵਣੀ ਲਾਉਣੀ |
| ਦਾੜਿਉਂ, | ਇ. ਦਾੜੂ , ਦਾਹੜਕ |
| ਦਾੜੂ, | ਪੁ. ਖੱਟਾ ਅਨਾਰ |
| ਦਿੱਸ, ਦਿੱਸ ਪਿੱਸ, | ਇ. ਦਿੱਖ, ਦੱਖ |
| ਦਿੱਸੋਂ, ਦਿੱਸੋਂ ਪਿੱਸੋਂ, | ਕ੍ਰਿ. ਵਿ. ਦੇਖਣ ਚਾਖਣ ਤੋਂ |
| ਦਿਹਾਂ, | ਪੁ. ਦਿਨ |
| - ਦਿਹਾਂ ਦਿਹਾਂ, | ਕ੍ਰਿ. ਵਿ. ਦਿਨੋ ਦਿਨੇ |
| ਦਿਹਾਰੀ, | ਇ. ਦੁਵਾਠੀ, ਵੱਟੇ ਦਾ ਸਾਕ |
| ਦਿਹਾੜ, | ਪੁ. ਦਿਨ , ਦਿਹਾੜਾ |
| - ਦਿਹਾੜ ਭੰਨਣਾ, | ਮੁਹਾ. ਦਿਨ ਜ਼ਾਇਆ ਕਰਨਾ, ਦਿਹਾੜੀ ਅਜ਼ਾਈਂ ਗੁਆ ਦੇਣਾ |
| - ਦਿਹਾੜੈ, | ਪੁ. ਦਿਨ |
| ਦਿਹੁੰ, | ਪੁ. ਦਿਨ |
| - ਦਿਹੁੰ ਡੁਬਕੀਆਂ ਜਾਣਾ, ਦਿਹੁ ਡੁਬਣਾ,(ਲਥੱਣਾ) | ਮੁਹਾ. ਦਿਨ ਲੱਥ ਜਾਣਾ, ਦਿਨ ਬੀਤ ਜਾਣਾ, ਸ਼ਾਮ ਹੋ ਜਾਣੀ |
| - ਦਿਹੁੰ ਲਹੇ ਤੈ ਬਾਜਰਾ ਗਹੇ | ਅਖੌ. ਜਦੋਂ ਕਿਸੇ ਕੰਮ ਦਾ ਕੀਤਾ ਜਾਣਾ ਕਿਸੇ ਹੋਰ ਕੰਮ ਦੇ ਪਹਿਲਾ ਹੋ ਜਾਣ ਤੇ ਨਿਰਭਰ ਹੋਵੇ ਤਾਂ ਕਹਿੰਦੇ ਹਨ |
| - ਦਿਹੁੰ ਲੱਥਾ, | ਕ੍ਰਿ. ਵਿ. ਦਿਨ ਡੁੱਬ ਜਾਣ ਤੇ |
| - ਦਿਹੁੰ ਲੱਥੇ ਧੁੱਪ ਚੜ੍ਹੀ ਜਾਣਿਉਂ ਕਲੁ ਵੀ ਝੜੀ, | ਅਖੌ. ਜਦੋ ਇਹ ਦੱਸਣਾ ਹੋਵੇ ਕਿ ਦਿਨ ਛਿਪਣ ਤੇ ਧੁੱਪ ਦਾ ਲਿਸ਼ਕਾਰਾ ਪੈਣਾ ਅਗਲੇ ਦਿਨ ਮੀਂਹ ਪੈਣ ਦੀ ਨਿਸ਼ਾਨੀ ਹੁੰਦੀ ਹੈ ਤਾਂ ਕਹਿੰਦੇ ਹਨ |
| ਦਿਕ, | ਇ. 1. ਤੰਗੀ, ਔਖਿਆਈ; 2. ਖਈ ਰੋਬ, ਤਪਦਿਕ |
| - ਛਾਤੀ ਦਿਕ ਹੋ ਜਾਣਾ, | ਮੁਹਾ. ਛਾਤੀ ਡਿਕ ਹੋਣਾ, ਛਾਤੀ ਤੇ ਭਾਰ ਮਹਿਸੂਸ ਹੋਣਾ |
| - ਦਿੱਕੀ, | ਇ. ਦਿੱਕ ਕਰਨ ਦਾ ਭਾਵ (ਲਾ .ਕ੍ਰਿ. ਕਰਨੀ) |
| ਦਿੱਦੇ, | ਇ. ਮਾਂ ਜਾਂ ਭੈਣ |
| - ਦਿੱਦੇ ਨੀਆਂ ਮੰਨੀਆਂ ਯਾਦ ਆਣਾ, | ਅਖੌ. ਜਦੋਂ ਇਹ ਦਸਣਾ ਹੋਵੇ ਕਿ ਮਾਂ ਪਿਆਰ ਨਾਲ ਖਵਾਉਂਦੀ ਹੈ ਤਾਂ ਕਹਿੰਦੇ ਹਨ |
| ਦਿਬਾ, | ਪੁ. ਗਾਰੇ ਦਾ ਤੋਦਾ |
| - ਦਿਬਾਲਾਣਾ, | ਕ੍ਰਿ. ਸਕ. ਗਾਰਾ ਕੰਧ ਨਾਲ ਲਾਉਣਾ |
| ਦਿਨ, | ਪੁ. ਮਨ , ਚਿੱਤ |
| - ਦਿਲ ਪਸ਼ੋਰੀ ਕਰਨਾ, | ਮੁਹਾ. ਖਾ ਪੀ ਕੇ ਖੁਸ਼ ਹੋਣਾ |
| - ਦਿਲੇ ਆਂ ਸੱਟ ਛੋੜਨਾ, | ਮੁਹਾ. ਦਿਲ ਛੱਡ ਦੇਣਾ, ਹੌਸਲਾਂ ਹਾਰ ਜਾਣਾ |
| - ਦਿਲੇ ਆਲਾ, | ਵਿ. ਦਿਲ ਵਾਲਾ, ਹੌਸਲੇ ਵਾਲਾ, ਜਿਗਰੇ ਵਾਲਾ |
| ਦਿੱਲਾ, | ਪੁ. ਘੜਾ |
| ਦਿੜ੍ਹਕ, | ਇ. ਨਸਪਾਲ |
| ਦੀਂਹ, | ਪੁ. ਦਿਹੁੰ, ਦਿਨ |
| ਦੀਹਣੀ, | ਇ. ਚੀੜ੍ਹ ਦੀ ਥ੍ਹਿੰਦੀ ਲੱਕੜ |
| ਦੀਵੜੀ, | ਇ. ਦਵਾਖੀ |
| ਦੀਵਾ, | ਪੁ. ਮਿੱਟੀ ਦਾ ਨੋਕਦਾਰ ਮੂੰਹ ਵਾਲਾ ਛੋਟਾ ਚਿਉਂਗੜਾ ਜਿਸ ਵਿਚ ਤੇਲ ਅਤੇ ਬੱਤੀ ਪਾ ਕੇ ਬੱਤੀ ਦਾ ਸਿਰਾ ਚਾਨਣ ਕਰਨ ਲਈ ਬਾਲਦੇ ਹਨ |
| - ਦੀਵਾ ਮਣਸਾਉਣਾ, | ਮੁਹਾ. ਕਿਸੇ ਦੇ ਨਾਂ ਤੇ ਦਾਨ ਪੁੰਨ ਕਰਨਾ ਜਾਂ ਕਰਵਾਉਣਾ |
| - ਦੀਵੈ ਤਲੈ ਅੰਧੇਰਾ, | ਅਖੌ. ਜਦੋਂ ਕੋਈ ਜ਼ਿਮੇਵਾਰ ਆਦਮੀ ਹੀ ਬੇਈਮਾਨ ਅਤੇ ਬੁਰੀ ਨੀਅਤ ਵਾਲਾ ਨਿਕਲ ਆਵੇ ਤਾਂ ਕਹਿੰਦੇ ਹਨ |
| ਦੁਆਂਗ | ਪੁ. ਦੋ ਦਾ ਅੰਕ |
| ਦੁਆਠੀ | ਇ. ਦਵਾਠੀ, ਵੱਟੇ ਦਾ ਸਾਕ |
| - ਦੁਆਠੀ ਨਾ ਪੁੱਤਰ, | ਪੁ. ਵੱਟੇ ਦੀ ਜ਼ਨਾਨੀ ਦਾ ਪੁੱਤਰ |
| ਦੁਸ਼ਤਿਆਲਾ, ਦੋਸਤਿਆਲਾ, | ਪੁ. ਦੋਸਤਿਆਲਾ, ਦਸੋਤੰਮਾ, ਦੋਸਤੀ |
| ਦੁਸਤਿੰਮਾ, ਦੋਸਤਿੰਮਾ, | ਪੁ. ਦੋਸਤੰਮਾ, ਦੋਸਤੀ, ਯਾਰੀ |
| ਦੁੱਸਿਆ, | ਪੁ. ਦੁੱਸਾ , ਤਾਣੇ ਵਿਚ ਦੋ ਸੌ ਤੰਦਾਂ ਵਾਲਾ ਖੱਡੀ ਦਾ ਬਣਿਆ ਕਪੜਾ |
| ਦੁਹਤਰਾ, | ਪੁ. ਦੋਹਤਰਾ |
| - ਦੁਹਤਵਾਣ, | ਪੁ. ਦੋਹਤਵਾਣ , ਧੀ ਜਾਂ ਨਨਾਣ ਦੀ ਔਲਾਦ |
| ਦੁਹਾਈ ਪੱਟੀ, | ਇ. ਹਾਲ ਦੁਹਾਈ (ਲਾ.ਕ੍ਰਿ. ਪਾਣੀ.ਪੈਣੀ) |
| ਦਕੜੇ, | ਪੁ. ਦੁਕੜ, ਤਬਲਾ, ਜੋੜੀ, (ਆਮ ਤੌਰ ਤੇ ਬਹੁਵਚਨ ਵਿਚ ਵਰਤਿਆ ਜਾਂਦਾ ਹੈ) |

ਦੁਗੜ, ਪੁ. ਖਿਲਾਰਾ

- ਉਘੜ ਦੁਗੜ, ਪੁ. ਚੀਜ਼ਾਂ ਦੇ ਖਿਲਰੇ ਹੋਏ ਹੋਣ ਦਾ ਭਾਵ, ਖਿਲਾਰਾ

ਦੁਗਾੜਾ, ਇ. ਬੰਦੂਕ

- ਦੁਗਾੜਾ ਲਗਣਾ, ਮੁਹਾ. ਬੰਦੂਕ ਦੀ ਗੋਲੀ ਲਗਣੀ

- ਦੁਜਾਈ, ਇ. ਦੁਜੈਗੀ , ਵਖਰਾਪਣ, ਦ੍ਵੈਤ

ਦੁਬਰ, ਪੁ. ਗੁੱਸਾ, ਕ੍ਰੋਧ

- ਦੁਬਰ ਕਢਣਾ, ਮੁਹਾ. ਗੁੱਸਾ ਕਢਣਾ

ਦੁੱਧ, ਪੁ. ਚਿੱਟੇ ਰੰਗ ਦਾ ਤਰਲ ਪਦਾਰਥ ਜਿਹੜਾ ਮਾਦਾ ਦੇ ਥਣਾਂ ਵਿਚੋਂ ਨਿਕਲਦਾ ਹੈ

- ਦੁੱਧ ਪਿਲਾਣਾ, ਮੁਹਾ. ਲੜਕੀ ਦਾ ਰਿਸ਼ਤਾ ਕਰਨਾ

- ਦੁੱਧ ਪੀਣਾ, ਮੁਹਾ. ਰਿਸ਼ਤਾ ਕਬੂਲ ਕਰਨਾ

- ਦੁੱਧ ਭੱਤਲ, ਇ. ਦੁੱਧਕਲ, ਦੁਧਲ, ਇਕ ਪ੍ਰਕਾਰ ਦੀ ਬੂਟੀ ਜਿਸ ਦੇ ਪੱਤੇ ਤੋੜਨ ਤੇ ਵਿਚੋਂ ਦੁੱਧ ਸਿੰਮਦਾ ਹੈ

- ਦੁਧਲ, ਵਿ. ਦੁੱਧ ਦੇਣ ਵਾਲੀ ਮੱਝ (ਗਾਂ)

- ਦੁਧਵਾਤਾ, ਵਿ. ਦੁੱਧ ਪੀਦਾਂ(ਅੰਞਾਣਾ)

ਦੁਧਾਰਨਾ, ਪੁ. ਹਾਰਾ (ਜਿਸ ਵਿਚ ਦੁੱਧ ਗਰਮ ਕੀਤਾ ਜਾਂਦਾ ਹੈ ) , ਭੜੋਲੀ

ਦੁੰਬਾ, ਦੁੰਬੀ, ਪੁ. 1. ਦੁੰਬ (ਜਵਾਰ ਦੀ ਛੱਲੀ), ਸਿੱਟਾ; 2. ਭੇਡੂ, ਭੇਡ; 3. ਛੋਟੀ ਪੂਛ

- ਦੁੰਬੀ'ਚ ਦਾਣਾ ਪਾਈ ਜਾਣੂੰ, ਮੁਹਾ. ਕੀੜੀ ਨੂੰ ਖੰਭ ਲਗਣੇ

ਦੁਰਾਡਲਾ, ਵਿ. ਦੁਰਾਡਾ, ਦੂਰ ਦਾ

ਦੁਰੀ, ਇ. ਪਾਸੇ ਦੀ ਖੇਡ ਵਿਚ, ਦੋ ਦਾਣੇ , ਦੁੱਕੀ

ਦੁਵਾਰੀ, ਇ. ਵੱਟੇ ਦਾ ਸਾਕ

ਦੁੜੰਗਾ, ਪੁ. ਛਾਲ , ਛੜੱਪਾ

- ਦੁੜੰਗਾ ਮਾਰਨਾ, ਮੁਹਾ. ਉਛਲ ਕੇ ਜ਼ੋਰ ਨਾਲ ਦੌੜਨਾ

ਦੇਸੜੀ, ਪੁ. ਦੇਸੀ ਤਮਾਖੂ

ਦੇਂਹ, ਪੁ. ਦਿਹੁੰ, ਦਿਨ

ਦੇਹ ਦਵੱਕ, ਕ੍ਰਿ. ਵਿ. ਦਬਾਦਬ , ਛੇਤੀ ਛੇਤੀ

ਦੇਹ ਦੜੱਲਾ, ਕ੍ਰਿ. ਵਿ. ਦੇਹ ਦਵੱਕ , ਛੇਤੀ ਛੇਤੀ

ਦੇਗ ਬਰਾ, ਪੁ. ਵੱਡੀ ਸਾਰੀ ਦੇਗ

ਦੇਜਕਾ, ਪੁ. ਦੇਗਚਾ

- ਦੇਜਕਿਆ ਦਾ ਵੇਲਾ, ਪੁ. ਢਲਦੀ ਦੁਪਿਹਰ ਪਿਛੋਂ ਉਹ ਵੇਲਾ ਜਦੋਂ ਤੀਵੀਆਂ ਦਾਲ -ਭਾਜੀ ਚਾੜ੍ਹਦੀਆਂ ਹਨ

ਦੇਰ, ਪੁ. ਦੇਵਰ

ਦੈਨ, ਪੁ. ਦੇਣ , ਕਰਜ਼ਾ(ਲਾ,ਕ੍ਰਿ. ਚਾੜ੍ਹਨਾ)

ਦੋ ਪੁ. ਇਕ ਅਤੇ ਇਕ , ਇਕ ਤੇ ਤਿੰਨ ਦੇ ਵਿਚਕਾਰ ਦੀ ਗਿਣਤੀ

- ਦੋ ਹੱਥ ਪੱਗੜੀ ਤੇ ਡੇਢ ਹੱਥ ਤੁਰਾ, ਅਖੌ. ਜਦੋ ਆਮਦਨੀ ਨਾਲੋਂ ਖ਼ਰਚ ਜ਼ਿਆਦਾ ਹੋਵੇ ਤਾਂ ਕਹਿੰਦੇ ਹਨ

- ਦੋ ਹਾਜੇ ਮੋਨਣ, ਅਖੌ. ਉਹ ਮੁੰਡਣ ਸੰਸਕਾਰ ਜਿਸ ਤੇ ਲੜਕੇ ਦਾ ਪਿਤਾ ਵੀ ਨਵੇਂ ਵਿਆਹ ਵਾਂਗ ਘੋੜੀ ਤੇ ਚੜ੍ਹਦਾ ਹੈ ਅਤੇ ਉਸ ਦੀ ਮਾਂ ਵੀ ਡੋਲੀ ਵਿਚ ਪੈਂਦੀ ਹੈ

- ਦੋ ਪਈਆਂ ਵਿੱਸਰ ਗਈਆਂ, ਯਾਰਾਂ ਨੀਆ ਰੱਦ ਬਲਾਈਂ, ਅਖੌ. ਜਦੋਂ ਕਿਸੇ ਉਤੇ ਮਾਰ ਕੁਟਾਈ ਦਾ ਕੋਈ ਅਸਰ ਨਾ ਹੋਵੇ ਤਾਂ ਕਹਿੰਦੇ ਹਨ

- ਦੋ ਬੇੜੀਆ ਪੱਤਣ, ਪੁ. ਉਹ ਪਤੱਣ ਜਿਥੋਂ ਬੇੜੀ ਉਤੇ ਸਵਾਰ ਹੋ ਕੇ ਲੋਕ ਇਕ ਵਾਰੀ ਬੇਲੇ ਵਿਚ ਉਤੱਰ ਕੇ ਅਤੇ ਫਿਰ ਅੱਗੇ ਜਾ ਕੇ ਦੂਜੀ ਵਾਰ ਬੇੜੀ ਵਿਚ ਸਵਾਰ ਹੋ ਕੇ ਦਰਿਆਉਂ ਪਾਰ ਹੋਣ, ਇਹ ਅਵਸਥਾ ਸਿਆਲ ਵਿਚ ਹੁੰਦੀ ਹੈ

ਦੋਸਤੰਮਾ, ਦੋਸਤਿੰਮਾ, ਦੋਸਤਿਆਲਾ, ਪੁ. ਦੋਸਤੀ, ਯਾਰੀ

ਦੋਸਲੰਗਾ, ਪੁ. ਦੋਸਾਂਗਾਂ

ਦੋਸਾਂਗਾ, ਪੁ. ਦੁਸਾਂਘਾ

ਦੋਧਣ ਦਾਹੀਂ, ਇ. ਬੱਚਿਆਂ ਦੀ ਗੇਂਦ ਨਾਲ ਖੇਡਣ ਵਾਲੀ ਇਕ ਖੇਡ ਜਿਸ ਵਿਚ ਬੱਚੇ ਗੇਂਦ ਨੂੰ ਉਤਾਂਹ ਉਛਾਲ ਕੇ ਬੋਚਦੇ ਹਨ ਅਤੇ ਇਕ ਦੂਜੇ ਨੂੰ ਗੇਂਦ ਮਾਰਦੇ ਹਨ

ਦੋਧਾ ਤੁੱਕਾ, ਪੁ. ਕੱਚੇ ਦਾਣਿਆਂ ਵਾਲੀ ਛੱਲੀ ਦਾ ਤੁੱਕਾ

ਦੋਧੀਆਂ, ਇ. (ਬ.ਵ.) ਕੱਚੀ ਮੱਕੀ ਦੀਆਂ ਛਲੀਆਂ

- ਦੋਧੀਆਂ ਖਾਣਾ, ਕ੍ਰਿ. ਸਕ. ਮੱਕੀ ਦੀਆਂ ਛੱਲੀਆਂ ਨੂੰ ਉਬਾਲ ਕੇ ਖਾਣਾ

ਦੌਪੜ, ਇ. ਦੋ ਤਹਿਆਂ ਜਾਂ ਦੋ ਪੇੜਿਆਂ ਨੂੰ ਜੋੜ ਕੇ ਬਣਾਈ ਰੋਟੀ , ਪਰੌਂਠਾ

ਦੋਲਾਂਘ, ਇ. ਉਲਾਂਘ

ਦੌੜ ਤਪਾਸ, ਇ. ਦੌੜ ਧੁਪ , ਭੱਜ - ਨੱਠ

# ਧ

**ਧਊ,** ਪੁ. ਕਬੱਡੀ ਦੀ ਤਰਾਂ ਦੀ ਇਕ ਖੇਡ
**ਧਕ ਧੁੱਨਾ,** ਵਿ. ਮਧਰਾ ਤੇ ਮੋਟਾ
**ਧਕਲਾ,** ਪੁ. ਪੁਰਾਣਾ ਰੂੰ, ਲੋਗੜ
**ਧੱਕੜ,** ਵਿ. ਪੁ. ਜ਼ੋਰ ਨਾਲ ਕੰਮ ਕਰਨ ਜਾਂ ਕਰਾਉਣ ਵਾਲਾ, ਜ਼ੋਰਾਵਰ
- ਧੱਕੜਸ਼ਾਹੀ, ਇ. ਧੱਕੇ ਸ਼ਾਹੀ

**ਧੰਖ,** ਇ. ਨਿੱਕੀ ਜੂੰ, ਧੱਖ
**ਧੰਗਾੜਾ,** ਪੁ. ਮੋਢਾ, ਕੰਧਾ
- ਧੰਗਾੜੇ ਨੀ ਅੰਮਾਂ ਚੜ੍ਹ ਬਹੁ ਕੰਧਾੜੇ, ਅਖੌ. ਜਦੋਂ ਕੋਈ ਬਿਨਾਂ ਹੱਕ ਜਾਂ ਅਧਿਕਾਰ ਦੇ ਮਲੋ ਮੱਲੀ ਕਿਸੇ ਤੇ ਡਿਗੇ ਤਾਂ ਕਹਿੰਦੇ ਹਨ

**ਧੱਜੀ,** ਇ. 1. ਰਾਜਾਂ ਦਾ ਇਕ ਸੰਦ ਜੋ ਲੱਕੜ ਦੀ ਇਕ ਲੰਮੀ ਸਾਰੀ ਫੱਟੀ ਦਾ ਬਣਿਆ ਹੁੰਦਾ ਹੈ; 2. ਫੱਟੀ ਹੋਈ ਲੀਰ
- ਧੱਜੀਆਂ ਉਡਾਣੀਆਂ, ਮੁਹਾ. ਬਹੁਤ ਮਾਰਨਾ

**ਧੱਤੇਰੀ,** ਇ. ਧਾਰ, ਧਤੀਰੀ
- ਧੱਤੇਰੀਆਂ ਬਹਿਣੀਆਂ, ਮੁਹਾ. ਖੂਨ ਦੀਆਂ ਧਾਰਾਂ ਵਗਣੀਆਂ

**ਧੱਥ,** ਇ. ਆਢਾ, ਬਖੇੜਾ, ਝਗੜਾ
- ਧੱਥਲਾਈ ਬਹਿਣਾ, ਮੁਹਾ. ਆਢਾ ਲਾ ਬਹਿਣਾ, ਝਗੜਾ ਕਰਨਾ

**ਧੰਦੇਲ,** ਪੁ. ਇ. ਧਨੇਲ , ਧਨੀਆਂ
**ਧਨੱਤਰ,** ਪੁ. ਧਨੰਤਰ, ਧਨਵਾਨ, ਮਾਲਦਾਰ
**ਧਨਾਈ,** ਪੁ. ਮੂਰਖ, ਬੇਵਕੂਫ
**ਧੰਨੀ, ਧੰਨੀ ਘੇਪ, ਧੰਨੀ ਘੇਬ,** ਇ. ਜ਼ਿਲਾ ਜਿਹਲਮ ਵਿਚ ਤਹਿਸੀਲ ਚਕਵਾਲ ਦਾ ਇਲਾਕਾ
**ਧਨੇਸਰੀ,** ਇ. ਮਾਰ ਕੁੱਟ, ਧਨੇਸ਼ੜੀ
- ਧਨੇਸਰੀ ਦੇਣਾ, ਮੁਹਾ. ਮਾਰ ਕੁੱਟ ਕਰਨੀ

**ਧਨ੍ਹੇਲ,** ਪੁ. ਧਨੀਆਂ
- ਧਨ੍ਹੇਲ ਕੱਢਣਾ, ਮੁਹਾ. ਧਨੀਏ ਦਾ ਤੇਲ ਕੱਢਣਾ

**ਧੱਪਾ,** ਪੁ. ਚਪੇੜ , ਥੱਪੜ, ਧੱਫਾ
- ਧੱਪਾ ਮੁਕਾ ਕਰਨਾ, ਧੋਲ ਧੱਪਾ ਕਰਨਾ, ਮੁਹਾ. ਮਾਰ ਕੁਟਾਈ ਕਰਨਾ

**ਧੱਬਾ,** ਪੁ. 1.. ਛੀਂਬਾ; 2. ਧੋਬੀ
- ਧੱਬੀ, ਇ. 1. ਧੋਬਣ; 2. ਛੀਂਬਣ

**ਧਮੱਕੜਾ,** ਪੁ. 1. ਧੱਫਾ; 2. ਨਾਚ
- ਧਮਕੜਾ ਪੈਣਾ, ਮੁਹਾ. ਨਾਚ ਪੈਣਾ
- ਧਮੱਕੜੇ ਠੋਕਣਾ, ਮੁਹਾ. ਥੱਪੜ ਮਾਰਨਾ, ਧੱਫਾ ਮਾਰਨਾ

**ਧੰਮ -ਦਿਹਾਂ,** ਪੁ. ਤਮਦਿਹਾਂ , ਹਾੜ ਦੀ ਸੰਗਰਾਂਦ
**ਧਮ-ਧੈਹੜ,** ਵਿ. ਤੱਖਰ , ਮੋਟੀ ਬੁੱਧੀ ਵਾਲਾ
**ਧਮਾਂਹ,** ਇ. ਖੂਨ ਸਾਫ ਕਰਨ ਵਾਲੀ ਕੌੜੀ ਬੂਟੀ
**ਧਮਾਣ,** ਪੁ. ਸ਼ਗਨ ; 2. ਬਾਲ ਜੰਮਣ ਦੇ ਪਹਿਲੇ ਤੇਰ੍ਹਾਂ ਦਿਨਾਂ ਦਾ ਸਮਾਂ
- ਧਮਾਣ ਕਰਨਾ, ਮੁਹਾ. ਬੱਚਾ ਜੰਮਣ ਪਿਛੋਂ ਮਾਂ ਨੂੰ ਚੌਕੇ ਚਾੜ੍ਹਨਾ ਤੇ ਖੁਸ਼ੀ ਵਿਚ ਕੜਾਹ ਵੰਡਣਾ
- ਧਮਾਣ ਪੈਣਾ, ਮੁਹਾ. ਬਾਲ -ਬੱਚਾ ਜੰਮਣਾ

**ਧਮਾਲ,** ਇ. ਨੱਚਣ - ਕੁੱਦਣ ਦੀ ਕਿਰਿਆ
- ਧਮਾਲ ਵੱਜਣਾ, ਮੁਹਾ. ਧਮਾਲ ਦੇ ਤਾਲ ਉਤੇ ਪੇਂਡੂਆਂ ਦਾ ਨੱਚਣਾ
- ਧਮਾਲ ਵਜਾਉਣਾ, ਮੁਹਾ. ਢੋਲ ਦੀ ਅਵਾਜ਼ ਨਾਲ ਪੇਂਡੂਆਂ ਦਾ ਇਕ ਖ਼ਾਸ ਤਰੀਕੇ ਨਾਲ ਨੱਚਣਾ

**ਧਮਿਆਂਹ, ਧਮੀਆਂਹ,** ਪੁ. ਇਕ ਪ੍ਰਕਾਰ ਦੀ ਕੰਡਿਆਂ ਵਾਲੀ ਬੂਟੀ ਜੋ ਤੰਦੂਰ ਵਿਚ ਬਾਲਣ ਦੇ ਕੰਮ ਆਉਂਦੀ ਹੈ
**ਧੰਮੀ ਵੇਲਾ,** ਪੁ. ਸਵੇਰਾ, ਅੰਮ੍ਰਿਤ ਵੇਲਾ
**ਧਮੂੜੀ , ਧਰਬੂੜੀ, ਧਰਮੂੜੀ, ਧਰਰੂੜੀ,** ਇ. ਡੇਮੂੰ, ਪੀਲਾ ਡੇਮੂੰ, ਭਰਿੰਡ
**ਧ੍ਰੂਸ,** ਇ. ਛੋਟੀ ਮਾਤਾ
**ਧਰੱਸਣਾ, ਧਸਣਾ,** ਕ੍ਰਿ. ਸਕ. ਧਸਣਾ
**ਧੱਰਕ, ਧੱਕ,** ਇ. ਛਾਲ, (ਲਾ.ਕ੍ਰਿ. ਮਾਰਨੀ)
**ਧਰਕਨੂੰ, ਧਰਕਾਣ,** ਪੁ. ਧਰਕੋਨਾ, ਧਰੇਕ ਦਾ ਫੱਲ
**ਧਰਖਾਣ,** ਪੁ. ਤਰਖਾਣ
**ਧਰੰਗਾ,** ਪੁ. ਮਰਿਆ ਹੋਇਆ ਡੰਗਰ
**ਧਰਘਿੱਲਾ,** ਪੁ. ਧਰਘੱਲਾ, ਧੱਕਾ
**ਧਰਘੇਨੂੰ,** ਪੁ. ਧਰਕੇਨੂੰ, ਧਰੇਕ ਦਾ ਫਲ
**ਧਰੱਚਾ,** ਪੁ. ਟੋਲਾ
**ਧੱਰਚੇ ਦਾ ਧਰੱਚਾ,** ਪੁ. ਬਹੁਤ ਇਕੱਠ, ਟੋਲੇ ਦਾ ਟੋਲਾ
**ਧਰੰਬੜ,** ਪੁ. ਬੂਟੇ ਦਾ ਵੱਡਾ ਟਾਹਣ
**ਧਰੰਬੜੀ,** ਇ. ਤੰਬੜੀ , ਛੋਟੀ ਪਤਲੀ ਲੱਕੜ , ਛੋਟੀ ਟਾਹਣੀ

| | |
|---|---|
| **ਧਰਬੁੜੀ, ਧਰਭੂੜੀ,** | ਇ. ਧਮੂੜੀ |
| **ਧਰਮਸਾਂਤ, ਧਰਮਸ਼ਾਂਦ, ਧਰਮਸਾਂਦ,** | ਇ. ਸਤਾਹਰਵਾਂ, ਮੌਤ ਪਿਛੋਂ ਘਰਵਾਲਿਆਂ ਵੱਲੋਂ ਕੁਝ ਦਿਨ ਪਿਛੋਂ ਕਿਰਿਆ-ਕਰਮ ਕਰਕੇ ਪੰਡਤਾਂ ਨੂੰ ਰੋਟੀ ਖਵਾਉਣ ਦੀ ਰਸਮ |
| **ਧ੍ਰਮੜੀ,** | ਇ. ਠੰਮਣੀ, ਕਪਾਹ ਆਦਿ ਝੰਬਣ ਵਾਲੀ ਪਤਲੀ ਤੂਤ ਦੀ ਛਮਕ, ਛਟੀ |
| **ਧਰੜਨਾ, ਧ੍ਰੜਨਾ,** | ਕ੍ਰਿ. ਸਕ. ਦਾਹੜਨਾ, ਮਾਰਨਾ, ਕੁੱਟਣਾ |
| - ਧਰੜਨੀ ਦੇਣੀ, | ਮੁਹਾ. ਮਾਰ ਕੁੱਟ ਕਰਨੀ |
| - ਧ੍ਰੜੀ ਲਾਣੀ, ਧਰੜੀ ਦੇਣੀ, | ਮੁਹਾ. ਚਮੜੀ ਲਾਹੁਣਾ, ਮਾਰ ਕੁੱਟ ਕਰਨੀ |
| - ਧਰਾੜਿਆ ਜਾਣਾ, | ਮੁਹਾ. ਬਾਰਸ਼ ਘੱਟ ਹੋਣ ਨਾਲ ਜ਼ਮੀਨ ਸੁਕ ਜਾਣੀ ਤੇ ਤਰੇੜਾਂ ਪੈ ਜਾਣੀਆਂ |
| **ਧ੍ਰਾਂਕੜਾ,** | ਪੁ. ਧੌਂਕੜਾ, ਤੇਜ਼ ਪਿਆਸ |
| **ਧ੍ਰਿਗੀ ਮੰਜੀ,** | ਇ. ਟੁੱਟੀ ਹੋਈ ਮੰਜੀ, ਢਿੱਲੀ ਦਾਉਣ ਵਾਲੀ ਮੰਜੀ |
| **ਧਰਿੰਮਾ, ਧ੍ਰਿੰਮਾ,** | ਵਿ. ਕਿਣਮਿਣ (ਮੀਂਹ) |
| **ਧਰੁਜੰਣਾ,** | ਕ੍ਰਿ. ਸਕ. ਧਰੂਹਣਾ, ਘਸੀਟਣਾ |
| - ਧ੍ਰੂੰਜ ਕੱਢਣਾ, | ਕ੍ਰਿ. ਸਕ. ਧ੍ਰੂਹਣਾ , ਘਸੀਟਣਾ |
| - ਧਰੁੰਜਿਆਂ ਜਾਣਾ, | ਕ੍ਰਿ. ਸਕ. ਅਟੇਰਦਿਆਂ ਹੋਇਆਂ ਸੂਤ ਦੇ ਮੁੱਢੇ ਦਾ ਖਿੱਚਿਆ ਜਾਣਾ |
| **ਧਰੁੰਜਲੀ, ਧ੍ਰੁਜੰਲੀ** | ਇ. ਉਲੂ ਦੀ ਜ਼ਾਤ ਦਾ ਇਕ ਪੰਖੇਰੂ, ਬਿਲਪਤੋਰੀ( ਉਲੂ ਦੀ ਮਦੀਨ) |
| **ਧਰੁੰਭਣਾ, ਧ੍ਰੁੰਭਣਾ** | ਕ੍ਰਿ. ਸਕ. ਧ੍ਰੂਹਣਾ, ਅਸੀਟਣਾ |
| **ਧਰੂਹਕਣਾ, ਧਰੂਕਣਾ** | ਕ੍ਰਿ. ਸਕ. ਧ੍ਰੂਹਣਾ, ਧ੍ਰੀਕਣਾ, ਖਿੱਚਣਾ |
| **ਧਰੂਹ ਘਸੀਟ,** | ਇ. ਧ੍ਰੂਹ ਘਸੀਟ , ਖਿੱਚ ਖਿੱਚਾ |
| **ਧਰੂਹਣਾ,** | ਕ੍ਰਿ. ਸਕ. ਘਸੀਟਣਾ, ਖਿੱਚਣਾ |
| **ਧਰੇਕ,** | ਇ. ਡੇਕ ਦਾ ਬੂਟਾ, ਦਰੇਕ |
| **ਧਰੇਨਾ,** | ਕ੍ਰਿ. ਸਕ. ਕੰਧ ਜ਼ਮੀਨ ਆਦਿ ਦਾ ਲਿਫ ਜਾਣਾ |
| **ਧਰੇਲ,** | ਇ. ਰਖੇਲ |
| - ਧਰੇਲ ਰੰਨ ਖਰੀ ਬੁਰੀ ਦਾਣੇ ਮੁੱਕੇ ਉਠ ਤੁਰੀ | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਰਖੇਲ ਇਸਤਰੀ ਵਫ਼ਾਦਾਰ ਨਹੀ ਹੁੰਦੀ ਤਾਂ ਕਹਿੰਦੇ ਹਨ |
| **ਧਰੋਖਾ,** | ਪੁ. ਦੁਆਖਾ , ਦੀਵਾ ਰਖਣ ਵਾਲਾ ਲੱਕੜ ਦਾ ਖੰਭਾ |
| **ਧ੍ਰੌਂਕੜਾ,** | ਪੁ. ਤੇਜ਼ ਪਿਆਸ |
| **ਧਲ-ਘੇਸ** | ਇ. ਮਚਲਾਪਣ , ਘੇਸ |
| **ਧਵਾਖ, ਧਵਾਂਖ,** | ਪੁ. ਧਵਾਖ , ਧੂੰਏ ਦੀ ਕਾਲਖ |
| **ਧਵਾਂਖਣਾ,** | ਕ੍ਰਿ. ਅਕ. ਧੁਵਾਖਣਾਂ, ਧੂੰਏ ਨਾਲ ਕਾਲਾ ਹੋ ਜਾਣਾ |
| **ਧਵਾਂਖਿਆ,** | ਵਿ. ਧੂੰਏ ਦੀ ਕਾਲਖ ਨਾਲ ਕਾਲਾ ਹੋਇਆ ਹੋਇਆ |
| **ਧੜ,** | ਇ. 1. ਧੜਾ, ਪਾਰਟੀ; (ਲਾ. ਕ੍ਰਿ. ਕਰਨੀ); 2. ਤੂੜੀ ਦਾ ਢੇਰ; 3. ਸਿਰ ਨੂੰ ਛੱਡ ਕੇ ਬਾਕੀ ਸਰੀਰ |
| - ਧੜਵੇਲ, | ਵਿ. ਮੋਟਾ, ਧੜੱਲਾ |
| **ਧੜੱਕ, ਧੜੱਗ** | ਇ. ਧੜੰਮ ਕਰਕੇ ਡਿਗਣ ਦੀ ਆਵਾਜ਼ |
| **ਧੜੱਕਾ,** | ਪੁ. ਧੜਕਾ, ਦਿਲ ਦੀ ਘਬਰਾਹਟ |
| **ਧੜਾ,** | ਪੁ. 1. ਪਾਰਟੀ, ਧਿਰ; 2. ਤਕੜੀ ਦੇ ਦੋਹਾਂ ਪਾਸਿਆਂ ਨੂੰ ਇਕੋ ਜਿਹਾ ਕਰਨ ਲਈ ਹੋਲੇ ਪਾਸੇ ਪਾਈ ਚੀਜ਼ ਦਾ ਭਾਰ |
| - ਧੜਿਉਂ ਲਾਈ ਲੈਣਾ, | ਮੁਹਾ. ਲੁੱਟ ਲੈਣਾ, ਠੱਗ ਲੈਣਾ, |
| - ਧੜਿਉਂ ਲਾਹੁਣਾ, | ਮੁਹਾ. ਕਿਸੇ ਪਾਸੋਂ ਬਹੁਤ ਸਾਰਾ ਨਫ਼ਾ ਕਮਾ ਲੈਣਾ, |
| **ਧੜਿੱਕੀ,** | ਇ. 1. ਧੜਾਕਾ; 2. ਧੁੜਕੀ, ਡਰ, ਤੌਖਲਾ |
| **ਧੜੂਕਾ,** | ਪੁ. ਸੜੂਕਾ, (ਲਾ.ਕ੍ਰਿ. ਲਾਣਾ) |
| **ਧਾਅ,** | ਇ. ਢਾਹ "ਇਕ ਅੱਧੀ ਧਾਅ ਤੇ ਤਾਂ ਮਾਹੇ ਮਾਹੀ" (ਇਕ ਚਾਦਰ ਅੱਧੋਰਾਣੀ) |
| **ਧਾਈਂ,** | ਇ. ਜੀਰੀ, ਚਾਵਲ |
| - ਧਾਈਂ ਨਾਲ ਡੀਲਾ ਵੀ ਛੜਿਆ ਜਾਨੈ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਕਣਕ ਨਾਲ ਘੁਣ ਵੀ ਪਿਸ ਜਾਂਦਾ ਹੈ ਤਾਂ ਕਹਿੰਦੇ ਹਨ |
| **ਧਾਂਕ,** | ਇ. ਧੜ, ਅਨਾਜ ਆਦਿ ਨਾਲ ਭਰੀਆ ਬੋਰੀਆ ਦੀ ਇਕ ਦੂਜੇ ਉਤੇ ਚਿਣ ਕੇ ਲਾਈ ਤਹਿ |
| **ਧਾਣਾ,** | ਪੁ. ਕਣਕ ਦੀ ਸੁਕੀ ਤੀਲੀ ਦੀ ਗੰਢ |
| **ਧਾੜੀ,** | ਇ. ਇਕ ਨਾਪ ਜਿਸ ਨਾਲ ਅਨਾਜ ਮਿਲਦੇ ਹਨ ਇਹ ਲਗ ਭਗ ਢਾਈ ਸੇਰ ਦਾ ਹੁੰਦਾ ਹੈ |
| **ਧਿਹਣ, ਧਿਹਾਣ** | ਪੁ. ਧੀਆਂ ਨੂੰ ਵਿਆਹ ਵੇਲੇ ਦਿੱਤੀ ਭਾਜੀ |
| **ਧਿੱਕਣਾ,** | ਕ੍ਰਿ. ਸਕ. ਧੱਕਣਾ |
| **ਧਿੱਕਾ,** | ਪੁ. ਧੱਕਾ |

- ਧਿੱਕਾ ਧੋੜਾ, ਪੁ. ਧੱਕਾ ਧੋੜਾ
**ਧਿੰਗਾ ਜ਼ੋਰੀ ਧਿੰਗੀ ਜ਼ੋਰੀ, ਧਿੰਙੋ ਜ਼ੋਰੀ** ਕ੍ਰਿ. ਵਿ. ਧਿੰਙੋ ਜੋਰੀ, ਬਦੋਬਦੀ , ਜਬਰਦਸਤੀ, ਮਲੋਮਲੀ
**ਧਿੱਤੇ-ਭਰਧੱਤੇ,** ਪੁ. ਧੇਤੇ ਪੁਤੇਤੇ, ਲਾੜੀ ਅਤੇ ਲਾੜੇ ਦੇ ਸਬੰਧੀ
**ਧਿੱਦੂ,** ਵਿ. ਮੂਰਖ, ਬੇਵਕੂਫ, ਝੱਲਾ
**ਧਿਰ,** ਇ. ਤਰਫ, ਦਿਸ਼ਾ; 2. ਵੱਲ
**ਧੀ,** ਇ. ਬੇਟੀ , ਪੁੱਤਰੀ, ਲੜਕੀ
- ਧੀ ਉਸਰੀ ਖਾਣ ਵਿਸੱਰੀ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਧੀ ਦੇ ਵੱਡਾ ਹੋਣ ਦੇ ਨਾਲ ਹੀ ਉਸ ਦੇ ਵਿਆਹ ਦੀ ਚਿੰਤਾ ਲਗ ਜਾਂਦੀ ਹੈ ਤਾਂ ਕਹਿੰਦੇ ਹਨ
- ਧੀਆਂ ਨਾ ਪੇੜਾ ਰੱਬ ਤੋਣ ਚ ਨਹੀ ਰਲਾਇਆ, ਅਖੌ. ਜਦੋ ਇਹ ਦੱਸਣਾ ਹੋਵੇ ਕਿ ਧੀਆਂ ਨੂੰ ਮਾਪਿਆਂ ਦਾ ਘਰ ਛੱਡ ਕੇ ਸਹੁਰੇ ਘਰ ਜਾਣਾ ਹੀ ਪੈਂਦਾ ਹੈ ਤਾਂ ਕਹਿੰਦੇ ਹਨ
- ਧੀਆਂ ਨੀਆਂ ਮਾਵਾਂ ਦਾਜਾਂ ਨੇ ਸੰਜੇ, ਪੁੱਤਰਾਂ ਨੀਆਂ ਮਾਵਾਂ ਚੜ੍ਹ ਬਹਿਣ ਮੰਜੇ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਮੁੰਡੇ ਦੀ ਮਾਂ ਨਾਲੋਂ ਕੁੜੀ ਦੀ ਮਾਂ ਨੂੰ ਜ਼ਿਆਦਾ ਫਿਕਰ ਹੁੰਦਾ ਹੈ ਤਾਂ ਕਹਿੰਦੇ ਹਨ
- ਧੀ ਹਸਨੀ ਨਾ ਮਰੇ, ਧੀ ਵਸਨੀ ਨਾ ਮਰੇ, ਧੀ ਜੰਮਨੀ ਮਰ ਜਾਏ, ਜਿਸ ਨਾ ਦੁੱਖ ਵੀ ਨਾ ਆਏ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਜੁਆਨ ਧੀ ਦੀ ਮੌਤ ਬਹੁਤ ਦੁਖਦਾਈ ਹੁੰਦੀ ਹੈ ਤਾਂ ਕਹਿੰਦੇ ਹਨ
- ਧੀ ਘਿੰਨੀਂਏਂ ਜਾਗੋਂ, ਘੋੜਾ ਘੰਨੀਏਂ ਪਾਗੋਂ ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਲੜਕੀ ਚੰਗਾ ਖ਼ਾਨਦਾਨ ਵੇਖ ਕੇ ਲੈਣੀ ਚਾਹੀਦੀ ਹੈ ਤਾਂ ਕਹਿੰਦੇ ਹਨ
**ਧੀਰ,** ਇ. ਧੀਰਜ, ਹੌਸਲਾ
- ਧੀਰੀਆਂ ਦੇਣਾ, ਮੁਹਾ. ਹੌਸਲਾ ਦੇਣਾ, ਧੀਰਜ ਦੇਣਾ
**ਧੁੱਸਾ,** ਪੁ. ਗਰਮ ਦੋਹਰੀ ਚਾਦਰ (ਉਨ ਦੀ)
- ਧੁੱਸਾ ਮਾਰਨਾ, ਕਿ. ਸਕ.ਗਰਮ ਚਾਦਰ ਉਤੇ ਲੈਣੀ
**ਧੁੱਸੀ,** ਇ. ਧੁੱਸ
**ਧੁੰਦਲਾਹਟ, ਧੁੰਦਲਾਣ,** ਇ. 1. ਧੁੰਦ, ਕੁਹਰਾ; 2. ਧੁੰਦਲਾਪਣ
**ਧੁੱਪ,** ਇ. ਸੂਰਜ ਦੀ ਤਪਸ਼.
- ਧੁੱਪ ਚਾੜਨੀ, ਮੁਹਾ. ਕਿਸੇ ਦਾ ਕੁਝ ਵਿਗਾੜਨ ਲਈ ਸਾਰਾ ਤਾਣ ਲਾਉਣਾ
- ਧੁੱਪੇ ਪਾਈ ਛੋੜਨਾ, ਮੁਹਾ. ਆਸ ਲਾਹ ਛੱਡਣੀ
**ਧੁੰਮਸ,** ਪੁ. 1. ਇਕ ਲਾਲ ਪਿੜੀਦਾਰ ਕੱਪੜਾ; 2. ਰੌਲਾ ਰੱਪਾ
**ਧੁਰ,** ਇ. ਸਾਮੀ
- ਧੁਰ ਲੱਭਣਾ, ਮੁਹਾ. ਫਸਾ ਕੇ ਲੁੱਟਣ ਲਈ ਕੋਈ ਅਸਾਮੀ ਲੱਭਣਾ , ਸ਼ਿਕਾਰ ਲੱਭਣਾ
ਧੁਰਨਾ, ਕ੍ਰਿ. ਸਕ. ਮਾਰਨਾ, (ਚਪੇੜ ਆਦਿ)
**ਧੂਖ,** ਇ. 1. ਅੱਗ; 2. ਧੂੰਆਂ
**ਧੂਤਾ, ਸਧੂਤਾ,** ਵਿ.ਪੁ. 1. ਮੂਰਖ, ਬੇਵਕੂਫ; 2. ਸਿਧੜ, ਭੋਲਾ
- ਧੂਤੇ ਦਾ ਧੂਤਾ, ਵਿ. ਬਹੁਤ ਮੂਰਖ
**ਧੂੰਨਾ,** ਕਿ. ਸਕ. ਧੂਹਣਾ, ਖਿੱਚਣਾ
**ਧੂੜਾ,** ਪੁ. ਪਲੇਥਣ (ਆਟੇ ਦਾ)
**ਧੇਹਦਰੇ, ਧੈਦਰੇ** ਪੁ. ਨਖਰੇ , ਖੇਖਣ
- ਧੇਹਦਰੇ ਕਰਨੇ, ਧੈਦਰੇ ਕਰਨੇ ਮੁਹਾ. ਖੇਖਣ ਕਰਨੇ, ਨਖਰੇ ਕਰਨੇ ਤੇ ਰੋਣਾ
**ਧੈਂ ਕੇ,** ਕ੍ਰਿ. ਵਿ. 1. ਰੱਜ ਕੇ; 2. ਪੂਰਾ ਜ਼ੋਰ ਲਾ ਕੇ , ਪੂਰਾ ਤਾਣ ਲਾ ਕੇ
**ਧੈਦਰਾਂ,** ਪੁ. ਨਖਰਾ
**ਧੋਬਮਾ ਧੋਭਵਾਂ,** ਵਿ. 1. ਧੋਤਾ ਹੋਇਆ, ਧੈਵਾਂ; 2. ਸਾਫ ਕੀਤਾ ਹੋਇਆ, ਧੋਤਾ ਹੋਇਆ
**ਧੋਬੀ,** ਪੁ. ਕੱਪੜੇ ਧੋਣ ਵਾਲਾ ਵਿਅਕਤੀ
- ਧੋਬੀਆਂ ਦੇ ਘਰ ਢੁੱਕੇ ਚੋਰ, ਹੋਹ ਨਾ ਮੁੱਠੇ, ਮੁੱਠੇ, ਹੋਰ, ਅਖੌ. ਜਦੋ ਨੁਕਸਾਨ ਤਾਂ ਕਿਸੇ ਹੋਰ ਦਾ ਹੋਵੇ ਪਰ ਭੁਗਤਣਾ ਕਿਸੇ ਹੋਰ ਨੂੰ ਪਵੇ ਤਾਂ ਕਹਿੰਦੇ ਹਨ
- ਧੋਬੀਏ ਨੀ ਕੇ ਜਾਣੀਏ ਛੂਹ, ਅਖੌ. ਜਦੋਂ ਕਿਸੇ ਦਾ ਨੁਕਸਾਨ ਕਰਨ ਵਾਲੇ ਨੂੰ ਸ਼ਰਮਿੰਦਾ ਕਰਨਾ ਹੋਵੇ ਤਾਂ ਕਹਿੰਦੇ ਹਨ
**ਧੋੜਾ,** ਪੁ. ਢੀਂਗਰ
**ਧੌਲ,** ਪੁ. ਲੱਕੜੀ ਦੇ ਛਿਲਕੇ ਵਾਲਾ ਹਿਸਾ
**ਧੌਲਰ,** ਪੁ. ਮਹਿਲ
**ਧੌਲਾ,** ਪੁ. ਚਿੱਟਾ ਵਾਲ
- ਧੌਲੀਏ ਪਰਮੇਸ਼ਰੀਏ ਧੋਲੀ ਝੰਡ ਖਿੰਡਾ ਹਾਲਾ ਮਲਬਾ ਲਾਹ ਕੈ ਮੈਨੂੰ ਹੱਸ ਘੜਾ, ਅਖੌ. ਜਦੋਂ ਕੋਈ ਆਪਣੇ ਆਪ ਨੂੰ ਹੀ ਪਹਿਲ ਦੇਵੇ ਤਾਂ ਕਹਿੰਦੇ ਹਨ

# ਨ

| | |
|---|---|
| ਨੱਸਣਾ, | ਕਿ. ਅਕ. ਦੌੜਨਾ, ਭੱਜਣਾ |
| - ਨੱਸਨਿਆਂ ਕੀ ਵਾਹਣਾ ਹਿਕਾ ਜਿਹੀਆਂ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਲੜਾਈ ਵਿਚ ਦੋਵੇ ਧਿਰਾਂ ਹੀ ਇਕ ਦੂਜੇ ਦਾ ਨੁਕਸਾਨ ਕਰ ਸਕਦੀਆਂ ਹਨ ਤਾਂ ਕਹਿੰਦੇ ਹਨ |
| ਨਸ਼ਾ, | ਪੁ. ਮਸਤ ਕਰਨ ਵਾਲੀ ਚੀਜ਼ ਅਮਲ |
| - ਨਸ਼ਾ ਕਰਨਾ, ਨਸ਼ਾ ਪਾਣੀ ਕਰਨਾ, | ਕਿ. ਸਕ. ਡਟ ਕੇ ਨਸ਼ਾ ਕਰਨਾ |
| - ਨਸ਼ਾ ਲੱਗਣਾ, | ਮੁਹਾ. 1. ਮੌਜ ਲੱਗਣੀ; 2. ਨਸ਼ਾ ਪੀਣ ਦੀ ਆਦਤ ਪੈ ਜਾਣੀ |
| ਨਸਾਲਣਾ, | ਕ੍ਰਿ. ਸਕ. ਨਸਾਉਣਾ, ਭਜਾਉਣਾ |
| ਨਸ਼ਿਆਉਣਾ, ਨਸ਼ਿਆਈ ਜਾਣਾ, | ਕਿ. ਸਕ. ਨਸ਼ਿਆ ਜਾਣਾ, ਨਸ਼ਾ ਚੜ੍ਹ ਜਾਣਾ |
| ਨਸੀਬਤ, (ਪੇਂਡੂ) | ਇ. ਮੁਸੀਬਤ, ਬਿਪਤਾ |
| ਨਹਿਕਣਾ, | ਕ੍ਰਿ. ਅਕ. ਉਚਾ ਉਚਾ ਰੋਣਾ (ਘਿਰਨਾ ਵਾਚੀ) |
| ਨਹੀਂ, | ਅਵ. ਨਾ, ਨ ਇ. ਇਨਕਾਰ |
| - ਨਹੀਆਂ, | ਅਵ. ਨਹੀਉਂ, ਨਹੀ |
| ਨਹੁੰਦਰ | ਇ. ਨਹੁੰ |
| - ਨਹੁੰਦਾਰਾਲਾ, | ਵਿ. ਨਹੁੰਦਰ ਵਾਲਾ , ਨਹੁੰਆਂ ਵਾਲਾ |
| ਨਹੂੰ, | ਪੁ. ਨਹੁੰ, ਨਹੁੰਦਰ |
| ਨੱਕ, | ਪੁ. ਮਨੁੱਖਾਂ ਤੇ ਜਾਨਵਰਾਂ ਦਾ ਇਕ ਅੰਗ ਜਿਸ ਦੁਆਰਾ ਉਹ ਸਾਹ ਲੈਂਦੇ ਹਨ |
| - ਨੱਕ ਸਣੀਕਣਾ, ਨੱਕ ਸਣੂਕਣਾ, | ਕਿ. ਸਕ. ਨੱਕ ਸੁਣਕਣਾ, ਨੱਕ ਸਾਫ਼ ਕਰਨਾ |
| - ਨੱਕ ਕੱਪਣਾ, | ਮੁਹਾ. ਨੱਕ ਵੱਢਣਾ |
| - ਨੱਕ ਕੱਪਾ, | ਵਿ. ਨਕਟਾ |
| - ਨੱਕੇ ਚੋ ਬੋ ਨਹੀ ਵੰਞਦੀ, | ਅਖੌ. ਜਦ ਕਿਸੇ ਬੰਦੇ ਦੀ ਹੈਂਕੜ ਨਾ ਜਾਵੇ ਤਾਂ ਕਹਿੰਦੇ ਹਨ |
| - ਨੱਕੇ ਨੀ ਖਾਣੀ | ਮੁਹਾ. ਮੂੰਹ ਦੀ ਖਾਣੀ, ਹਾਰ ਹੋਣਾ |
| - ਨੱਕੇ ਮੂੰਹੇਂ ਆਂ, ਨੱਕੇ ਮੂੰਹੇਂ ਕੀ, | ਕ੍ਰਿ. ਵਿ. ਨੱਕ ਮੂੰਹ ਨੂੰ , ਇਜ਼ਤ ਨੂੰ ਲਿਹਾਜ ਵਜੋਂ |
| - ਨੱਕੇ ਮੂੰਹੇਂ ਦਾਰੂੰ, | ਕ੍ਰਿ. ਵਿ. ਨੱਕ ਮੂੰਹ ਨੂੰ, ਲਿਹਾਜ ਵਜੋਂ |
| - ਨੱਕੋ ਉਪਰ ਫੂੰਹ ਨਾ ਪੈਣ ਦੇਣੀ, | ਮੁਹਾ. ਨੱਕ ਤੇ ਮੱਖੀ ਨਾ ਬਹਿਣ ਦੇਣਾ, ਜ਼ਰਾ ਜਿੰਨੀ ਗੱਲ ਨਾ ਕਹਾਉਣਾ |
| - ਨੱਕੋਂ ਨਾ ਲਾਹਣਾ, | ਮੁਹਾ. ਪਸੰਦ ਨਾ ਕਰਨਾ |
| ਨੱਕਤਕੁਸਾ, | ਪੁ. ਖੁਬਕਲਾਂ |
| ਨੱਕਾਂ, ਨਕਾਂ, | ਇ. ਖੇਡੀ ਜਾਣ ਵਾਲੀ ਖੇਡ ਵਿਚ ਕੌਡੀਆਂ ਨਾਲ ਚਾਰ ਚਾਰ ਕੌਡੀਆਂ ਦੇ ਸਮੂਹ ਨੂੰ ਗਿਣ ਕੇ ਬਾਕੀ ਬਚੀ ਇਕ ਕੌਡੀ |
| ਨੱਕਾ ਪੂਰ, | ਪੁ. ਇਕ ਪ੍ਰਕਾਰ ਦਾ ਜੂਆ ਜੋ ਕੌਡੀਆਂ ਨੂੰ ਮੁੱਠੀ ਵਿਚ ਲੁਕਾ ਕੇ ਖੇਡਦੇ ਹਨ |
| ਨਕਿਆਣਾ, | ਵਿ. ਨਿੱਕਾ ਜਿਹਾ, ਨਿੱਕਾ ਮੋਟਾ |
| ਨਕੁਬਤਾ, | ਵਿ. ਕਮਜ਼ੋਰ, ਲਿੱਸਾ |
| ਨਕੁਬਤੀ, | ਇ. ਕਮਜ਼ੋਰੀ , ਲਿੱਸਾਪਣ |
| ਨਕੋੜਾ, | ਵਿ. ਮੋਟੇ ਨੱਕ ਵਾਲਾ ਪੁ. ਕੰਡਿਆਲਾ (ਛਿਕਲੀ ਜੋ ਡੰਗਰਾਂ ਦੇ ਮੂੰਹ ਉਤੇ ਲਾ ਦਿੰਦੇ ਹਨ ਤਾਂ ਕਿ ਉਹ ਇਧਰ ਉਧਰ ਮੂੰਹ ਨਾ ਮਾਰ ਸਕੇ) |
| - ਨਕੋੜਾ ਚਾੜ੍ਹਨਾ, | ਮੁਹਾ. ਨੱਕ ਚਾੜ੍ਹਨਾ, ਨੱਕ ਵਟਣਾ ਕ੍ਰਿ. ਸਕ. ਕੱਟੇ ਦੇ ਮੂੰਹ ਨੂੰ ਕੰਡਿਆਲਾ ਜਾਂ ਛਿਕਲੀ ਬੰਨ੍ਹਣਾ ਤਾਂ ਜੋ ਉਹ ਪਸ਼ੂ ਦਾ ਦੁੱਧ ਨਾ ਪੀ ਸਕੇ |
| ਨਖਿਦ ਨਖਿੰਧ, | ਵਿ. ਨਖਿੱਧ, ਤੈੜਾ |
| ਨਗਲੇਰ, | ਪੁ. ਨਲਯੇਰ, ਹਰਾ ਖੋਪਾ, ਨਰੇਲ |
| ਨੰਗਾ, | ਵਿ. ਜਿਸ ਨੇ ਕਪੜੇ ਨਾ ਪਾਏ ਹੋਣ |
| - ਨੰਗਾ ਉਘਾੜਾ,(ਉਘਾੜਾ) | ਵਿ. ਨੰਗਾ |
| - ਨੰਗੀ ਧੋਸੀ (ਨਾਸੀ) ਕੈਹ ਤੇ ਨਚੋੜਸੀ ਕੈਹ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਜਿਸ ਵਿਅਕਤੀ ਕੋਲ ਆਪ ਹੀ ਕੁਝ ਨਹੀ ਉਹ ਦੂਜੇ ਨੂੰ ਕੀ ਦੇ ਸਕਦਾ ਹੈ ਤਾਂ ਕਹਿੰਦੇ ਹਨ |
| - ਨੰਗੀ ਭਲੀ ਕੇ ਢਾਕੇ ਮੋਹਲਾ, | ਅਖੌ. ਜਦੋ ਕੁਝ ਨਾ ਕੋਲ ਹੋਣ ਨਾਲੋਂ ਤੁਛ ਵੀ ਚੀਜ਼ ਕੋਲ ਹੋਣ ਨੂੰ ਤਰਜੀਹ ਦਿੱਤੀ ਜਾਵੇ ਤਾਂ ਕਹਿੰਦੇ ਹਨ |
| ਨੰਗਾਹਣਾ, ਨਗਾਹਣਾ, ਸੁਙਾਹਣਾ, | ਵਿ. ਪੈਰੋਂ ਨੰਗਾ |
| ਨੰਘਾਰ ਕੁੱਠਾ, | ਵਿ. ਨਿੰਘਰ ਜਾਣਾ( ਇਕ ਗਾਲ੍ਹ) , ਢਿਲੜ |
| ਨਘਾਰਾ, | ਵਿ. ਨਿਘਰਿਆ ਹੋਇਆ |
| ਨਜ਼ਰ, | ਇ. ਅੱਖ ਦੀ ਨਜ਼ਰ , ਤੱਕਣੀ, ਨਿਗਾਹ |
| - ਨਜ਼ਰ ਹਵਾਲੇ ਹੋਣਾ, | ਮੁਹਾ. ਨਜ਼ਰ ਬੰਦ ਹੋਣਾ |
| - ਨਜ਼ਰ ਹਵਾਲੇ ਕਰਨਾ, | ਮੁਹਾ. ਨਜ਼ਰ ਬੰਦ ਕਰਨਾ |

| | |
|---|---|
| - ਨਜ਼ਰ ਪੱਥਰ ਪਾੜ ਹੋਣੀ, | ਮੁਹਾ. ਬੁਰੀ ਨਜ਼ਰ ਹੋਣੀ |
| - ਨਜ਼ਰ ਭੰਨ, | ਵਿ. ਨਜ਼ਰ ਬੱਟੂ, ਨਜ਼ਰ ਪੱਟੂ |
| - ਨਜ਼ਰਾਇਆ ਜਾਣਾ, | ਮੁਹਾ. ਨਜ਼ਰ ਲਗ ਜਾਣੀ |
| **ਨਜ਼ੀਕ,** | ਵਿ. ਨਜ਼ਦੀਕ , ਨੇੜੇ |
| **ਨਜ਼ੀਰ,** | ਇ. ਨਜ਼ਰ , ਨਿਗਾਹ |
| **ਨਠਾਹੂ,** | ਵਿ. ਨਿਠਾਹੂ, ਨੱਠੜ , ਨੱਸ ਜਾਣ ਵਾਲਾ |
| **ਨੱਢਾ,** | ਵਿ. ਗਭੱਰੂ, ਨੌਜਵਾਨ |
| **ਨੱਤਰੀ,** | ਪੁ. ਅਠਾਈ ਤੇ ਇਕ ਉਨੱਤੀ, (29) |
| **ਨੱਤਰੀਆਂ,** | ਵਿ. 1. ਉਨੱਤੀ ਸਾਲ ਦੀ ਉਮਰ ਵਾਲਾ, ਉਨੱਤੀਆਂ; 2. ਉਨੱਤੀ ਦੀ ਗਿਣਤੀ ਤੇ ਆਉਣ ਵਾਲਾ |
| **ਨਤਾ,** | ਪੁ. ਤੇਲੀਆਂ ਦਾ ਕੱਪੜਾ |
| **ਨੰਦ ਰੋੜੀ,** | ਵਿ. ਨਾਨਕੇ ਘਰ ਦੇ ਬੰਦੇ |
| - ਨੰਦ ਰੋੜੀ ਆਉਣੀ, | ਮੁਹਾ. ਨਾਨਕ ਛੱਕ ਆਉਣੀ |
| **ਨਨਾਣ,** | ਇ. ਪਤੀ ਦੀ ਭੈਣ |
| - ਨਨਾਣੂ ਨਾ ਨਨਾਣਵਈਆ ਤੈਂਢਾ ਕੇ ਲਗੇ, ਮਾੜ੍ਹਾ ਲੱਗੇ ਠਮਕਠਈਆ, | ਅਖੌ. ਜਦੋਂ ਦੂਰ ਦੇ ਸਾਕ ਬਾਰੇ ਦਸਣਾ ਹੋਵੇ ਤਾਂ ਕਹਿੰਦੇ ਹਨ |
| **ਨਨਿਹਸ,** | ਇ. ਨਨੇਹਸ , ਨਾਨੀ ਸੱਸ |
| **ਨਪੜਨਾ,** | ਕਿ. ਸਕ. ਨੱਪਣਾ, ਪਕੜਨਾ |
| **ਨਪੜਾਨਾ,** | ਕਿ. ਸਕ. ਨਪਾਉਣਾ, ਪਕੜਾ ਦੇਣਾ |
| **ਨਮੁਹਰਾ,** | ਵਿ. ਆਖੇ ਨਾ ਲੱਗਣ ਵਾਲਾ |
| **ਨਮੂਦ,** | ਵਿ. ਨਾ ਮੁਰਾਦ , ਭੈੜਾ ਇ. ਲਾਡ ਵਜੋਂ ਦਿੱਤੀ ਗਾਲ੍ਹ ਜੋ ਨਾਨਕੇ ਆਪਣੇ ਦੋਹਤਿਆਂ ਨੂੰ ਕਢਦੇ ਹਨ |
| **ਨਮੋਹਰਾ,** | ਵਿ. ਨਮੋਹੀ, ਨਿਰਮੋਹੀ |
| **ਨਮੋਹਰਾਪਨ,** | ਪੁ. ਨਿਰਮੋਹਾ ਹੋਣ ਦਾ ਭਾਵ , ਰੁੱਖਾਪਣ |
| **ਨਰਕਣਾ,** | ਕਿ. ਸਕ. 1. ਉੱਚਾ ਬੋਲਣਾ, 2. ਵਾਧੂ ਬੋਲਣਾ |
| **ਨਰੜ,** | ਪੁ. ਗਰਦਨ ਦੀ ਹੱਡੀ ਵਿ. ਅਨਜੋੜ |
| - ਨਰੜਨਾ, | ਕਿ. ਸਕ. ਵਿਆਹ ਦੇਣਾ |
| **ਨਰਿਨੇ ਪੇਟ,** | ਕ੍ਰਿ. ਵਿ. ਨਿਰਨੇ ਕਾਲਜੇ, ਬਿਨਾ ਕੁਝ ਖਾਧੇ ਪੀਤੇ |
| **ਨਲਾਨ,** | ਕ੍ਰਿ. ਵਿ. ਪਹਾੜ ਦੀ ਵਾਦੀ ਵਿਚ |
| **ਨਵਾਂ,** | ਵਿ. ਅੱਜਕਲ੍ਹ ਦਾ, ਨਵੀਨ |
| - ਨਵਾਂ ਵੱਟ ਸੱਲਣਾ, | ਮੁਹਾ. ਨਵੀਂ ਭਾਜੀ ਪਾਉਣਾ |
| - ਨਵੇਂ ਸੱਥਰੇ, ਨਵੇਂ ਪੱਥਰੇ, | ਕ੍ਰਿ. ਵਿ. ਨਵੇਂ ਸਿਰਿਉਂ |
| - ਨਵੇਂ ਸੱਥਰੇ ਪੱਥਰੇ ਕਰਨੇ, | ਮੁਹਾ. ਨਵੇਂ ਸਿਰਿਉਂ ਕੰਮ ਚਾਲੂ ਕਰਨੇ |
| **ਨਵਾਰਨਾ,** | ਕ੍ਰਿ. ਸਕ.ਤਿਆਗਣਾ, ਛੱਡਣਾ |
| **ਨੜ,** | ਪੁ. 1. ਨਾੜ; 2. ਕਣਕ ਦੇ ਸੁੱਕੇ ਤੀਲੇ ; 3. ਕਾਨੇ ਦੀ ਲੰਮੀ ਨੜੀ(ਨੜ) |
| **ਨੜ੍ਹਨਾ,** | ਕਿ. ਸਕ. ਨੂੜਨਾ |
| **ਨੜ੍ਹਲ,** | ਪੁ. ਗਰਦਨ ਦੀ ਹੱਡੀ |
| - ਨੜ੍ਹਲ ਭੰਨਣੇ, | ਮੁਹਾ. ਬਹੁਤ ਬੁਰੀ ਤਰ੍ਹਾਂ ਮਾਰਨਾ |
| **ਨੜੀ,** | ਇ. ਕਾਲੇ ਰੰਗ ਦੀ ਮੁਰਗਾਬੀ ਜਿਸਦੀਆਂ ਲੱਤਾਂ ਲੰਮੀਆਂ ਹੁੰਦੀਆਂ ਹਨ |
| **ਨਾ,** | ਅਵ. ਦਾ ਵਿ. ਨਹੀਂ |
| - ਨਾ ਅਗਲੀ ਤੋਂ ਨਾ ਪਿਛਲੀ ਤੋਂ, ਮੈ ਸਦਕੇ ਵੰਞਾਂ ਵਿਚਲੀ ਤੋਂ, | ਅਖੌ. ਜਦੋਂ ਬਚਪਨ ਅਤੇ ਬੁਢਾਪੇ ਨਾਲੋਂ ਜਵਾਨੀ ਨੂੰ ਚੰਗਾ ਦੱਸਣਾ ਹੋਵੇ ਤਾਂ ਕਹਿੰਦੇ ਹਨ |
| - ਨਾ ਸਾਹਵਰਾ ਨਾ ਸਾਲਾ, ਮੈ ਆਪੇ ਘਰੇ ਵਾਲਾ ਨੀ ਪਟਕਾਰੇ ਮਾਰਾਂ, | ਅਖੌ. ਜਦੋਂ ਕੋਈ ਕਲਮਕੱਲਾ ਬਿਨਾ ਕਿਸੇ ਦੀ ਰੋਕ ਟੋਕ ਤੋਂ ਐਸ਼ ਕਰੇ ਤਾਂ ਕਹਿੰਦੇ ਹਨ |
| - ਨਾ ਚੁਲ੍ਹ ਛੋਡਾਂ ਨਾ ਧਾੜ ਮਾਰਾਂ, | ਅਖੌ. ਜਦੋਂ ਕੋਈ ਮਨੁੱਖ ਬਹੁਤੀ ਕਮਾਈ ਲਈ ਆਪਣਾ ਘਰ ਛੱਡਣ ਲਈ ਤਿਆਰ ਨਾ ਹੋਵੇ ਤਾਂ ਕਹਿੰਦੇ ਹਨ |
| - ਨਾ ਚੁਲ੍ਹਾ ਨਾ ਚੌਕਾ, ਫੋਕਾ ਦੇਂਦੀ ਹੋਕਾ, | ਅਖੌ. ਜਦੋਂ ਕਿਸੇ ਦੇ ਪੱਲੇ ਕੁਝ ਨਾ ਹੋਵੇ ਅਤੇ ਉਹ ਫੋਕੀਆਂ ਫੜ੍ਹਾਂ ਮਾਰੇ ਤਾਂ ਕਹਿੰਦੇ ਹਨ |
| - ਨਾ ਤੱਰਪੀਏ ਖੂਹਾ ਨਾ ਖੇਡੀਏ ਜੂਆ, | ਅਖੌ. ਜਦੋਂ ਜੂਆ ਖੇਡਣ ਨੂੰ ਮਾੜਾ ਦੱਸਣਾ ਹੋਵੇ ਤਾਂ ਕਹਿੰਦੇ ਹਨ |
| - ਨਾ ਪੇਕੇ ਨਾ ਸਾਹਵਰੇ ਵੰਞ ਮੋਈ ਦਦਹਾਵਰੇ | ਅਖੌ. ਜਦੋਂ ਕੋਈ ਵਿਅਕਤੀ ਅੱਧ ਵਿਚਕਾਰ ਹੀ ਠੋਕਰਾਂ ਖਾਂਦਾ ਫਿਰੇ ਤਾਂ ਕਹਿੰਦੇ ਹਨ |
| - ਨਾ ਰੁੱਚੀ ਮੂੰਹਆਂ ਕੱਢ ਦਿੱਤੀ ਨੂੰਹ ਆਂ, | ਅਖੌ. ਜਦੋਂ ਆਪ ਨੂੰ ਨਾ ਚੰਗੀ ਲੱਗਣ ਵਾਲੀ ਚੀਜ਼ ਦੂਸਰੇ ਨੂੰ ਅਹਿਸਾਨ ਕਰਕੇ ਦਿੱਤੀ ਜਾਵੇ ਤਾਂ ਕਹਿੰਦੇ ਹਨ |
| **ਨਾਸ,** | ਇ. 1. ਨੱਕ; 2. ਨਕਸੀਰ (ਲਾ. ਕ੍ਰਿ. ਆਉਣੀ) |
| - ਨਾਸਾਂ ਤੜਾਉਣੀਆਂ, ਨਾਸਾਂ ਫੜਕਾਉਣੀਆਂ, ਨਾਸਾਂ ਫੁਡਾਣੀਆਂ, | ਮੁਹਾ. 1. ਨਾਸਾਂ ਫੁਲਾਉਣੀਆਂ, ਗੁੱਸੇ ਹੋਣਾ; 2. ਫੂੰ ਫੂੰ ਕਰਦੇ ਰਹਿਣਾ, ਹੰਕਾਰ ਕਰਨਾ |
| - ਨਾਸੀਂ ਧੂੰ ਅੱਛਣਾ, ਨਾਸੀਂ ਧੂੰ ਦੇਣਾ, | ਮੁਹਾ. ਨਾਸਾਂ ਵਿਚ ਧੂੰ ਦੇਣਾ, ਤੰਗ ਕਰਨਾ, ਨੱਕ ਵਿਚ ਧੂੰ ਆਉਣਾ |
| **ਨਾਂਹ,** | ਅਵ. ਨਹੀ, ਇਨਕਾਰ |

- ਨਾਂਹ ਨਮੁਕਰ, ਨਾਂਹ ਮੁਨਕਰ, ਇ. ਨਾਂਹ ਨੁੱਕਰ , ਇਨਕਾਰ
ਨਾਹਰਾ, ਵਿ. ਨਿਡਰ , ਨਿਧੜਕ, ਬੇਖ਼ੌਫ
ਨਾਹਿਆਂ, ਪੁ. ਨਾਇਆਂ , ਨੌ ਦਾ ਅੰਕ
ਨਾਨਕਵਾਲੀ, ਇ. ਨਾਨਕ ਛੱਕ,
ਨਾਲ, ਅਵ. ਸੰਗ, ਸਾਥ
- ਨਾਲੇ ਨਾਂ, ਵਿ. ਨਾਲ ਦਾ
- ਨਾਲੇ ਲੱਦ ਵੀ ਦੇਹ ਨਾਲੇ ਲਦਾਣ ਵੀ ਦੇਹ, ਅਖੌ. ਜਦੋਂ ਕੋਈ ਹਰ ਪਾਸਿਓਂ ਲਾਭ ਉਠਾਉਣਾ ਚਾਹੇ ਤਾਂ ਕਹਿੰਦੇ ਹਨ
ਨਾਲਾ, ਪੁ. ਨਾੜੂ
ਨਾੜ, ਪੁ. 1. ਕਣਕ ਦੇ ਸੁੱਕੇ ਤੀਲੇ; 2. ਦਰਦ
- ਨਾੜ ਪੈਣਾ, ਮੁਹਾ. ਪੇਟ ਵਿਚ ਦਰਦ ਪੈਣਾ (ਧਰਨ ਦਾ)
ਨਾੜਕਾ, ਪੁ. ਪਸ਼ੂ ਦੀਆਂ ਨਾੜਾਂ ਦਾ ਵਟਿਆਂ ਸੁੱਕਾ ਰੱਸਾ
- ਨਾੜਕਾ ਬਾਹਣਾ, ਮੁਹਾ. ਹੱਲ ਨੂੰ ਪੰਜਾਲੀ ਨਾਲ ਬੰਨ੍ਹਣ ਲਈ ਨਾੜਕਾ (ਰੱਸੀ) ਪਾ ਕੇ ਬੰਨਣਾ
ਨਾੜਾ, ਪੁ. ਨਾਲਾ
ਨਿਸ਼ਟ, ਇ. ਤਬਾਹੀ , ਬਰਬਾਦੀ
- ਨਿਸ਼ਟ ਮਾਰਨਾ, ਮੁਹਾ. ਬਰਬਾਦ ਕਰਨਾ, ਤਬਾਹ ਕਰਨਾ
ਨਿਸਬਰੀ, ਇ. ਨਸਪਾਲ
ਨਿਸ਼ਰੀ, ਇ. ਮਿਸਰੀ
ਨਿਸ਼ਾਂ, ਇ. ਨਿਸ਼ਾ, ਤਸੱਲੀ (ਲਾ.ਕ੍ਰਿ. ਕਰਨੀ , ਹੋਣੀ)
ਨਿਹਣੀ, ਵਿ. ਨੇਹੀਂ, ਪਿਆਰ ਕਰਨ ਵਾਲੀ, ਪ੍ਰੇਮਣ ਇ. ਉਹ ਘੜਵੰਜੀ ਜਿਸ ਦੇ ਉੱਤੇ ਚਾਟੀ ਰਖ ਕੇ ਦੁੱਧ ਰਿੜਕਿਆ ਜਾਂਦਾ ਹੈ
ਨਿਕਸਣਾ, ਕਿ. ਅਕ. ਨਿਕਲਣਾ
ਨਿਕਵਾਇਆ, ਵਿ. ਨਿਕਚਾ, ਛੋਟਾ
ਨਿੱਕਾ, ਵਿ. ਛੋਟਾ
- ਨਿੱਕਾ ਦੁੱਖ, ਪੁ. ਨਿੱਕੀ ਕੱਸ , ਤਪਦਿਕ (ਤ੍ਰੈ -ਦੁੱਖਾ)
- ਨਿੱਕਾ ਨਿੱਕਾ ਹੋਣਾ, ਮੁਹਾ. 1. ਫਿਕਰਮੰਦ ਹੋਣਾ, ਚਿੰਤਾਤੁਰ ਹੋਣਾ; 2. ਲਹੁਕਾ ਹੋਣਾ, ਸ਼ਰਮਿੰਦਾ ਹੋਣਾ
- ਨਿੱਕਾ ਬੋਲ, ਪੁ. ਪਿਸ਼ਾਬ
ਨਿਖਥਣਾ, ਕ੍ਰਿ. ਅਕ. ਨਿਕਲਣਾ
ਨਿੱਘ, ਇ. ਨਿੱਘ, ਗਰਮੀ
ਨਿੱਘਾ, ਵਿ. ਨਿੱਘਾ , ਹਲਕਾ ਗਰਮ; 2. ਮਾਲਦਾਰ, ਪੈਸੇ ਵਾਲਾ
ਨਿਘਾਰ, ਪੁ. ਗਰਮੀ, ਡੋਬਾ
- ਨਿਘਾਰ ਕੁੱਠਾ, ਵਿ. ਨਘਾਰ ਕੁੱਠਾ, ਨਿਘਰਿਆ ਹੋਇਆ
- ਨਿਘਾਰਾ, ਵਿ. 1 ਨਿਘਾਰਿਆ ਹੋਇਆ; 2. ਬੇਘਰਾ
ਨਿੱਛ, ਇ. ਛਿਕ
- ਨਿੱਛ ਖਾਈਏ, ਨਿੱਛ ਹੰਢਾਈਏ, ਨਿੱਛ ਪਰ ਘਰ ਨਾ ਜਾਈਐ, ਅਖੌ. ਜਦੋਂ ਦੱਸਣਾ ਹੋਵੇ ਕਿ ਬਾਹਰ ਜਾਣ ਸਮੇਂ ਜੇ ਨਿੱਛ ਆ ਜਾਵੇ ਤਾਂ ਅਪਸ਼ਗਨ ਹੁੰਦਾ ਹੈ ਤਾਂ ਕਹਿੰਦੇ ਹਨ
- ਨਿੱਛ ਮਾਰਨੀ, ਮੁਹਾ. ਛਿਕ ਮਾਰਨੀ, ਨਿੱਛ ਮਾਰ ਕੇ ਬਦਸ਼ਗਨੀ ਕਰਨਾਂ
ਨਿੱਛਣ, ਇ. ਨਸਵਾਰ
ਨਿੱਛੜ ਕੇ, ਕ੍ਰਿ. ਵਿ. ਨਿੱਠ ਕੇ
ਨਿਜ, ਵਿ. ਆਪਣੇ ਨਾਲ ਸਬੰਧਤ , ਆਪਣਾ
- ਨਿਜ ਖੀਵਾ, ਨਿਜੋ ਖੀਵਾ ਵਿ. ਨਿਸਚਿੰਤ, ਬੇਫ਼ਿਕਰ
ਨਿੱਠਣਾ, ਕ੍ਰਿ. ਅਕ. ਜ਼ਮੀਨ ਤੇ ਚਿੱਤੜ ਲਾ ਕੇ ਬੈਠਣਾ; 2. ਮਟਕਣਾ; 3. ਸਬਰ ਨਾਲ ਉਡੀਕਣਾ
- ਨਿੱਠ ਕੇ ਬੈਠਣਾ, ਮੁਹਾ. ਜ਼ਮੀਨ ਤੇ ਚਿੱਤੜ ਲਾ ਕੇ ਬੈਠਣਾ
- ਨਿਠਾਊ,ਨਿਠਾਹੂ,ਨਿਠਾਰੂ, ਵਿ. ਨਿੱਠ ਕੇ ਬੈਠਾ ਹੋਇਆ
ਨਿਠਵਾਂ, ਵਿ. 1. ਇਕ ਥਾਂ, ਪੱਕਾ ਟਿਕਿਆ ਹੋਇਆ; 2. ਨਿੱਠ ਕੇ ਬੈਠਾ ਹੋਇਆ
ਨਿੱਤ, ਕ੍ਰਿ. ਵਿ. ਹਰ ਰੋਜ਼, ਹਰ ਦਿਨ
- ਨਿੱਤ ਮੁਰਦਾ ਚੁੱਕੋ ਨਿੱਤ ਢਾਹੋ ਵਾਹ, ਅਖੌ. ਜਦੋਂ ਨਿੱਤ ਨਵੀਂ ਮੁਸੀਬਤ ਆ ਜਾਵੇ ਤਾਂ ਕਹਿੰਦੇ ਹਨ
ਨਿਤਰਾਣਾ, ਵਿ. ਨਿਤਾਣਾ, ਕਮਜ਼ੋਰ , ਲਿੱਸਾ
ਨਿੰਦਰਾ, ਪੁ. ਨਿਉਂਦਾ
ਨਿਪੁਟ, ਅਵ. ਨਿਪਟ, ਨਿਰਾ , ਬਿਲਕੁਲ
ਨਿਬਟ, ਵਿ. ਨਿਖਾਲਸ, ਨਿਪਟ, ਖ਼ਾਲਸ
ਨਿਬੜਨਾ, ਕ੍ਰਿ. ਅਕ. ਸਮਾਪਤ ਹੋਣਾ, ਮੁੱਕਣਾ
- ਨਿਬੜੀ ਜਾਣਾ, ਮੁਹਾ. 1. ਕਮਜ਼ੋਰ ਹੋ ਜਾਣਾ, ਲਿੱਸਾ ਹੋ ਜਾਣਾ; 2. ਕੰਮ ਹੋ ਜਾਣਾ
ਨਿਭਣਾ, ਕ੍ਰਿ. ਅਕ. ਕਿੱਲ੍ਹਣਾ
ਨਿਮੜਾ, ਵਿ. ਨੀਵਾਂ
ਨੀ, ਅਵ. ਦੀ
ਨੀਂ, ਇ. ਨੀਂਹ , ਨੀਵ
ਨੀਸ, ਇ. ਨੱਕ ਨਾਲ ਕੱਢੀ ਲਕੀਰ

- ਨ੍ਹੀਸਾਂ ਕੱਢਣੀਆਂ, ਮੁਹਾ. ਨੱਕ ਨਾਲ ਲਕੀਰਾਂ ਕੱਢਣੀਆਂ
ਨੀਂਹ, ਇ. ਕੰਧ ਦਾ ਉਹ ਹਿੱਸਾ ਜੋ ਜ਼ਮੀਨ ਦੇ ਅੰਦਰ ਹੁੰਦਾ ਹੈ , ਬੁਨਿਆਦ; 2. ਜੜ
- ਨੀਹਾਂ ਪੁੱਟਨੀਆਂ, ਮੁਹਾ. ਨੁਕਸਾਨ ਕਰ ਦੇਣਾ
ਨੀਹਣੀ, ਇ. ਨਿਹਣੀ, ਆਸਰਾ ਦੇਣ ਵਾਲੀ ਨੀਂਹ
- ਨੀਹਣੀ ਪੱਕੀ ਰੱਖਣੀ, ਮੁਹਾ. ਨੀਂਹ ਪੱਕੀ ਰਖਣੀ
ਨੀਂਗਰ, ਪੁ. ਕੰਤ, ਖਾਵੰਦ, ਪਤੀ
ਨੀਮ-ਸੀਮ, ਇ. 1. ਦੁੱਖ, ਰੋਗ; 2. ਦੁੱਖ-ਸੁਖ
ਨੀਲ, ਇ. ਲਾਸ, ਨਿਸ਼ਾਨ
- ਨੀਲ ਪਾਣੇ, ਮੁਹਾ. ਮਾਰ ਮਾਰ ਕੇ ਲਾਸਾਂ ਪਾ ਦੇਣੀਆਂ, ਬਹੁਤ ਮਾਰਨਾ
- ਨੀਲ ਪੈਣੇ, ਮੁਹਾ. ਲਾਸਾਂ ਪੈ ਜਾਣੀਆਂ
ਨੀਲਾ, ਪੁ. ਨੀਰਾ (ਪਸ਼ੂਆਂ ਦਾ ਚਾਰਾ)
ਨੀਲਾ ਸਰਬ, ਨੀਲਾ ਸਰਵ, ਵਿ. ਬਹੁਤ ਨੀਲਾ
ਨੀਵੀਂ ਛੱਤੀ, ਇ. ਪੜਛੱਤੀ, ਰੌਂਟੀ
ਨੁ, ਪੜ. ਨੂੰ , ਉਸਨੂੰ, ਕ੍ਰਿ ਅਪੂ. ਨੇ
ਨੁਕਸਾਨ, ਪੁ. ਘਾਟਾ, ਟੋਟਾ, ਹਾਨੀ
- ਨੁਕਸਾਨਿਆ ਜਾਣਾ, ਮੁਹਾ. 1. ਮਰ ਜਾਣਾ; 2. ਨੁਕਸਾਨ ਹੋ ਜਾਣਾ
ਨੁਕਸੀ, ਨੁਕਸਾਨੀ, ਵਿ. ਨੁਕਸ ਵਾਲਾ, ਔਗੁਣਹਾਰੀ
ਨੁਨ੍ਹਾ, ਨੁਨ੍ਹੀ, ਵਿ. ਜ਼ਿੱਲ੍ਹਾ , ਢਿੱਲਾ, ਢਿਲੱੜ
ਨੁੰਨੀਆਂ, ਇ. ਅੱਖੀਆਂ
- ਨੁੰਨੀਆਂ ਤਰੱਕਾਉਣੀਆਂ, ਮੁਹਾ. ਹੌਲੀ ਹੌਲੀ ਰੋਣਾ
ਨੁਰ ਨੁਰ, ਇ. ਗੁੱਸੇ ਦੀ ਹਾਲਤ ਵਿਚ ਸਹਿਮ ਕੇ ਮੂੰਹ ਹੀ ਮੂੰਹ ਵਿਚ ਕਹੀ ਹੋਈ ਗੱਲ , ਬੁੜਬੁੜ
ਨੂੰਹ, ਪੁ. ਨੂੰਹ , ਨਹੁੰਦਰ; 2. ਪੁੱਤਰ ਦੀ ਪਤਨੀ
- ਨੂੰਹ ਦਾ ਖਾਧਾ ਤੇ ਕੱਟੀ ਦਾ ਲੇਹਾ ਬਿਰਥਾ ਨਹੀਂ ਜਾਂਦਾ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਜਿਸ ਚੀਜ਼ ਤੋਂ ਫਲ ਦੀ ਪ੍ਰਾਪਤੀ ਹੋਵੇ ਉਸ ਚੀਜ਼ ਦੀ ਚੰਗੀ ਸਭਾਲ ਕਰਨੀ ਚਾਹੀਦੀ ਹੈ ਤਾਂ ਕਹਿੰਦੇ ਹਨ; 2. ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਨੂੰਹ ਨੂੰ ਘਰ ਵਿਚ ਚੰਗਾ ਮਾਣ ਦੇਣਾ ਚਾਹੀਦਾ ਹੈ ਤਾਂ ਕਹਿੰਦੇ ਹਨ
ਨੁਹਨਾ, ਵਿ. ਨੁਨਾ, ਜ਼ਿੱਲਾ, ਢਿੱਲੜ
ਨੁਟਣਾ, ਕ੍ਰਿ. ਸਕ. ਅੱਖਾਂ ਮੀਟਣਾ, ਅੱਖਾਂ ਬੰਦ ਕਰਨੀਆਂ
ਨੂੰਦਰ, ਇ. ਨੂੰਹਦਰ, ਨਹੁੰ
ਨੁਰਨੀ, ਵਿ. 1.ਹਲਚਲ; 2. ਘੁਮੇਰਨੀ; 3. ਇਕ ਪਹਾੜੀ ਢੱਲ (ਜੋ ਬਦਾਮ ਤੋਂ ਛੋਟਾ ਹੁੰਦਾ ਹੈ)
- ਨੁਰਨੀ ਲੱਗਣੀ, ਮੁਹਾ. ਟਿੱਕ ਕੇ ਨਾ ਬੈਠਣਾ
ਨੂਰ ਪੀਰ ਨਾ ਵੇਲਾ, ਪੁ. ਸਵੇਰ ਦਾ ਵੇਲਾ
ਨੇਕ ਨਾਈਂ, ਇ. ਨੇਕ ਨਾਮੀ
ਨੇਝਾ, ਪੁ. ਉਂਗਲੀਆਂ ਦਾ ਚਾਂਦੀ ਦਾ ਇਕ ਗਹਿਣਾ
ਨੇਰ, ਇ. ਛੋਟੀਆਂ ਛਿਮਕਾ, ਸੁਗੰਧੀ ਵਾਲੀ ਪਹਾੜੀ ਬੂਟੇ ਦੀ ਝਾੜੀ
- ਨੇਰਾਂ ਪਾਣੀਆਂ, ਮੁਹਾ. ਕੋਠੇ ਉਤੇ ਨੇਰਾਂ ਦੀ ਛੱਤ ਪਾ ਕੇ ਮਿੱਟੀ ਪਾਉਣੀ
ਨ੍ਹੇਰ, ਪੁ. ਹਨੇਰ
- ਨ੍ਹੇਰ ਸਾਈਂ ਨਾ, ਪੁ. ਹਨੇਰ ਸਾਈਂ ਦਾ, ਰੱਬ ਦੀ ਕਰੋਪੀ
ਨ੍ਹੇਰਨੀ, ਇ. ਘੁਮੇਰਨੀ
ਨੇਵਰ, ਇ. ਪੰਜੇਬ, ਝਾਂਜਰ
ਨੇਵਲ, ਨੇਵਲਾ, ਪੁ. ਨਿਉਲਾ
ਨੇਵਲੀ, ਇ. ਨੌਲੀ , ਨੱਕ, ਨਕੌੜਾ
- ਨੇਵਲੀ ਸੜੀ ਰਹਿਣੀ, ਮੁਹਾ. ਨੌਲੀ ਨਾ ਲਹਿਣੀ , ਨਕੌੜਾ ਚੜ੍ਹਿਆ ਰਹਿਣਾ
ਨੋਕਰ, ਨੋਕੁਰ, ਪੁ. ਨੌਕਰ
ਨੋਕਰੀ, ਇ. ਨੌਕਰੀ
ਨੌਂ, ਪੁ. ਅੱਠ ਤੇ ਇਕ
- ਨੌਂ ਕੋਹ ਦਰਿਆ ਤੰਬਾ (ਸੁਥੱਣ) ਮੋਢੇ ਤੇ, ਅਖੌ. ਜਦੋਂ ਕੋਈ ਮੁਸੀਬਤ ਆਉਣ ਤੋਂ ਪਹਿਲਾਂ ਹੀ ਉਸ ਦੇ ਬਚਾਅ ਦਾ ਪ੍ਰਬੰਧ ਕਰ ਲਵੇ ਤਾਂ ਕਹਿੰਦੇ ਹਨ
ਨੌਰ੍ਹਾ, ਪੁ. ਨਿਹੋਰਾ, ਮਿਹਣਾ
ਨੌਲੀ, ਇ. 1. ਤਿਉੜੀ; 2. ਨਿਉਲੇ ਦਾ ਇਸਤਰੀ ਲਿੰਗ; 3. ਨਕੌੜਾ
- ਨੌਲੀ ਸੜਿਆ, ਵਿ. ਨੱਕ ਸੜਿਆ, ਗੁਸੈਲ, ਗੁੱਸੇ ਵਾਲਾ ਵਿਅਕਤੀ
- ਨੌਲੀ ਚੜ੍ਹਨੀ, ਮੁਹਾ. ਗੁੱਸਾ ਚੜ੍ਹਨਾ
- ਨੌਲੀ ਚੜ੍ਹੀ ਰਹਿਣੀ, ਮੁਹਾ. ਗੁੱਸਾ ਚੜ੍ਹਿਆ ਰਹਿਣਾ
- ਨੌਲੀ ਨਾ ਲਾਹਣੀ, ਮੁਹਾ. ਨੱਕ ਚਾੜ੍ਹੀ ਰੱਖਣਾ, ਗੁੱਸਾ ਨਾ ਉਤਾਰਨਾ

# ਪ

ਪਉਂਖਾ, ਪੁ. ਪੌਖਾ,ਪੈੜਾ
ਪਉਣ, ਪੁ. ਸੋਨੇ ਦਾ ਇਕ ਸਿੱਕਾ, ਪੌਂਡ
ਪਈਂ, ਕ੍ਰਿ. ਵਿ. ਮਗਰੋਂ, ਪਿੱਛੋਂ,ਬਾਅਦ
- ਪਈਂ ਗੱਛਣਾ, ਮੁਹਾ. ਮਗਰ ਪੈ ਜਾਣਾ, ਪਿੱਛੇ ਪੈ ਜਾਣਾ
ਪੱਸ, ਇ. 1. ਪਹਾੜੀ ਇਲਾਕੇ ਵਿਚ ਬਾਰਸ਼ਾਂ ਨਾਲ ਉਤੋਂ ਰੁੜ੍ਹ ਕੇ ਆਇਆ ਮਲਬਾ (ਲਾ.ਕ੍ਰਿ. ਪੈਣੀ);2. ਰਾਪ, ਪਾਕ; 3. ਪਸ਼ੂਆਂ ਦਾ ਗੋਹਾ
ਪੱਸਰ, ਪੁ. ਕੱਦ
ਪੱਸਾ, ਪੁ. ਗਰਾ, ਵਾਢੀ ਪਿੱਛੋਂ ਇਕੱਠੀ ਕੀਤੀ ਫਸਲ ਦੀਆਂ ਭਰੀਆਂ ਦਾ ਲਾਇਆ ਉਚੱਾ ਢੇਰ,ਖਲਵਾੜਾ
ਪਸਾਦ, ਪਸਾਬ, ਪੁ. 1. ਫਸਾਦ; 2. ਗੰਦੀ ਗਾਲ੍ਹ
- ਪਸਾਦ ਕੱਢਣੇ, ਪਸਾਬ ਕੱਢਣੇ, ਮੁਹਾ. ਫਕੜ ਤੋਲਣੇ, ਗਾਲ੍ਹਾਂ ਬਕਣਾ
ਪਸਾਰ, ਪੁ. ਮਕਾਨ ਦਾ ਵਰਾਂਡਾ
ਪਸਿੱਤ, ਇ. ਪਸਿੱਤਾ ਹੋਣ ਦਾ ਭਾਵ, ਲਾਂਭ
- ਪਸਿੱਤਾ, ਵਿ. ਪਾਸੇ ਦਾ, ਲਾਂਭੇ ਦਾ
- ਪਸਿੱਤਾ ਹੋਣਾ, ਮੁਹਾ. ਇਕ ਪਾਸੇ ਹੋ ਜਾਣਾ
ਪਸਿੰਦੀ, ਵਿ. ਪਸੰਦ
ਪੱਸੀ, ਇ. ਪੱਸ
ਪਸੁੰ, ਪੁ. ਪਸ਼ੂ
ਪਸੁਕਣਾ, ਕ੍ਰਿ. ਅਕ. ਤਿਆਰ ਹੋਣਾ, ਪੱਕਣਾ
ਪਸੇਲ, ਪਸੇੜ, ਇ. ਮਕਾਨੇ ਤੇ ਪਾਣ ਵਾਲੀ ਛੋਟੀ ਛਤੀਰੀ
ਪਹਿਤੀ, ਵਿ. ਪੋਹਣ ਵਾਲੀ (ਗੱਲ)
ਪਹਿਲਕ, ਇ. ਪਹਿਲ, ਅਰੰਭ, ਪਹਿਲਾਂ
- ਪਹਿਲ ਪਲਾਂਹੀ, ਪਹਿਲ ਪਲਾਂਹੇ, ਕ੍ਰਿ. ਵਿ. ਪਹਿਲਾ ਪਹਿਲਾਂ,ਪਹਿਲੀ ਵਾਰ
- ਪਹਿਲ ਮਾਰਨਾ, ਮੁਹਾ. ਪਹਿਲ ਕਰ ਕੇ ਪਹਿਲਾਂ ਫਾਇਦਾ ਉਠਾ ਜਾਣਾ
- ਪਹਿਲੋ, ਇ. ਪਹਿਲ
ਪਹੁਤਣਾ, ਕ੍ਰਿ. ਅਕ. ਪਹੁੰਚਣਾ, ਪੁੱਜਣਾ
ਪੱਕੜ, ਇ. 1. ਪਕੜ, ਅਸਰ; 2. ਦੌਰਾ, ਬੇਹੋਸ਼ੀ
- ਪਕੜ ਪੈਣੀ, ਮੁਹਾ. ਗੱਸ਼ ਪੈਣੀ (ਦੌਰਾ)
ਪੱਕਾ, ਵਿ. 1. ਜੋ ਕੱਚਾ ਨਹੀਂ; 2. ਦ੍ਰਿੜ, ਗੰਭੀਰ
- ਪੱਕਾ ਪੀਢਾ, ਵਿ. ਪੱਕਾ ਪੀਢਾ, ਬਹੁਤ ਪੱਕਾ
- ਪੱਕਾ ਮੂੰਹ ਕਰਨਾ, ਮੁਹਾ. ਗੰਭੀਰ ਹੋਣਾ
- ਪਕਿਅਤ, ਇ. ਪਕਿਆਈ,ਪੱਕਾ ਹੋਣ ਦਾ ਭਾਵ
ਪਖਣੂੰ, (ਪੰਖੜੂ) ਪੁ. ਪੰਖੇਰੂ, ਪੰਛੀ; "ਉਡਦੇ ਪਖਣੂੰ ਗਵਾਏ, ਕਿਆ ਤਾਕਤ ਇਨਸਾਨ" (ਸੈਫੁਲ)
ਪੱਖਰ, ਪੁ. (ਬ.ਵ.) ਸ਼ਤੀਰੀ ਆਦਿ ਦੀਆਂ ਪਤਲੀਆਂ ਚੀਰੀਆਂ ਹੋਈਆਂ ਫੱਟੀਆਂ ਜੋ ਰੇਤ ਤੇ ਪਾਈਆਂ ਜਾਂਦੀਆਂ ਹਨ
ਪੱਖੀ, ਪੁ. ਪੰਛੀ
ਪੱਗ, ਇ. ਪਗੜੀ, ਦਸਤਾਰ
- ਪੱਗ ਨੂੰ ਹੱਥ ਪਾਉਣਾ, ਮੁਹਾ. ਬੇਇਜ਼ਤੀ ਕਰਨਾ
- ਪੱਗ ਬੰਨ੍ਹ, ਵਿ. ਪੁ. ਸਨਮਾਨਤ ਵਿਅਕਤੀ, ਪਤਵੰਤਾ
- ਪੱਗੀ ਵੇਚ ਕੇ ਘੇ ਖਾਣਾ, ਮੁਹਾ. ਹੈਸੀਅਤ ਤੋਂ ਵਧ ਖਰਚ ਕਰਨਾ
ਪੰਗ, ਪੁ. ਪਤਲੀ ਛਾਹ
- ਪੰਗ ਕਰਨਾ, ਕ੍ਰਿ. ਸਕ. ਮੱਖਣ ਨੂੰ ਗਰਮ ਕਰਕੇ ਘਿਉ ਬਣਾਉਣਾ
ਪਗਹਾਰਨਾ, ਕ੍ਰਿ. ਸਕ. ਪੰਘਾਰਨਾ
ਪਘੱਚ, ਵਿ. ਮੋਟੇ ਤੇ ਪੋਲੇ ਸ਼ਰੀਰ ਵਾਲਾ
ਪਘੱਰਨਾ, ਕ੍ਰਿ. ਸਕ. ਪੰਘਾਰਨਾ, ਢਾਲਣਾ
ਪੰਘਲਾਣਾ, ਕ੍ਰਿ. ਸਕ. ਜ਼ਰਾ ਕੁ ਅੱਖ ਦੱਬ ਕੇ ਵੇਖਣਾ
ਪਘੂਰ, ਪੰਘੂਰ, ਪੁ. ਮੋਠ ਆਦਿ ਦੀ ਉਬਾਲੀ ਹੋਈ ਦਾਲ
ਪਚਾੜ, ਇ. ਬੀਮਾਰੀ ਤੋਂ ਉਠਣ ਮਗਰੋਂ ਕਮਜ਼ੋਰੀ ਦੀ ਹਾਲਤ ਵਿਚ ਕੀਤੀ ਖੇਚਲ, ਪੜਿਹੱਟ
ਪੰਚੂ ਪੰਚੂ, ਇ. ਚਾਪਲੂਸੀ, ਪੁਚ ਪੁਚ
- ਪਚੂੰ ਪਚੂੰ ਕਰੂੰ, ਅੰਨ ਤਲੀ ਤੇ ਨਾ ਧਰੂੰ, ਅਖੌ. ਜਦੋਂ ਕੋਈ ਉਪਰੋਂ ਉਪਰੋਂ ਆਓ ਭਗਤ ਕਰੇ ਤਾਂ ਕਹਿੰਦੇ ਹਨ
ਪੱਛ, ਪੁ. 1. ਚੀਰਾ; 2. ਸ਼ਾਮ, ਸੰਝ, ਆਥਣ
- ਪਛ ਲਾਣੇ, ਮੁਹਾ. ਕਿਸੇ ਚੀਜ਼ ਨੂੰ ਪੱਛਣਾ
ਪਛਤਾ, ਪੁ. ਪਛਤਾਵਾ
ਪਛੜਾ, ਪੁ. ਪਿੱਠੂ, ਟੋਕਰਾ
ਪਛੜੀ ਕੈ, ਕ੍ਰਿ. ਵਿ. ਪਛੜ ਕੇ
ਪਛਾਈ, ਪਛਾਈਂ, ਕ੍ਰਿ. ਵਿ. ਸ਼ਾਮ ਨੂੰ, ਤਰਕਾਲਾਂ ਵੇਲੇ ਇ. ਸ਼ਾਮ ਵੇਲਾ
- ਪਛਾਈਂ ਕਰਨਾ, ਮੁਹਾ. ਸ਼ਾਮ ਜਾਂ ਲੌਢੇ ਵੇਲੇ ਦੀ ਰੋਟੀ ਖਾਣੀ
ਪੰਜ, ਪੁ. ਚਾਰ ਤੇ ਇਕ, 5

- ਪੰਜ ਕੋਹ ਪੇਕਾ, ਦਾਹ ਕੋਹ ਅਸਵਾਰ, ਹਿਕ ਨਾਰ ਕੁਲੱਖਣੀ ਹਿਕੇ ਮਰਦ ਨਕਾਰ — ਅਖੌ. ਜਦੋਂ ਇਹ ਦਸਣਾ ਹੋਵੇ ਕਿ ਨੇੜੇ ਹੁੰਦਾ ਹੋਇਆ ਵੀ ਜੇ ਆਦਮੀ ਘਰ ਨਹੀਂ ਆਉਂਦਾ ਤਾਂ ਉਸ ਵਿਚ ਜਾਂ ਉਸ ਦੀ ਔਰਤ ਵਿਚ ਨੁਕਸ ਹੁੰਦਾ ਹੈ ਤਾਂ ਕਹਿੰਦੇ ਹਨ
- ਪੰਜਾਹਾਂ, — ਪੁ. ਪੰਜ ਦਾ ਅੰਕ
- ਪੰਜਾਂ ਨਾ ਪੰਜਾਹਾਂ ਮੈਂ ਵੀ ਕੁਝ ਹਾਂ, — ਅਖੌ. ਜਦੋਂ ਕੋਈ ਐਵੇਂ ਹੀ ਆਕੜਿਆ ਫਿਰੇ ਤਾਂ ਕਹਿੰਦੇ ਹਨ
- ਪੰਜੇ ਉਂਗਲਾਂ ਹਿਕ ਬਰਾਬਰ ਨਹੀਂ ਹੋਨੀਆਂ, — ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਸਾਰੇ ਮਨੁੱਖਾਂ ਦਾ ਸੁਭਾਅ ਇਕੋ ਜਿਹਾ ਨਹੀਂ ਹੁੰਦਾ ਤਾਂ ਕਹਿੰਦੇ ਹਨ

ਪਛਾਹੀਂ, — ਕ੍ਰਿ. ਵਿ. ਸ਼ਾਮ ਨੂੰ, ਸੰਝ ਨੂੰ

ਪਛਾਂਗਣਾ, — ਪੁ. ਪਿਛਲਾ ਪਾਸਾ

ਪਛਾਂਗੜਾ, — ਪੁ. ਪਿਛੂ, ਵੱਡਾ ਟੋਕਰਾ

ਪਛਾਵਲਾ, — ਪੁ. ਪਰਛਾਵਾਂ, ਅਕਸ, ਸਾਇਆ

ਪਛਿਆਲੀ, — ਇ. ਪਿਛਵਾੜਾ

ਪੱਛੀ, — ਇ. ਟੋਕਰੀ

ਪੱਜ, — ਪੁ. ਬਹਾਨਾ
- ਪੱਜੇਂ ਪੱਜੇਂ, — ਕ੍ਰਿ. ਵਿ. ਪੱਜ ਨਾਲ

ਪਝਕਾ, — ਪੁ. ਪਤਾ, ਵਾਕਫੀਅਤ
- ਪਝਕੇ ਵਿਚ — ਕ੍ਰਿ. ਵਿ. ਪਤੇ ਅਨੁਸਾਰ

ਪਟਕਾ, — ਪੁ. ਖੜਕਾ,ਖੜਾਕ

ਪਟਕਾਰ, — ਪੁ. ਚਪੇੜ, ਥੱਪੜ

ਪਟੰਗ, — ਪੁ. ਨਾਖ ਦੀ ਤਰ੍ਹਾਂ ਦਾ ਇਕ ਪਹਾੜੀ ਫੱਲ

ਪੱਟਣਾ, — ਕ੍ਰਿ. ਸ਼ਕ. ਪੁੱਟਣਾ, ਉਖਾੜਨਾ

ਪੱਟ ਤੂੰਪਟ, — ਇ. ਪੱਟ ਚਪੱਟ, ਉਥਲ-ਪੁੱਥਲ
- ਪੱਟ ਪੱਟ ਕੇ (ਗੱਲਾਂ) ਕੱਢਣਾ, — ਮੁਹਾ. ਖੋਜ ਖੋਜ ਕੇ ਯਾਦ ਕਰਕੇ ਗੱਲਾਂ ਕਰਨਾ
- ਪੱਟੀ ਕੇ ਖਾਈ ਜਾਣਾ, — ਮੁਹਾ. ਲੁੱਟ ਲੈਣਾ, ਠੱਗ ਲੈਣਾ

ਪਟੜਾ, — ਵਿ. ਪੱਟਣ ਵਾਲਾ

ਪਟਾ, — ਪੁ. ਫਾਂਟਦਾਰ ਕੱਪੜਾ

ਪਟਾਕ, — ਇ. ਅਵਾਜ਼

ਪਟਾਕਣਾ, — ਕ੍ਰਿ. ਸਕ. 1. ਜ਼ੋਰ ਨਾਲ ਪੱਕੜ ਕੇ ਧਰਤੀ ਤੇ ਮਾਰਨਾ; 2. ਬੋਲਣਾ (ਬਟੇਰੇ ਆਦਿ ਦਾ)
- ਬਟੇਰੇ ਵਾਂਗੂ ਪਟਾਕਣਾ, — ਮੁਹਾ. ਬਟੇਰੇ ਦੀ ਤਰ੍ਹਾਂ ਬੋਲਣਾ

ਪੱਟੀ, — ਇ. 1. ਤਿਲ ਸ਼ੱਕਰੀ; 2. ਲੱਕੜ ਦੀ ਤਖ਼ਤੀ (ਜਿਸ ਉਤੇ ਬੱਚੇ ਲਿਖਦੇ ਹਨ)

ਪੱਟੀਆਂ, — ਇ. ਸਿਰ ਦੇ ਵਾਹੇ ਹੋਏ ਵਾਲ
- ਪਟੀਆਂ ਕੇ ਤੇਲ ਲਾਈ ਜਾਣਾ, ਪਟੀਆਂ ਕੀ ਤੇਲ ਲਾਈਂ ਜਾਣਾ, — ਮੁਹਾ. ਸਿਰ ਦੇ ਵਾਲਾਂ ਨੂੰ ਚੋਪੜਨਾ

ਪਟੋਖ਼ਾ, — ਪੁ. ਪੁਰਸ

ਪਟੋਰਾ, — ਪੁ. ਪੱਟੂ, ਸ਼ੁਕੀਨ

ਪਠੰਗ, — ਪੁ. ਪਖੰਡ
- ਪਠੰਗੀ, — ਵਿ. ਪਖੰਡੀ

ਪਠੜੀ, — ਇ. ਪਟੜੀ, ਇਕ ਜ਼ਨਾਨਾ ਗਹਿਣਾ: (ਜਿਸ ਨੂੰ ਹੱਥ ਤੇ ਪੈਰ ਦੀ ਉਂਗਲੀ ਵਿਚ ਪਾਇਆ ਜਾਂਦਾ ਹੈ)

ਪੱਠਾ, — ਪੁ. ਗੰਦਲ, ਟਹਿਣੀ

ਪਠੂਰਾ, — ਪੁ. ਪੀਠੀ ਵਾਲੀ ਪੂੜੀ

ਪੰਡੂ, — ਇ. ਪੰਡ

ਪੰਡੋਕਲੀ, ਪੰਡੋਕੜੀ — ਇ. ਛੋਟੀ ਪੰਡ, ਗੰਢੜੀ

ਪਣਾਂ, — ਪੁ. ਪਣ੍ਹਾਂ, ਮੀਂਹ ਜਾਂ ਹੜ ਆਉਣ ਤੋਂ ਮਗਰੋਂ ਧਰਤੀ ਉਤੇ ਜੰਮੀ ਭਲ

ਪਣਿਆਲਾ, — ਵਿ. ਪੀਣ ਵਾਲਾ

ਪੱਤਨ, — ਪੁ. ਸ਼ਹਿਰ, ਕਸਬਾ

ਪੱਤਰ, — ਇ. ਲੀਖ ਬਣਨ ਤੋਂ ਪਹਿਲੀ ਹਾਲਤ ਵਾਲੀ ਜੂੰ
- ਪੱਤਰ ਪੈਣੇ, — ਕ੍ਰਿ. ਅਕ. ਲੀਖਾਂ ਦੇ ਪੱਤਰ ਸਿਰ ਵਿਚ ਪੈਣੇ

ਪਤਰਿਰੱਸ, ਪਤਰਸ, — ਇ. ਪਤਰੀਸ, ਪਤੀਸ (ਸਹੁਰੇ ਦੇ ਭਰਾ ਦੀ ਇਸਤਰੀ), ਸੱਸ ਦੀ ਜਠਾਣੀ

ਪਤਰੁੰਕਾ, — ਪੁ. ਲੱਕੜ ਦੀ ਪਰਾਤ, ਕਾਠੜਾ

ਪਤਲੰਗਾ, ਪਤਲੂੰਗਾ, — ਵਿ. ਪਤਲਾ

ਪਤਲੋਟਾ, — ਵਿ. ਪਤਲੇ ਸਰੀਰ ਵਾਲਾ, ਪਤਲਾ

ਪਤਵਾੜ, — ਇ. ਮਾਰ-ਕੁੱਟ
- ਪਤਵਾੜ ਪੁੱਟਣੀ, — ਕ੍ਰਿ. ਸਕ. ਸੁੱਕੀ ਜ਼ਮੀਨ ਦੁਬਾਰਾ ਵਾਹੁਣਾ

ਪਤਾਰਨਾ, — ਕ੍ਰਿ. ਸਕ. ਝਾਂਸਾ ਦੇਣਾ, ਟਰਕਾ ਦੇਣਾ

ਪਥਰਾਂਘੜ, — ਇ. ਪਥਰੀਲੀ ਧਰਤੀ

ਪੱਥਰਾਟ, — ਪੁ. ਵੱਡਾ ਪੱਥਰ

ਪੱਥਰੀ, — ਇ. ਪੱਥਰ ਦੀ ਕੌਲੀ

ਪੱਥੜ, — ਪੁ. 1. ਨਿੱਸਲ ਹੋ ਕੇ ਬੈਠਣ ਦਾ ਭਾਵ, ਚੌਂਕੜੀ; 2. ਪਾਸਾ (ਲਾ. ਕ੍ਰਿ. ਮਾਰਨਾ)

ਪਥਾੜਾ, — ਪੁ. ਝਗੜਾ

| | |
|---|---|
| **ਪੱਦ,** | ਪੁ. ਟਰਕ, ਹਵਾ ਸਰਨ ਦੀ ਕਿਰਿਆ |
| **ਪਦ ਬੈੜਾ, ਪਦ ਪੈੜਾ** | ਪੁ. ਇਕ ਕਿਸਮ ਦੀ ਖੁੰਬ ਜੋ ਛਤਰੀ ਵਰਗੀ ਹੁੰਦੀ ਹੈ ਅਤੇ ਕਿਸੇ ਕੰਮ ਨਹੀਂ ਆਉਂਦੀ |
| **ਪੰਦਰਾਖਾ,** | ਪੁ. ਪੰਦਰਵਾੜਾ |
| **ਪਦਾੜੀ, ਪੰਦਾੜੀ,** | ਇ. 1. ਖੇਚਲ; 2. ਭਾਜੜ |
| - ਪਦਾੜੀ ਖਾਣੀ, | ਮੁਹਾ. ਖੇਚਲ ਦੇਣੀ |
| - ਪਦਾੜੀ ਪੈਣੀ, | ਮੁਹਾ. 1. ਖੇਚਲ ਪੈਣੀ; 2. ਭੱਜ ਨੱਠ ਪੈ ਜਾਣਾ, ਭਾਜੜ ਪੈ ਜਾਣਾ |
| **ਪਦੀੜ,** | ਇ. ਭਾਜੜ |
| - ਪਦੀੜ ਨਿਕਲਣੀ, | ਮੁਹਾ. ਘਬਰਾ ਜਾਣਾ, ਡਰ ਜਾਣਾ |
| - ਪਦੀੜ ਪੈਣੀ, | ਮੁਹਾ. ਭਾਜੜ ਪੈਣੀ, ਹੱਥਾਂ ਪੈਰਾਂ ਦੀ ਪੈ ਜਾਣੀ |
| **ਪਧਾੜੀ, ਪੰਧਾੜੀ,** | ਇ. ਖੇਚਲ (ਲਾ. ਕ੍ਰਿ. ਪਾਣੀ, ਪੈਣੀ) |
| **ਪਨੱਤਾ,** | ਪੁ. ਪਲਾਣਾ |
| **ਪਨਾਤਰ,** | ਇ. ਪਰਾਤ, ਤਰਾਮੀ |
| **ਪਨਿੱਤਣਾ,** | ਕ੍ਰਿ. ਸਕ. 1. ਨਪਿੱਤਣਾ, ਨਿਚੋੜਨਾ; 2. ਫੇਹ ਦੇਣਾ, ਮਸਲ ਦੇਣਾ |
| **ਪੱਪਰ,** | ਇ. ਚਿਕੜੀ |
| **ਪੱਬੀ,** | ਇ. ਢੱਕੀ, ਪਹਾੜੀ |
| **ਪ੍ਰੰਬੂਛਲੀ, (ਪੰਗੁਛਲੀ),** | ਇ. ਕਰੂਬਲੀ, ਕਰੁੰਮਲ |
| **ਪਰਸਾਂਗ,** | ਇ. ਪੌੜ ਸਾਂਗ, ਪੌੜੀ |
| **ਪਰਸਿਉ,** | ਪੁ. ਪਸੀਨਾ |
| - ਪਰਸੇ ਨਾ ਝੱਲਣਾ, | ਮੁਹਾ. ਜ਼ਰਾ ਵੀ ਗੁੱਸਾ ਬਰਦਾਸ਼ਤ ਨਾ ਕਰਨਾ |
| **ਪਰਕਾਲਾ,** | ਪੁ. 1. ਖੁੱਡੀ ਦਾ ਕੱਪੜਾ; 2. ਮਿਣਨ ਦਾ ਇੱਕ ਨਾਪ |
| **ਪਰਕੋਠਾ,** | ਪੁ. ਕੋਠੇ ਉਪਰ ਪਿਆ ਕੋਠਾ |
| **ਪਰਗੀ, (ਪੁਣਛ),** | ਇ. ਬਾਰੀ |
| **ਪਰਚਾਉਣੀ, ਪਰਚਾਵਣੀ,** | ਇ. ਮਾਤਮਪੁਰਸ਼ੀ, ਅਫਸੋਸ ਕਰਨ ਦਾ ਭਾਵ |
| **ਪਰਛੱਲ, ਪਰਛੱਲਾਂ, ਪਰਤੱਲ,** | ਇ. ਉਛਾਲੀ, ਕੈ |
| **ਪ੍ਰਤਣਾ, ਪਰਤਣਾ,** | ਕ੍ਰਿ. ਸਕ. ਉਲਟਾਉਣਾ, ਪਰਤਾਉਣਾ |
| - ਪ੍ਰੱਤ ਸਰੱਤ (ਸਰੱਤਾ), | ਪੁ. ਪਰਤਾਉਣ ਦਾ ਭਾਵ |
| - ਪ੍ਰਤ ਕੇ, | ਕ੍ਰਿ. ਵਿ. ਮੁੜ ਕੇ, ਉਲਟਾ ਕੇ |
| **ਪਰੱਤਾ,** | ਪੁ. ਜੋੜਾ, ਵਾਪਸੀ |
| - ਪ੍ਰਤਾ ਸੁੱਤਾ ਦੇਣਾ, | ਮੁਹਾ. ਪਤਾ ਸੁਰ ਦੇਣਾ, ਖ਼ਬਰ ਸੁਰਤ ਦੇਣੀ |
| - ਪ੍ਰੱਤਾ ਲੱਗਣਾ, | ਮੁਹਾ. ਹਾਲਤ ਠੀਕ ਹੋਣੀ ਜਾਂ ਸੁਧਰਨੀ |
| **ਪਰਨੀਂਦੜਾ,** | ਵਿ. ਵਿਆਹਿਆ ਜਾਣ ਵਾਲਾ |
| **ਪ੍ਰਬੂਛਲੀ,** | ਇ. ਪੰਬੂਛਲੀ, ਕਰੁੰਬਲ |
| **ਪ੍ਰਭਾਤ,** | ਪੁ. ਸਵੇਰਾ, ਤੜਕਾ |
| - ਪ੍ਰਭਾਤ ਪੰਛੀ, | ਪੁ. ਕੁਕੜ, ਮੁਰਗਾ |
| **ਪਰਵਈ,** | ਇ. 1. ਪੈਰਵੀ; 2. ਪਰਵਰਸ਼ (ਲਾ. ਕ੍ਰਿ. ਕਰਨੀ , ਹੋਣੀ) |
| **ਪਰਵਾਹਣਾ,** | ਕ੍ਰਿ. ਵਿ. ਪੈਰੋਂ ਵਾਹੁਣਾ, ਪੈਰੋਂ ਨੰਗੇਣ, ਨੰਗੇ ਪੈਰੀਂ |
| **ਪਰਵ੍ਹਾਤ, ਪ੍ਰਭਾਤ,** | ਇ. ਪਰਭਾਤ, ਸਵੇਰਾ |
| **ਪਰਵ੍ਹਾਤੀਂ,** | ਕ੍ਰਿ. ਵਿ. ਪਰਭਾਤੀਂ, ਸਵੇਰ ਵੇਲੇ |
| - ਰਾਤੀਂ ਪਰਵ੍ਹਾਤੀਂ, | ਕ੍ਰਿ. ਵਿ. ਰਾਤ ਦਿਨੇਂ, ਸ਼ਾਮ ਤੇ ਸਵੇਰ |
| **ਪਰਾ,** | ਪੁ. 1. ਪਰ (ਕਲਮ); 2. ਪੱਖ ਵਿ. ਪਾਰਲਾ ਪਾਸਾ |
| - ਪਰਾ ਸਿਰ ਲੱਗਣਾ, | ਮੁਹਾ. ਪਤਾ ਸਤਾ ਲੱਗਣਾ |
| - ਪਰਾ ਕਰਨਾ, | ਮੁਹਾ. ਕਿਸੇ ਦਾ ਪੱਖ ਕਰਨਾ |
| - ਪੱਰਾ ਲੱਗਣਾ, | ਮੁਹਾ. ਪਤਾ ਲੱਗਣਾ, ਸੁਹ ਬੂਹ ਮਿਲਣਾ |
| **ਪਰਾਇਆ,** | ਵਿ. ਬੇਗਾਨਾ, ਦੂਸਰਾ, ਓਪਰਾ |
| - ਪਰਾਇਆ ਗਹਿਣਾ ਪਾਇਆ, ਅਗਲਾ ਰੂਪ ਵੰਞਾਇਆ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਮੰਗਵੀਂ ਚੀਜ਼ ਲੈਣ ਨਾਲ ਆਪਣੀ ਕਦਰ ਘਟ ਜਾਂਦੀ ਹੈ ਤਾਂ ਕਹਿੰਦੇ ਹਨ |
| **ਪਰਾਗਲਾ,** | ਪੁ. ਪਰਾਗਾ |
| **ਪਰਾਥ,** | ਇ. ਵੰਡ |
| - ਪਰਾਥਾਂ ਲਾਣੀਆਂ, | ਮੁਹਾ. ਵੱਢੀ ਹੋਏ ਫਸਲ ਨੂੰ ਢੇਰੀਆਂ ਵਿਚ ਲਾ ਦੇਣਾ |
| **ਪ੍ਰਾਂਬਲ,** | ਇ. ਪ੍ਰਬੁੰਛਲੀ, ਬੂਟੇ ਦੀ ਟਹਿਣੀ |
| **ਪਰਾਰ ਚਰਾਰ,** | ਕ੍ਰਿ. ਵਿ. ਪਿਛਲੇ ਜਾਂ ਉਸ ਤੋਂ ਵੀ ਪਿਛਲੇ ਸਾਲ |
| **ਪਰੀਹਾ,** | ਪੁ. ਦੋ ਰੋਟੀਆਂ ਉਤੇ ਰਖਿਆ ਕੜਾਹ |
| - ਪਰੀਹਾ ਕਰਨਾ, | ਮੁਹਾ. ਕਿਸੇ ਖ਼ੁਸ਼ੀ ਦੇ ਮੌਕੇ ਤੇ ਆਪਣੀ ਬਰਾਦਰੀ ਦੇ ਹਰ ਬੰਦੇ ਨੂੰ ਪਰੋਸਾ ਦੇਣਾ |
| **ਪਰੁੱਚਣਾ,** | ਕ੍ਰਿ. ਅਕ. 1. ਪਰੋਇਆ ਜਾਣਾ; 2. ਪਕੜਨਾ |
| **ਪਰੂੰ,** | ਕ੍ਰਿ. ਵਿ. 1. ਪਿਛਲੇ ਸਾਲ, ਪਰ ਸਾਲ; 2. ਅਗਲੇ ਸਾਲ |
| - ਪਰੂੰ ਪਰਾਰ, | ਕ੍ਰਿ. ਵਿ. ਪਰ,ਪਿਛਲੇ ਸਾਲ |
| **ਪਰੁਣ, ਪਰੁਣੀ,** | ਇ. ਛਾਨਣੀ |
| **ਪਰੂਨੀ,** | ਇ. ਪਲੂਣੀ, ਲੂਣਕ |

ਪਰੇਰੇ, ਕ੍ਰਿ. ਵਿ. ਦੂਰ, ਪਰ੍ਹੇ
ਪਰੋਟ, ਪਰੋਠ, ਪੁ. ਪੂਰ (ਰੋਟੀਆਂ ਆਦਿ ਦਾ)
ਪਰੋਲਾ, ਪੁ. ਖੱਡੀ ਦੇ ਬੁਣੇ ਕਪੜੇ ਦਾ ਉਹ ਸੈਤਲਾ ਹਿੱਸਾ ਜਿਸ ਵਿਚ ਤਾਣਾ ਨਹੀਂ ਹੁੰਦਾ, ਬਨਖੀ
ਪਲ, ਪੁ. 24 ਸੈਕੰਡ ਦਾ ਸਮਾਂ, ਖਿਣ
ਪਲ ਝਲ, ਪੁ. ਅੱਖ ਦੇ ਝਮਕਣ ਜਿੰਨਾ ਸਮਾਂ, ਬਹੁਤ ਥੋੜ੍ਹਾ ਸਮਾਂ
ਪਲੇ ਪਲੇ, ਕ੍ਰਿ. ਵਿ. ਪਲ ਪਲ ਮਗਰੋਂ, ਥੋੜ੍ਹੀ ਥੋੜ੍ਹੀ ਦੇਰ ਮਗਰੋਂ
ਪਲੰਗਣਾ, ਪੁ. ਬੰਗਣਾ, ਵੰਗਣਾ, ਮੱਥੇ ਦਾ ਇਕ ਜ਼ਨਾਨਾ ਗਹਿਣਾ
ਪਲਘ, ਪੁ. ਪਲੰਘ
ਪਲਟਣਾ, ਕ੍ਰਿ. ਸਕ. ਪਲਟਣਾ
ਪਲਤਾ, ਪੁ. ਫਹਿਆ, ਚੇਪੀ, ਕੱਪੜੇ ਦੇ ਟਕੜੇ ਉਤੇ ਦਵਾਈ ਚਿਪਕਾ ਕੇ ਜ਼ਖ਼ਮ ਆਦਿ ਉਤੇ ਲਾਉਣ ਵਾਲਾ ਫੰਬਾ
ਪਲੰਬਣਾ, ਕ੍ਰਿ. ਸਕ. ਪਲਮਣਾ, ਲਟਕਣਾ, ਲਮਕਣਾ
ਪਲੜਾ, ਪੁ. ਪੱਲਾ, ਪੱਲੂ
ਪਲਾ, ਪੁ. ਪੱਲਾ
ਪੱਲਾ, ਪੁ. 1. ਦੁੱਪਟਾ, ਚੁੰਨੀ; 2. ਲੜ, ਦਾਮਨ
- ਪੱਲਾ ਚਾਣਾ, ਮੁਹਾ. ਪਰਦਾ ਚੁੱਕਣਾ
- ਪੱਲਾ ਛੰਡਣਾ, ਮੁਹਾ. ਨੰਗ-ਮਲੰਗ ਹੋਣਾ, ਸਭ ਕੁਝ ਤਿਆਗਣਾ
- ਪੱਲਾ ਪਾਕ ਹੋਣਾ, ਮੁਹਾ. ਹਿਸਾਬ ਨਿੱਬੜ ਜਾਣਾ
- ਪੱਲਾ ਨਾ ਬੰਨ੍ਹਣਾ, ਮੁਹਾ. ਆਪਣੇ ਵਰਗਾ ਕਿਸੇ ਨੂੰ ਨਾ ਸਮਝਣਾ, ਕਿਸੇ ਨੂੰ ਨਿਗਾਹ ਥੱਲੇ ਨਾ ਲਿਆਉਣਾ
ਪਲਾਹ, ਪੁ. ਫਲਾਹ
ਪਲਾਹੀ, ਇ. ਇਰਦ ਗਿਰਦ ਦਾ ਇਲਾਕਾ, ਗਿਰਦ ਨਿਵਾਹੀ
ਪਲਾਂਟ, ਇ. ਕਤਾਰ, ਪੰਗਤ
ਪਲਾਤਾ ਪਲਾਤਾ, ਕ੍ਰਿ. ਵਿ. 1. ਹੌਲੀ ਹੌਲੀ; 2. ਉਪਰੋਂ ਉਪਰੋਂ ਸਫਾਈ ਕਰਨ ਦਾ ਭਾਵ
- ਪਲਾਤੇ ਪਲਾਤੇ, ਕ੍ਰਿ. ਵਿ. ਪੋਲੇ ਪੋਲੇ, ਅਛੋ ਪਲੇ
ਪਲਾਲ, ਪੁ. ਝਮੇਲਾ, ਬੰਧਨ
- ਪਲਾਲੀ, ਵਿ. ਪੁ. ਜੋ ਬਹੁਤ ਝਮੇਲਿਆਂ ਵਿਚ ਫਸਿਆ ਹੋਵੇ

ਪਲਿਉ, ਪੁ. ਲੇਉ,ਲੇ, ਲੇਪਣਾ
- ਪਲਿਉ ਲਾਣਾ, ਮੁਹਾ. ਕੰਧ ਉਤੇ ਲੇਪ ਕਰਨਾ
ਪਲਿਅੱਸ, ਅਖੌ. ਵਲਿਅੱਸ, ਪਲੇਚ, ਗੁੰਝਲ, ਵੱਲ, ਵੱਟ
- ਪਲਿਅੱਸ ਛੱਡਣਾ, ਮੁਹਾ. ਪਲੇਚ ਪੈਣਾ, ਵੱਟ ਪੈਣਾ
- ਗੁੱਤੀ ਆਂ (ਕੀ) ਪਲਿਅੱਸ ਅਛਣਾ, ਮੁਹਾ. ਗੁੱਤ ਪੁੱਟੀ ਜਾਣਾ
ਪਲਿਆਰ, ਇ. ਵਾੜ
ਪਲਿੰਗੜੀ, ਇ. ਕਲਿੰਗੜੀ, ਜੱਫੀ
ਪਲਿੰਬਣਾ, ਕ੍ਰਿ. ਅਕ. ਪਲਮਣਾ
ਪਲੂਣੀ, ਕ੍ਰਿ. ਇਕ ਕਿਸਮ ਦਾ ਘਟੀਆ ਸਾਗ, ਲੂਣਕ
ਪਲੇਟਣਾ, ਕ੍ਰਿ. ਸਕ. ਲਪੇਟਣਾ
ਪਲੋਸਣਾ, ਕ੍ਰਿ. ਸਕ. ਲਾਡ ਕਰਨਾ, ਪੁਚਕਾਰਨਾ
ਪਲੋਸਾ, ਪੁ. ਫਲਾਹ ਦਾ ਰੁੱਖ
ਪਵੰਦ, ਪਵਾਣਾ, ਮੁਹਾ. ਮੁਹਾੜ, ਪਾਸਾ , ਰੁਖ
ਪਵਾਣਾ, ਪਵਾਹਣਾ, ਵਿ. ਪੈਰੋਂ ਵਾਹਣਾ, ਪੈਰੋਂ ਨੰਗਾ
ਪੜ, ਪੁ. ਬੋਲਣ ਦਾ ਭਾਵ
- ਪੜ ਪੜ ਕਰਨੀ, ਕ੍ਰਿ. ਸਕ. ਬਹੁਤ ਬੋਲਣਾ
ਪੱੜ, ਪੁ. ਚੌੜਾ ਪੱਥਰ
ਪੜਸਾਂਗ, ਅਖੌ. ਪੌੜਸਾਂਗ, ਪੌੜੀ
ਪੜਹਿੱਟ, ਇ. ਭੜਿਹੱਟ, ਦੂਜੀ ਵਾਰ ਚੜ੍ਹਿਆ ਬੁਖ਼ਾਰ
- ਸੱਟੇ ਨਾਲੋਂ ਪੜਹਿੱਟ ਡਾਢੀ, ਅਖੌ. ਜਦੋਂ ਇਹ ਦਸਣਾ ਹੋਵੇ ਕਿ ਸੱਟ ਤੋਂ ਬੀਮਾਰੀ ਭੈੜੀ ਹੁੰਦੀ ਹੈ ਤਾਂ ਕਹਿੰਦੇ ਹਨ
ਪੜਕੱਟ, ਪੁ. ਪਿਛਲੱਗ ਬੱਚਾ ਵਿ. ਹੱਟਾ-ਕੱਟਾ, ਮੋਟਾ
ਪੜਕੋਡੀ, ਇ. ਕਬੱਡੀ ਦੀ ਇਕ ਖੇਡ
ਪੜਛੰਡਾ, ਪੁ. ਜ਼ੋਰਦਾਰ ਧੱਕਾ, ਪਰਛੰਡਾ (ਲਾ. ਕ੍ਰਿ. ਮਾਰਨਾ)
ਪੜਛਲ, ਇ. ਉਲਟੀ, ਕੈ
ਪੜੱਛਾ, ਪੁ. ਪਾਛੜਾ
ਪੜਛਾਂਹ, ਪੜਛਾਂ, ਇ. ਬੂਟੇ ਦੀ ਛਾਂ
ਪੜਦੰਦ, ਪੁ. ਦੰਦ ਉਤੇ ਨਿਕਲਿਆ ਇਕ ਹੋਰ ਦੰਦ
ਪੜਾਂ, ਪੁ. ਸਿਲ ਪੱਥਰ
ਪੜਾਂਗ, ਪੁ. ਪੰਗਾ
ਪੜਾਟ, ਪੁ. ਪੜ
ਪੜਿਹੱਟ, ਇ. ਭੜਿਹੱਟ
ਪੱੜੀ, ਇ. ਪੱਥਰ ਦੀ ਚੱਟਾਨ

ਪੜੁਚਣਾ, ਪੜੁੱਚਣਾ, ਕ੍ਰਿ. ਸਕ. ਨੱਪਣਾ, ਬੋਚਣਾ, ਪਕੜਨਾ

ਪੜੂਲ, ਪੁ. ਇਕ ਪ੍ਰਕਾਰ ਦੀ ਸਬਜ਼ੀ ਜੋ ਤਰ੍ਹਾਂ ਵਾਗ ਲੰਮੀ ਹੁੰਦੀ ਹੈ

ਪੜੋਪਾ, ਪੁ. ਲੱਕੜ, ਲੋਹੇ ਆਦਿ ਦਾ ਅਨਾਜ ਮਾਪਣ ਵਾਲਾ ਇਕ ਨਾਪ ਜਿਸ ਵਿਚ ਡੇਢ ਸੇਰ ਦਾਣੇ ਆਉਂਦੇ ਹਨ

– ਪੜੋਪੀਆਂ ਵਿਚ ਪੈਰ ਪਾਣੇ, ਮੁਹਾ. ਬਦਮਾਸ਼ੀ ਕਰਨਾ, ਮਾੜੇ ਕੰਮਾਂ ਵਿਚ ਪੈਣਾ

ਪਾਂ, ਇ. ਖੁਰਕ, ਖਾਜ

– ਪਾਂਕਲ, ਇ. ਪਾਂ ਵਾਲਾ, ਪੀਕ ਵਾਲਾ

– ਪਾਂ ਪੱਦੋਂ ਕੋੜ੍ਹ ਜੱਦੋਂ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਪੱਦਾਂ ਨਾਲ ਪਾਂ ਅਤੇ ਕੋੜ੍ਹ ਖ਼ਾਨਦਾਨੀ ਬੀਮਾਰੀ ਹੁੰਦੀ ਹੈ ਤਾਂ ਕਹਿੰਦੇ ਹਨ

– ਪਾਂ ਪੈਣੀ, ਕ੍ਰਿ. ਅਕ. ਖ਼ਾਰਸ਼ ਪੈਣੀ

ਪਾਉਲੀ, ਪੁ. ਜੁਲਾਹਾ

ਪਾਈ ਲਾਈ ਕੈ, ਕ੍ਰਿ. ਵਿ. ਪਾ ਲਾਉ ਕੇ, ਸਜ-ਧਜ ਕੇ

ਪਾਸ, ਪੁ. 1, ਪਾਸਾ; 2. ਲਿਹਾਜ਼, ਤਰਫਦਾਰੀ

– ਪਾਸ ਪਰਤਣਾ, ਮੁਹਾ. ਹਮਦਰਦੀ ਕਰਨਾ, ਦੁੱਖ ਵੰਡਾਉਣਾ

– ਪਾਸਲਾ, ਵਿ. ਇਕ ਪਾਸੇ ਵਾਲਾ

– ਪਾਸੇ ਸਾਫ ਕਰਨਾ, ਮੁਹਾ. ਬਹੁਤ ਮਾਰਨਾ

ਪਾਸ਼ਵਾ, ਪੁ. ਗਰਮ ਪਾਣੀ ਵਿਚ ਕਪੜਾ ਭਿਉ ਕੇ ਰੋਗੀ ਦੇ ਸਰੀਰ ਨੂੰ ਸਾਫ ਕਰਨ ਦਾ ਭਾਵ (ਲ ਕ੍ਰਿ. ਕਰਨਾ)

ਪਾਸਵਾਨ, ਪੁ. ਪਸੇਲ, ਚੀਰੀ ਹੋਈ ਸ਼ਤੀਰ ਦਾ ਬਾਹਰ ਵਾਲਾ ਪਾਸਾ

ਪਾਹ, ਪੁ. ਗੋਹਾ, ਰੇਹ

– ਪਾਹ ਗੋਹਾ ਸਲੀਟਾ, ਕ੍ਰਿ. ਸਕ. ਸਫਾਈ ਕਰਨਾ

ਪਾਹੜਾ, ਪੁ. ਇਕ ਜੰਗਲੀ ਜਾਨਵਰ, ਬਾਰਾਂ ਸਿੰਗਾ

ਪਾਕਾ, ਪੁ. ਫੋੜਾ

ਪਾਚਨ, ਪੁ. ਇਕ ਛੋਟੇ ਅਕਾਰ ਦਾ ਸੁਹਣਾ ਫੁੱਲ ਜੋ ਕੋਹਸਤਾਨ ਨਮਕ ਅਤੇ ਉਸ ਦੇ ਉਤਰ-ਪੱਛਮ ਵਿਚ ਆਮ ਮਿਲਦਾ ਹੈ

ਪਾਂਚੜ, ਵਿ. ਕੰਜੂਸ, ਸ਼ੂਮ

– ਪਾਂਚੜਪੁਣਾ, ਪੁ. ਕੰਜੂਸਪੁਣਾ

– ਖਾਣ ਨੂੰ ਖਾਂਚੜ ਤੇ ਦੇਣ ਨੂੰ ਪਾਂਚੜ, ਅਖੌ. ਜਦੋਂ ਕੋਈ ਖਾਣ ਵੇਲੇ ਤਾਂ ਰੱਜ ਕੇ ਖਾਏ ਤੇ ਦੇਣ ਵੇਲੇ ਕੰਜੂਸੀ ਕਰੇ ਤਾਂ ਕਹਿੰਦੇ ਹਨ

ਪਾਚਾਂ, ਪਾਂਚਾ, ਪੁ. 1. ਪਾਉਂਚਾ, ਪੌਹਚਾ; 2.ਘੱਟ ਹੋਣ ਦਾ ਭਾਵ (ਉਮਰ ਆਦਿ ਦਾ)

ਪਾਂਜਾ, ਪੁ. 1. ਇਕ ਤੇ ਚਾਰ (5); 2. ਪੰਜ ਦੀ ਸੰਖਿਆ ਵਿ. ਲੱਪ ਕੁ, ਥੋੜ੍ਹਾ ਜਿਹਾ

– ਪਾਜਿਆਂ ਚੋਂ ਕੱਸਾ ਹੋਣਾ, ਪਾਜਿਉਂ ਕੁਸਾ ਹੋਣਾ, ਮੁਹਾ. ਸਰੀਰਕ ਤੌਰ ਤੇ ਕਮਜ਼ੋਰ ਹੋਣਾ

ਪਾਂਜੀ, ਇ. ਪੰਜੀ

ਪਾਂਡ, ਪਾਂਡੀ, ਇ. ਪਾਸਾ

ਪਾਣਾ, ਪੁ. ਸੀਰਾ, ਪਤਲਾ ਕੜਾਹ

ਪਾਣੀ, ਪੁ. ਜਲ, ਆਬ

– ਪਾਣੀ ਚੱਖਣਾ, ਪੁ. ਬੱਚੇ ਨੂੰ ਪਹਿਲੀ ਵਾਰ ਪਾਣੀ ਮੂੰਹ ਲਾਉਣ ਦੀ ਇਕ ਰਸਮ

– ਪਾਣੀ ਦੱਸਣਾ, ਮੁਹਾ. ਪਾਣੀ ਦਿਖਾਉਣਾ, ਪਸ਼ੂਆਂ ਨੂੰ ਪਾਣੀ ਪਿਲਾਉਣਾ

– ਪਾਣੀ ਨਿਆਂ ਬੁਲਬੁਲਿਆਂ ਤੈਂਡੀਆਂ ਕੇ ਮੁਨਆਂਦਾ, ਅਖੌ. ਜਦੋਂ ਦੱਸਣਾ ਹੋਵੇ ਕਿ ਜੀਵਨ ਨਾਸ਼ਵਾਨ ਹੈ ਤਾਂ ਕਹਿੰਦੇ ਹਨ

ਪਾਤ, ਇ. ਅਣਹੋਣੀ ਗੱਲ

– ਪਾਤ ਪੁੱਟਣੀ, ਮੁਹਾ. ਅਣਹੋਣੀ ਗੱਲ ਕਰਨੀ

ਪਾਂਦਰਵਾਲ, ਇ. ਇਕ ਆਮ ਬੂਟੀ ਜਿਸ ਨੂੰ ਇਟਸਿਟ ਵੀ ਕਹਿੰਦੇ ਹਨ

ਪਾਂਧ, ਇ. ਚੌਧਰ, ਸਰਦਾਰੀ

– ਪਾਂਧ ਪੁੱਟਣਾ, ਮੁਹਾ. ਘਿਚ ਮਿਚ ਪਾਉਣਾ, ਰੇੜਕਾ ਪਾਉਣਾ

ਪਾਧੋ ਪਟੜਾ, ਵਿ. ਪਾਧਾਂ ਪੱਟਣ ਵਾਲਾ, ਫਸਾਦੀ

ਪਾਂਧਾਂ, ਪੁ. ਨੌਕਰ -ਚਾਕਰ, ਲਾਗੀ

ਪਾਪੜੀ, ਇ. ਘਾਰ, ਕੜਾਹ ਨੂੰ ਖੁਸ਼ਕ ਕਰਕੇ ਬਣਾਈ ਮਠਿਆਈ

ਪਾਮਨਕੇ, ਪੁ. ਇਕ ਤਰ੍ਹਾਂ ਦਾ ਬੂਟਾ ਜੋ ਖਿਉੜੇ ਦੀਆਂ ਪਹਾੜੀਆਂ ਅਤੇ ਸਿੰਧ ਤੋਂ ਪਾਰ ਹਿਮਾਲਿਆ ਪਹਾੜ ਦੇ ਪੱਛਮੀ ਹਿੱਸੇ ਵਿਚ ਮਿਲਦਾ ਹੈ

ਪਾਰਾ, ਵਿ. ਪਾਰਲਾ, ਪਰੇ ਦਾ

ਪਾਰੋਂ, ਕ੍ਰਿ. ਵਿ. ਤਰਫੋਂ, ਵੱਲੋਂ

ਪਾਲੀ, ਇ. ਕਤਾਰ, ਲਾਈਨ,ਪੰਗਤੀ

ਪਾਂਵਚਾ, ਪੁ. ਪਾਂਚਾ, ਪਉਂਚਾ

ਪਾਂਵਟੇ, ਪੁ. (ਬ.ਵ.) ਪਾਉਂਟੇ, ਪੈਰ ਦੇ ਗਹਿਣੇ ਜੋ ਕਿ ਉਂਗਲੀ ਵਿਚ ਪਾਏ ਜਾਂਦੇ ਹਨ, ਬਿਛੂਏ

ਪਾਵਾ, ਪੁ. ਚੌਕੀ, ਮੰਜੀ ਆਦਿ ਦੀ ਲੱਤ

– ਪਾਵਾ ਮੱਲਣਾ, ਮੁਹਾ. ਕਾਲ ਆਉਣਾ, ਮੌਤ ਆਉਣਾ

ਪਾੜਾ, ਪੁ. ਜਮੀਨ ਦਾ ਪਾੜ
- ਪਾੜਾ ਪੈਣਾ, ਮੁਹਾ. ਜ਼ਮੀਨ ਵਾਹੁਣ ਵੇਲੇ ਵਿਚ ਥਾਂ ਖਾਲੀ ਰਹਿ ਜਾਣ ਦਾ ਭਾਵ
- ਪਾੜਾ ਲਾਣਾ, ਮੁਹਾ. ਦੁਬਾਰਾ ਰਹੀ ਹੋਈ ਜ਼ਮੀਨ ਪਾੜ ਵਾਲੀ ਵਾਹੁਣ ਦਾ ਭਾਵ
ਪਿਉ, ਪੁ. ਪਿਉ, ਬਾਪ, ਪਿਤਾ
ਪਿਸਤਾ, ਵਿ. ਛੋਟਾ, ਮਹੀਨ
- ਪਿਸਤਾ ਕੱਢਣਾ, ਮੁਹਾ. ਕਚੂਮਰ ਕੱਢਣਾ
ਪਿਹਲਾ, ਪੁ. 1. ਮਹੀਆਂ ਦੀ ਇਕ ਬਿਮਾਰੀ ਜਿਸ ਕਰਕੇ ਉਨ੍ਹਾਂ ਦੀਆਂ ਅੱਖਾਂ ਵਿਚ ਪਿਲ ਆਉਣੀ ਸ਼ੁਰੂ ਹੋ ਜਾਂਦੀ ਹੈ; 2. ਢਕਮਕੌੜਾ
ਪਿਹਲੀ, ਇ. ਕੀੜੀ
ਪਿੱਛਹਿ ਪਿੱਛਹਿ, ਕ੍ਰਿ. ਵਿ. ਪਿੱਛੇ ਪਿੱਛੇ, ਮਗਰ ਮਗਰ
ਪਿਛੜੁਹੇ, ਕ੍ਰਿ. ਵਿ. ਪਿਛਲੇ ਪੈਰੀਂ
ਪਿਛਾਂਗੜਾ, ਪੁ. ਪਿੱਛੂ, ਰੋਟੀਆਂ ਰਖਣ ਦੀ ਵੱਡੀ ਪੱਛੀ
ਪਿਛਾਵਾਂ, ਪੁ. ਪਰਛਾਵਾਂ
- ਪਿਛਾਵਾਂ ਲੱਗਣਾ, ਮੁਹਾ. ਪਰਛਾਵਾਂ ਪੈਣਾ
ਪਿਛਿਆਲੀ, ਪੁ. ਪਿਛਵਾੜਾ
ਪਿਛੂੰ, ਕ੍ਰਿ. ਵਿ. ਪਿੱਛੋਂ, ਮਗਰੋਂ
ਪਿੱਛੈ, ਕ੍ਰਿ. ਵਿ. ਪਿੱਛੇ, ਮਗਰ
ਪਿੱਛੋਂ, ਕ੍ਰਿ. ਵਿ. ਬਾਅਦ, ਮਗਰੋਂ
- ਪਿੱਛੋਂ ਕੰਡੀ, ਕ੍ਰਿ. ਵਿ. ਕਿਸੇ ਦੀ ਗੈਰ ਹਾਜ਼ਰੀ ਵਿਚ, ਪਿੱਠ ਪਿੱਛੋਂ
ਪਿੰਜ, ਇ. ਮਾਰ ਕੁਟਾਈ
ਪਿੰਜਣਾ, ਕ੍ਰਿ. ਸਕ. ਬਹੁਤ ਮਾਰਨਾ-ਕੁੱਟਣਾ
ਪਿੱਟ ਸਿਆਪਾ, ਪੁ. 1. ਰੋਣ-ਪਿੱਟਣ ਦਾ ਭਾਵ; 2. ਕਲੇਸ਼, ਝਗੜਾ
ਪਿੱਟ ਕਰੁੱਟਾ (ਕਲੁੱਟਾ), ਪੁ. ਰੋਣ-ਪਿੱਟਣ
ਪਿੰਡ, ਪੁ. 1. ਖਜੂਰ; 2. ਪਿੰਡ ਦਾਦਨ ਖਾਂ ਨਾਂ ਦਾ ਸੰਖੇਪ
- ਪਿੰਡ ਖਜੂਰ, ਇ. ਖਜੂਰ ਨਾਉਂ ਦਾ ਪ੍ਰਸਿੱਧ ਫਲ
- ਪਿੰਡ ਦਾਦਨ ਖਾਂ, ਪੁ. ਜਿਲ੍ਹਾ ਜਿਹਲਮ ਦੀ ਇਕ ਤਸੀਲ ਤੇ ਏਸੇ ਨਾਂ ਦਾ ਸ਼ਹਿਰ
- ਪਿੰਡੋਚੀ, ਪੁ. ਪਿੰਡ ਦਾਦਨ ਖਾਂ ਦਾ ਵਸਨੀਕ
ਪਿੰਡੀ, ਇ. 1. ਰਾਵਲਪਿੰਡੀ; 2. ਸਰੀਰ; 3. ਦੁੱਖ, ਤਕਲੀਫ
- ਪਿੰਡੀ ਤਾਣੀ, ਮੁਹਾ. ਦੁੱਖ ਦੇਣਾ, ਤੰਗ ਕਰਨਾ
ਪਿਤ, ਇ. ਮੀਟੀ, ਵਾਰੀ; ਪੁ. ਪੀਲਾ ਪਾਣੀ
- ਪਿੱਤੇ ਆਵਣੇ, ਕ੍ਰਿ. ਸਕ. ਉਲਟੀ ਨਾਲ ਪੀਲਾ ਪਾਣੀ ਆਉਣਾ
ਪਿਤਲਾ, ਵਿ. ਤੇਜ਼ ਤੇ ਛੋਹਲਾ
ਪਿੱਤਾ, ਪੁ. ਦਿਲ
- ਪਿੱਤਾ ਸਾੜਨਾ, ਮੁਹਾ. ਤੰਗ ਕਰਨਾ, ਦੁਖੀ ਕਰਨ
- ਜੀਵਨਿਆਂ ਨੇ ਪਿੱਤੇ ਸੜੇ ਤੇ ਮੋਇਆਂ ਨੇ ਕੜ੍ਹਾਹ ਚੜ੍ਹੇ, ਅਖੌ. ਜਦੋਂ ਕੋਈ ਜਿਉਂਦਿਆਂ ਦੀ ਤਾਂ ਪੁੱਛ ਪ੍ਰਤੀਤ ਨ ਕਰੇ ਪਰ ਮਰਨ ਉਪਰੰਤ ਉਸਦੇ ਨਮਿਤ ਦਾਨ ਪੁੰਨ ਕਰੇ ਤਾਂ ਕਹਿੰਦੇ ਹਨ
ਪਿੰਦ, ਇ. ਪਿੰਦਣ ਦਾ ਭਾਵ ਜਾਂ ਕਿਰਿਆ
- ਪਿੰਦੀ ਬੁਲਾਈ ਦੇਣੀ, ਮੁਹਾ. ਪਿੰਦ ਬੁਲਾ ਦੇਣਾ, ਪਿੰਦ ਕੱਢਣਾ, ਬਸ ਕਰਾ ਦੇਣੀ
- ਪਿੰਦੀ ਬੋਲੀ ਜਾਣੀ, ਮੁਹਾ. ਪਿੰਦ ਬੋਲ ਜਾਣਾ, ਬਸ ਹੋ ਜਾਣਾ
ਪਿੰਦਾ, ਪੁ. ਇਕ ਛੋਟਾ ਪੰਛੀ ਜੋ ਚਿੜੀ ਵਰਗਾ ਹੁੰਦਾ ਹੈ
ਪਿੰਦੀ, ਇ. ਪਿੰਦਾ ਦਾ ਇਸਤਰੀ ਲਿੰਗ
- ਕੀ ਪਿੰਦੀ ਤੇ ਕੀ ਪਿੰਦੀ ਦਾ ਸ਼ੋਰਬਾ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਥੋੜ੍ਹੀ ਜਿਹੀ ਚੀਜ਼ ਦੀ ਵੰਡ ਕਰਨੀ ਔਖੀ ਹੁੰਦੀ ਹੈ ਤਾਂ ਕਹਿੰਦੇ ਹਨ
ਪਿੰਨ ਖਜੂਰ, ਇ. ਪਿੰਡ ਖਜੂਰ
ਪਿੰਨ ਗਲੋਲਾ, ਪੁ. ਮਿੱਟੀ ਜਾਂ ਗੋਹੇ ਆਦਿ ਦਾ ਬਣਾਇਆ ਗੋਲਾ
ਪਿੰਨਣਾ, ਕ੍ਰਿ. ਸਕ. ਮੰਗਣਾ
ਪਿੰਨਾ, ਪੁ. ਰੱਸੀ ਜਾਂ ਤੋਰ ਆਦਿ ਨੂੰ ਵਲ ਕੇ ਗੋਲ ਕੀਤਾ ਹੋਇਆ ਵੱਡਾ ਪੋਲਾ ਗੋਲਾ
ਪਿੱਪ, ਇ. ਪਿੱਪਲ ਦੇ ਰੁੱਖ ਦਾ ਫਲ, ਗੋੜ੍ਹ
- ਪਿਪਾਂ ਖੁੰਬਾਂ ਢਾਈ ਦਿਹਾੜੇ ਰਾਜ, ਅਖੌ. ਜਦੋਂ ਜੀਵਨ ਦੀ ਨਾਸ਼ਵਾਨਤਾ ਦਰਸ਼ਾਉਣੀ ਹੋਵੇ ਤਾਂ ਕਹਿੰਦੇ ਹਨ
ਪਿੱਪਣ, ਇ. 1. ਪਿਪਣੀ, ਝਿਮਣੀ "ਹਰ ਪਿਪਣ ਦੇ ਵਾਲੋਂ ਕਿਰਦੇ ਹੰਝੂ ਮੋਤੀ ਗੁਲੀਆ" (ਸੈਫ); 2. ਮਘ
ਪਿਪਲੀ, ਇ. ਪਿਪੜੀ, ਪਿਪਲ ਦਾ ਛੋਟਾ ਬੂਟਾ
ਪਿੱਲ, ਇ. ਅੱਖ ਦੀ ਗਿੱਡ
ਪਿਲਛੀ, ਇ. ਪਿਪੜੀ, ਪੇਪੜੀ
ਪਿੜ, ਪੁ. ਤ੍ਰਿੰਝਣ
- ਪਿੜ ਬਾਣਾ, ਮੁਹਾ. 1. ਭੰਡਾਰ ਮੇਲਣਾ; 2. ਸ਼ਹੇੜਨਾ
ਪਿੜਾ, ਪੁ. ਪੱਛਣਾ, ਪਿੱਠੂ
ਪੀਹੂੰ, ਪੁ. ਪਿੱਸੂ
- ਪੀਹੂੰ ਪੈਣਾ, ਮੁਹਾ. ਪਿੱਸੂ ਪੈਣਾ

ਪੀਚਕ, ਇ. ਪੇਚਕ, ਧਾਗੇ ਦੀ ਗੋਲੀ
ਪੀਢਾ, ਵਿ. ਪੀਢਾ, ਸਖ਼ਤ
ਪੀਣਾ, ਵਿ. ਪੀਢਾ, ਸਖ਼ਤ
ਪੀਰ, ਪੁ. ਮੁਸਲਮਾਨ ਫਕੀਰ
- ਪੀਰ ਪੁੱਤਰ ਨਾ ਦੇਸੀ, ਤੇ ਰੰਨ ਤੇ ਨਾ ਖੁਸ ਘਿਨਸੀ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਕਿਸੇ ਯਤਨ ਦਾ ਲਾਭ ਹੀ ਹੁੰਦਾ ਹੈ ਘਾਟਾ ਨਹੀਂ ਤਾਂ ਕਹਿੰਦੇ ਹਨ
- ਪੀਰ ਪੈਸਾ, ਰੰਨ ਗੁਰ, ਜਿਦੈ ਆਖੇ ਉਦੈ ਤੁਰ, ਨਹੀਂ ਤਾਂ ਹੋਸੀ ਘਰੈ ਦੁਰਦੁਰ, ਅਖੌ. ਜਦੋਂ ਪੈਸਾ ਤੀਵੀਂ ਅਤੇ ਗੁਰੂ ਦੀ ਮਹੱਤਤਾ ਦੱਸਣੀ ਹੋਵੇ ਤਾਂ ਕਹਿੰਦੇ ਹਨ
- ਪੀਲ ਸਖੀਲੀ, ਵਿ. ਪੀਲੀ ਜ਼ਰਦ, ਬਹੁਤ ਪੀਲੀ
- ਪੀਲਕ, ਇ. 1. ਪਿੱਤਲਣ; 2. ਕਾਲੀ ਕੀੜੀ
ਪੀਲਕਾ, ਵਿ. ਪੀਲਾ
ਪੀਲ ਪਲਾਂਘਾ, ਇ. ਬੱਚਿਆਂ ਦੀ ਇਕ ਖੇਡ
ਪੀਪ ਪਲਾਂਘੜਾ
ਪੀਲਾ ਪਟਕ, ਵਿ. ਪੁ. ਬਿਲਕੁਲ ਪੀਲਾ
ਪੀਲਿਆਈਂ, ਇ. ਪੀਲਿਆਈ, ਪਿੱਲਤਣ, ਪੀਲਾਪਣ
ਪੀੜ੍ਹਾ, ਪੁ. ਬੈਠਣ ਵਾਲੀ ਚੀਜ਼, ਪੀੜ੍ਹੀ
- ਪੀੜ੍ਹਾ ਹੱਲੇ ਪਰ ਨੂੰਹ ਨਾ ਹੱਲੇ, ਅਖੌ. ਜਦੋਂ ਕੋਈ ਢੀਠਤਾਈ ਨਾਲ ਆਪਣਾ ਕੰਮ ਕਰੀ ਜਾਏ ਤਾਂ ਕਹਿੰਦੇ ਹਨ
ਪੁਆਣਾ, ਪੁਆਹਣਾ, ਵਿ. ਪਵਾਹਣਾ, ਪਰਵਾਹਣਾ, ਪੈਰੋਂ ਨੰਗਾ
ਪੁੱਛ, ਇ. ਉਹ ਰਕਮ ਜੋ ਬੀਮਾਰ ਨੂੰ ਦੇਖਣ ਆਏ ਮਿੱਤਰ ਦਵਾ ਦਾਰੂ ਲਈ ਦੇ ਜਾਂਦੇ ਹਨ, ਪੁਛ ਭਾਲ
- ਪੁੱਛ ਦੇਣੀ, ਮੁਹਾ. ਕਿਸੇ ਬਿਮਾਰ ਦੀ ਖ਼ਬਰ ਸੁਰਤ ਲੈਣ ਗਿਆ ਕੁੱਝ ਰਕਮ ਦੇਣੀ
ਪੁਜਤ, ਇ. ਪੁੱਜ, ਪਹੁੰਚ
ਪੁਜੀਂਦੜ, ਵਿ. ਪੁੱਜ ਵਾਲਾ, ਹੈਸੀਅਤ ਵਾਲਾ
ਪੁਟਪੜੀ, ਇ. ਪੁੜਪੜੀ:"ਅੱਖੀਂ ਕੱਜ ਢੱਠੇ ਭਰਵੱਟੇ ਪੁਟਪੜੀਆਂ ਵਿਚ ਟੋਏ" (ਸੈਫ਼.)
ਪੁਠਵਾਰੀ, ਵਿ. ਪੋਠੋਹਾਰੀ
- ਪੁਠਵਾਰੀ ਯਾਰ ਕਿਸਕੇ ਭੱਤ ਖਾ ਕੇ ਖਿਸ਼ਕੇ, ਅਖੌ. ਜਦੋਂ ਪੋਠੋਹਾਰੀ ਲੋਕਾਂ ਨੂੰ ਚੁਸਤ ਤੇ ਚਲਾਕ ਦਸਣਾ ਹੋਵੇ ਤਾਂ ਕਹਿੰਦੇ ਹਨ
ਪੁਠੀ, ਇ. ਅਸਟਾਮ ਜਾਂ ਪਰੋਨੋਟ ਆਦਿ ਦੇ ਪਿੱਛੇ ਵਸੂਲ ਹੋਈ ਰਕਮ ਜਾਂ ਅੰਦਰਾਜ
- ਪੁੱਠੀ ਪਾਣੀ, ਮੁਹਾ. ਵਸੂਲੀ ਦਰਜ ਕਰਨਾ

ਪੁਣਨਾ, ਕ੍ਰਿ. ਸਕ. 1. ਨਿਖੇੜਨਾ, ਵੱਖ ਕਰਨਾ; 2. ਬਦਨਾਮੀ ਕਰਨੀ, ਗਾਲਾਂ ਕਢਣਾ
- ਪਾਣੀ ਪੀਵਏ ਪੁਣ ਕੇ ਤੇ ਮੁਰਸ਼ਦ ਕਰੀਏ ਚੁਣ ਕੇ, ਅਖੌ. ਜਦੋਂ ਇਹ ਦਸਣਾ ਹੋਵੇ ਕਿ ਪਾਣੀ ਹਮੇਸ਼ਾਂ ਪੁਣ ਕੇ ਅਤੇ ਗੁਰੂ ਸਦਾ ਪਰਖ ਕੇ ਕਰਨਾ ਚਾਹੀਦਾ ਹੈ ਤਾਂ ਕਹਿੰਦੇ ਹਨ
- ਪੁਣ ਛਡਨਾ, ਮੁਹਾ. ਬਦਨਾਮ ਕਰ ਦੇਣਾ
ਪੁਤ ਪੁਤ ਕਰਨਾ, ਪੜੁਤ ਪੜੁਤ ਕਰਨਾ, ਫੜੁਤ ਫੜੁਤ ਕਰਨਾ, ਕ੍ਰਿ. ਸਕ. ਸ਼ੈਤਾਨੀਆਂ ਕਰਨਾ, ਟਿਕ ਕੇ ਨਾ ਬੈਠਣਾ
ਪੁਮਲੀ, ਇ. ਪੁਮਲੀ, ਕਰੁੰਬਲ
ਪੁਰਛਣਾ, ਮੁਹਾ. ਪੜੁੱਛਣਾ
ਪੁਰਬ, ਪੁ. ਉਤਸਵ, ਤਿਉਹਾਰ
- ਪੁਰਬੀਆਂ ਲੱਗਣਾ, ਮੁਹਾ. ਮੌਜਾਂ ਲੱਗਣਾ, ਐਸ਼ ਹੋਣਾ,
ਪੁਰਬੀਆਂ ਲੁੱਟਣਾ, ਮੁਹਾ. ਮੌਜਾਂ ਲਗਣਾ, ਐਸ਼ ਕਰਨਾ
ਪੁੜਨਾ, ਕ੍ਰਿ.ਸਕ. ਬੋਲਣਾ ਕਿ.ਅਕ. ਚੁੱਭਣਾ, ਖੁਭਣਾ
- ਪੁੜ ਪੁੜ ਕਰਨੀ, ਮੁਹਾ. ਬਹੁਤ ਬੋਲਣਾ, ਫਜ਼ੂਲ ਬੋਲਣਾ
ਪੁੜਾ, ਪੁ. ਸਰੀਰ ਤੇ ਲਗਾਤਾਰ ਰਗੜ ਨਾਲ ਪਿਆ ਨਿਸ਼ਾਨ
- ਪੁੜੇ ਲੱਗਣੇ, ਮੁਹਾ. ਪੁੜੇ ਪੈਣੇ, ਬੀਮਾਰ ਦੇ ਇਕ ਪਾਸੇ ਲੇਟੇ ਰਹਿਣ ਕਾਰਨ ਉਸ ਪਾਸੇ ਜ਼ਖ਼ਮ ਹੋ ਜਾਣਾ
ਪੂੰਛਲ, ਇ. ਪੂਛਲ, ਪੂੰਛ
ਪੂਤੀ ਪੰਗਾ, ਪੁ. ਪੰਗਾ
ਪੂੰਦ, ਇ. ਰੋਜ਼ ਦੀ ਘਿਚ ਘਿਚ, ਨੁਕਤਾ ਚੀਨੀ, ਰੇੜਕਾ
- ਪੂੰਦ ਕਰਨੀ, ਪੂੰਦ ਪਾਣਾ, ਮੁਹਾ. ਕਿਸੇ ਮੁਕੀ-ਮੁਕਾਈ ਗੱਲ ਦਾ ਘੜੀ ਮੁੜੀ ਜ਼ਿਕਰ ਕਰਨਾ
ਪੂੰਦਲ, ਵਿ. ਪੂੰਦ ਪਾਉਣ ਵਾਲਾ, ਨੁਕਤਾਚੀਨ
ਪੂਰਨ, ਪੁ. ਉਹ ਚੀਜ਼ ਜਿਸ ਨਾਲ ਕੋਈ ਚੀਜ਼ ਭਰੀ ਜਾਵੇਂ, ਭਰਤੀ
ਪੇਸ਼ਕਾਰਾ, ਪੁ. ਮਿਲਣੀ ਵੇਲੇ ਚਲਾਈ ਆਤਸ਼ਬਾਜ਼ੀ, ਮਿਲਣੀ
- ਪੇਸ਼ਕਾਰਾ ਲੱਗਣਾ, ਮੁਹਾ. ਜਾਂਜੀਆਂ ਤੇ ਮਾਂਜੀਆਂ ਦਾ ਮੇਲ ਮਿਲਾਪ ਹੋਣਾ ਤੇ ਵਾਜਾ ਵੱਜਣਾ
ਪੇਸ਼ਕੀ, ਕ੍ਰਿ. ਸਕ. ਭੇਜਣਾ
ਪੇਸਣਾ, ਕ੍ਰਿ. ਸਕ. ਭੇਜਣਾ
ਪੇਹਰਨੀ, ਇ. ਫਕੀਰਨੀ, ਮੰਗਤੀ

ਪੇਹਲੀ, ਇ. ਲਾਲ ਕੀੜੀ
- ਪੇਹਲੀਆਂ ਨੇ ਨਾਨਕੇ ਪੁੱਛਣੇ, ਮੁਹਾ. ਅਣਹੋਣੀਆਂ ਗੱਲਾਂ ਕਰਨੀਆਂ
ਪੇਚਕ, ਪੁ. ਰੇਸ਼ਮ ਦਾ ਗੋਲਾ, ਧਾਗੇ ਦੀ ਗੋਲੀ
ਪੇਟ ਚਟਾਈ, ਇ. ਗੁਜ਼ਰਾਨ, ਗੁਜ਼ਾਰਾ
ਪੇਤਲਾ, ਵਿ. 1. ਪਿੱਤਲ ਦਾ; 2.ਢਿਲਾ, ਮੱਠਾ
- ਪੇਤਲਾ ਪੇਤਲਾ ਕੰਮ ਕਰਨਾ, ਮੁਹਾ. ਢਿੱਲਾ ਕੰਮ ਕਰਨਾ, ਮੱਠਾ ਕੰਮ ਕਰਨਾ
ਪੇਨਾ, ਵਿ. ਪਿੰਨਣ ਵਾਲਾ, ਮੰਗਣ ਵਾਲਾ
ਪੇਪਣੀ, ਇ. ਕਮੀਜ਼
ਪੇਰ, ਇ. ਬੇਰੀ
ਪੇਵਰਾ, ਪੁ. 1. ਪਿਉ, ਪਿਤਾ; 2. ਪੇਕਾ
- ਪੇਵਰੇ ਮਰ ਜਾਣੇ, ਮੁਹਾ. ਮੁਸੀਬਤ ਪੈ ਜਾਣਾ, ਮਾਪੇ ਮਰ ਜਾਣੇ
ਪੇਵੇ, ਪੁ. (ਬ.ਵ.) ਵਡੇਰੇਵੇਂ
ਪੈਸਾ, ਪੁ. ਪੈਸਾ
ਪੈਂਸਿਆ, ਪੁ. ਤਾਣੇ ਵਿਚ ਪੰਜ ਸੌ ਤੰਦਾਂ ਵਾਲਾ ਖੱਦਰ
ਪੈਹਣਾ, ਪੁ. ਪਹਿਣਾ, ਅਖਰੋਟ, ਗੋਲੀਆਂ ਆਦਿ ਖੇਡਣ ਸਮੇਂ ਉਹ ਥਾਂ ਜਿੱਥੇ ਪੈਰ ਰਖ ਕੇ ਖੇਡਣ ਵਾਲਾ ਗੋਲੀਆਂ ਨੂੰ ਖੁੱਤੀ ਵਿਚ ਸੁੱਟਦਾ ਹੈ
ਪੈਂਛੀ, ਪੁ. ਪੰਛੀ
ਪੈਣ ਪੱਟਕੇ, ਪੈਣ ਪੱਟੇ, ਕ੍ਰਿ. ਵਿ. ਪੈਟ ਪੱਟਕ, ਪੈਂਦੀ ਸੱਟ, ਜਲਦੀ ਨਾਲ, ਇਕਦਮ
ਪੈਂਤਰੀ, ਇ. ਪੈਂਤੀ, ਤੀਹ ਤੇ ਪੰਜ(35)
- ਪੈਂਤਰੀਆਂ, ਵਿ. ਪੈਂਤੀਆਂ, ਪੈਂਤੀ ਸਾਲ ਦਾ
ਪੈਨਿਆ ਲੈਨਿਆਂ, ਪੈਣਿਆਂ ਲੈਣਿਆਂ, ਕ੍ਰਿ. ਵਿ. ਪੈਂਦਿਆਂ ਲੈਂਦਿਆਂ
ਪੈਨੀ ਸੱਟੇ, ਪੈਣੀ ਸੱਟੇ, ਕ੍ਰਿ. ਵਿ. ਪੈਂਦੀ ਸੱਟੇ, ਇਕ ਦਮ
ਪੈਰ, ਪੁ. ਸਰੀਰ ਦਾ ਉਹ ਅੰਗ ਜਿਸ ਨਾਲ ਪ੍ਰਾਣੀ ਚਲਦੇ ਹਨ
- ਪੈਰਾਂ ਦੀ ਭਾਜੀ, ਅਖੌ. ਜਦੋਂ ਕੋਈ ਲੈਣ-ਦੇਣ ਤਾਂ ਨਾ ਰਖੇ ਪਰ ਉਤੋਂ ਉਤੋਂ ਮੂੰਹ-ਮੁਲਾਹਜਾ ਰਖੇ ਤਾਂ ਕਹਿੰਦੇ ਹਨ
- ਪੈਰੀਂ ਪੈਨਾ, ਮੂੰਗੀ ਪਈ ਦਲਨੀਆਂ, ਅਖੌ. ਜਦੋਂ ਕੋਈ ਵਿਅਕਤੀ ਆਪਣੇ ਆਪ ਵਿਚ ਮਗਨ ਰਹੇ ਤਾਂ ਕਹਿੰਦੇ ਹਨ
ਪੋਠੋਵਾਰ, ਪੁ. ਪੋਠੋਹਾਰ
- ਪੋਠਵਾਰ ਹੋਹ ਜਿਹੜਾ ਪਾਣੀ ਤੋਂ ਮਲਾਈ ਲਾਹਵੇ, ਅਖੌ. ਜਦੋਂ ਪੋਠੋਹਾਰੀਆਂ ਨੂੰ ਚੁਸਤ ਚਲਾਕ ਦੱਸਣਾ ਹੋਵੇ ਤਾਂ ਕਹਿੰਦੇ ਹਨ
ਪੋਤ, ਪੁ. 1. ਪਟ, ਫੁਲਕਾਰੀ; 2. ਪੌਦ, ਪਨੀਰੀ, ਇ. ਪਹੁੰਚ,ਵਾਕਫੀਅਤ
- ਪੋਤ ਹੋਣੀ, ਮੁਹਾ. ਕਿਸੇ ਤੀਕ ਪਹੁੰਚ ਹੋਣੀ
ਪੋਤਾ, ਇ. ਪਹੁੰਚ, ਪੁੱਜਤ
ਪੌਦ, ਕ੍ਰਿ. ਵਿ. ਪਹਿਲੀ: "ਸੈਫ ਮਲੂਕ ਰਿਹਾ ਚੁਪ ਕੀਤਾ, ਪੌਂਦ ਨਾ ਹੋਇਆ ਜਵਾਬੀ" (ਸੈਫ.)
ਪੌਲਾ, ਪੁ. ਜੁੱਤੀ ਦਾ ਇਕ ਪੈਰ
- ਪੌਲੇ ਪੈਣੇ, ਮੁਹਾ. ਜੁੱਤੀਆਂ ਪੈਣੀਆਂ
- ਪੌਲੇ ਪੈਨਿਆਂ ਵਾਰੀ ਨਾ ਅੱਛਣੀ, ਮੁਹਾ. ਜੁਤੀਆਂ ਪੈਂਦਿਆਂ ਵਾਰ ਨਾ ਆਉਣਾ, ਬਹੁਤ ਜ਼ਿਆਦਾ ਮਾਰ ਪੈਣੀ
ਪੌੜਨਾ, ਕ੍ਰਿ. ਸਕ. ਫੜਨਾ, ਪਕੜਨਾ

## ਫ

ਫਈ, ਪੁ. ਫੇਹਣ ਦਾ ਭਾਵ
- ਫਈ ਸੱਟਣਾ, ਕ੍ਰਿ. ਸਕ. ਫੇਹ ਸੁੱਟਣਾ, ਖ਼ਤਮ ਕਰ ਦੇਣਾ
- ਫਈਂ ਮਾਰਨਾ, ਕ੍ਰਿ. ਸਕ. ਫੇਹ ਮਾਰਨਾ, ਖ਼ਤਮ ਕਰ ਦੇਣਾ
ਫਸੋਸ, ਪੁ. ਅਫਸੋਸ, ਦੁੱਖ
ਫਹਾਊੜਾ, ਪੁ. ਫੌਹੜਾ
ਫੱਕੜ, ਫਕੜੀ, ਪੁ. 1. ਵਾਧੂ ਗੱਲ; 2. ਅਨਾਜ, ਫੱਕਾ, ਵਿ. ਨੰਗਾ,ਭੁੱਖਾ
ਫੱਕਾ, ਪੁ. 1. ਫਸਲ, ਅਨਾਜ; 2. ਹੱਥ ਦੀ ਤਲੀ ਉਤੇ ਧਰੀ ਚੀਜ਼ ਨੂੰ ਇਕੋ ਵਾਰੀ ਮੂੰਹ ਵਿਚ ਸੁੱਟਣ ਦੀ ਕਿਰਿਆ
- ਫੱਕ ਦਲੱਕਾ, ਵਿ. ਬਹੁਤ ਫੱਕੇ
- ਫੱਕਾ ਦੁਕਾ ਨਾ ਰਹਿਣਾ, ਮੁਹਾ. ਕੁਝ ਵੀ ਨਾ ਬੱਚਣਾ, ਸਭ ਕੁਝ ਖ਼ਤਮ ਹੋ ਜਾਣਾ
- ਫੱਕਾ ਮਾਰਨਾ, ਕ੍ਰਿ. ਸਕ. ਮੁੱਠ ਭਰ ਕੇ ਦਾਣੇ ਜਾਂ ਸੁੱਕੀ ਚੀਜ਼ ਖਾਣੀ

- ਫੱਕਾ ਵੰਡਾਵਾ, ਮੁਹਾ. ਆਪਣੇ ਹਿੱਸੇ ਦਾ ਅਨਾਜ ਵੰਡਾਉਣਾ
**ਫੰਗ, ਫੰਘ,** ਪੁ. ਖੰਭ
**ਫਗਵੱਲਾ,** ਪੁ. ਅੰਜੀਰ ਦੇ ਪੱਤਿਆਂ ਦਾ ਸਾਗ (ਲੱਸੀ ਵਾਲਾ)
**ਫਗਵਾੜਾ,** ਪੁ. ਅੰਜੀਰ
**ਫੱਗੜ,** ਪੁ. ਫੱਗਣ
- ਫੱਗੜ ਦੇ ਝੋਲੇ ਬੁਢੀ ਖਾ ਮੋਈ ਗਲੋਲੇ, ਅਖੌ. ਹਵਾ ਚਲਣ ਨਾਲ ਫੱਗਣ ਵਿਚ ਫਿਰ ਠੰਢ ਵੱਧ ਜਾਂਦੀ ਹੈ ਅਤੇ ਮੀਂਹ ਤੇ ਔਲੇ ਪੈਣ ਨਾਲ ਨੁਕਸਾਨ ਹੋ ਜਾਂਦਾ ਹੈ ਤਾਂ ਕਹਿੰਦੇ ਹਨ
**ਫੰਘੜ,** ਪੁ. ਖੰਭੜ
**ਫਜ਼ਰੀ, ਫਜ਼ਰੀਂ,** ਕ੍ਰਿ. ਵਿ. ਸਵੇਰੇ, ਤੜਕੇ
**ਫਜ਼ਰੀ ਨੀ ਨਮਾਜ,** ਪੁ. ਸਵੇਰੇ ਦੀ ਨਮਾਜ਼
- ਫਜ਼ਰੀ ਵੇਲਾ, ਫਜ਼ਰੀਂ ਵੇਲਾ, ਪੁ. ਸਵੇਰ ਵੇਲਾ, ਸਵੇਰਾ
**ਫਟਾ,** ਪੁ. ਫਾਂਟਦਾਰ ਕਪੜਾ
**ਫੰਡੀ,** ਇ. ਲੇਟਵਾਂ ਗੋਲ ਮੂਹੜਾ ਕ੍ਰਿ. ਸਕ. ਮਾਰ ਕੁੱਟ
**ਫੰਡੁਕਣਾ,** ਕ੍ਰਿ. ਸਕ. ਢੂੰਡਣਾ
**ਫੱਢਾ,** ਪੁ. ਵੱਢਾ
**ਫਤਾ,** ਵਿ. ਫਸਿਆ
**ਫਤ੍ਹਿਆ,** ਇ. ਫਤਿਹ
- ਫਤ੍ਹਿਆ ਘਿੰਨਣੀ, ਮੁਹਾ. ਸ਼ਾਬਾਸ਼ ਲੈਣੀ
- ਫਤ੍ਹਿਆ-ਮੈਂਦ, ਵਿ. ਫਤਿਹਮੰਦ
- ਫਤ੍ਹਿਆ ਲੈਣੀ, ਮੁਹਾ. ਸ਼ਾਬਾਸ਼ ਲੈਣੀ
- ਫੱਤੇ ਕਦੋਂ ਅਹੀ ਛੱਲੀਆਂ ਜੋਗੀ, ਅਖੌ. ਜਦੋਂ ਕਿਸੇ ਗਰੀਬ ਦੀ ਮਾੜੀ ਹਾਲਤ ਬਾਰੇ ਦੱਸਣਾ ਹੋਵੇ ਤਾਂ ਕਹਿੰਦੇ ਹਨ
**ਫਧਣਾ,** ਕ੍ਰਿ. ਸਕ. ਫੜਨਾ, ਪਕੜਨਾ
- ਫਧੀ ਘਿੰਨਣਾ, ਕ੍ਰਿ. ਸਕ. ਪਕੜ ਲੈਣਾ,
- ਫਧਾਈ ਨਾ ਦੇਣਾ, ਕ੍ਰਿ. ਅਕ. ਪਕੜਾਈ ਨਾ ਦੇਣੀ, ਪਕੜ ਵਿਚ ਨਾ ਆਉਣਾ
- ਫਧਾਣਾ, ਕ੍ਰਿ. ਸਕ. ਫੜਾਉਣਾ, ਪਕੜਾਉਣਾ
**ਫੱਫਰ,** ਪੁ. ਧੋਖਾ, ਫਰੇਬ, ਫਫੜਾ
**ਫਬਨਾ, ਢੁਕਨਾ,** ਵਿ. ਫਬਦਾ ਢੁਕਦਾ, ਜਚਦਾ, ਸਜਦਾ
**ਫਭਾ, ਫੰਭਾ,** ਪੁ. ਪਰਾਂਦਿਆਂ ਵਾਲੀ ਉਨੱ
**ਫੱਭਾ,** ਇ. ਸਿਰ ਵਿਚ ਪਈ ਸਿਕਰੀ
**ਫੱਰਉ,** ਵਿ. ਬੇਗਾਨਾ, ਓਪਰਾ
**ਫਰੱਕਾ,** ਪੁ. ਫਰਕਣ ਦਾ ਭਾਵ
**ਫ਼ਰਕੋ ਫ਼ਰਕ,** ਕ੍ਰਿ. ਵਿ. ਵੱਖ ਵੱਖ, ਅਲਗ ਅਲਗ
**ਫ਼ਰਕੋ ਫ਼ਰਕੀ,**
**ਫਰਗਲ,ਫਰਗਲਾ,ਫ਼ਰਕੀ,** ਪੁ. ਖੁੱਲ੍ਹਾਂ ਝੱਗਾ ਜਾਂ ਚੋਗਾ
**ਫਰੜ,** ਪੁ. ਟੇਢ, ਵਿੰਗ
**ਫਰੜਾ,** ਵਿ. ਟੇਢਾ, ਵਿੰਗਾ
**ਫਰੜੀ,** ਵਿ. ਫੰਡਰ
**ਫਰਿਮਣੀ,** ਇ. ਫਿੰਮੁਣੀ, ਫਿਨਸੀ
**ਫਰੁਈਂ,** ਇ. ਫੋੜਾ, ਫਿਨਸੀ
- ਫਰੁਈਂ ਨਾ ਦਰਦ, ਪੁ. ਫੋੜੇ ਦਾ ਦਰਦ
- ਫਰੁਈਂ ਨਿਕਲਣੀ, ਕ੍ਰਿ. ਅਕ. ਗਿਲਟੀ ਨਿਕਲਣਾ
**ਫਰੋਲਣਾ, ਫਰੋਲਣੀ,** ਪੁ. ਫੋਲਣਾ ਇ. ਅੱਗ ਫੋਲਣ ਵਾਲਾ ਡੰਡਾ, ਫੋਲਣੀ
**ਫਰੋਲਾ ਫਰਾਲੀ,** ਇ. ਫੋਲਾ ਫਾਲੀ
**ਫਰੋੜ,** ਇ. ਸੁੱਕੀ ਤੇ ਥੋੜ੍ਹੀ ਵਿੰਗੀ ਲੱਕੜ, ਵਿ. ਫੰਡਰ (ਗਾਂ, ਮੱਝ)
**ਫੱਲ੍ਹਾ,** ਪੁ. 1. ਮਿਰਤਕ ਚੁੱਕਣ ਵਾਲਾ ਫੱਟਾ; 2. ਕੰਡਿਆਰਾ ਫਲ੍ਹਾ ਜਿਸ ਨਾਲ ਕਣਕ ਗਾਹੀ ਜਾਂਦੀ ਹੈ
**ਫਲਾਹ, ਫਲਾਹੀ,** ਪੁ. ਕੰਡਿਆਲਾ ਬੂਟਾ
**ਫਲਾਹਲ,** ਇ. ਫਲਾਹਾਰ ਪੁ. ਸਿੰਗਾੜੇ ਦਾ ਆਟਾ ਜੋ ਵਰਤ ਰਖਣ ਵਾਲੀਆਂ ਜ਼ਨਾਨੀਆਂ ਖਾਂਦੀਆਂ ਹਨ
**ਫਲਾਹਾਰ,** ਪੁ. ਵਰਤ ਰਖਣ ਵੇਲੇ ਫਲ ਖਾਣ ਦਾ ਭਾਵ
**ਫਲਿਆਟ, ਫਲਿਆਟੀ,** ਇ. ਫਲੀਆਂ ਦੇ ਸੁੱਕੇ ਛਿੱਲੜ
**ਫਵਾ, ਫਵੀ,** ਪੁ. ਬਘਿਆੜ ਇ. ਬਘਿਆੜੀ
- ਸੂਈ ਹੋਈ ਫਵੀ ਨੀ ਤਰ੍ਹਾਂ ਪੈਣਾ, ਮੁਹਾ. ਬਹੁਤ ਗੁੱਸੇ ਨਾਲ ਕੁੱਦ ਕੁੱਦ ਕੇ ਪੈਣਾ, ਝਪੱਟ ਕੇ ਪੈਣਾ
**ਫੜ,** ਪੁ. ਰਫੱੜ (ਲਾ.ਕ੍ਰਿ. ਪਾ ਬਹਿਣਾ)
**ਫੜਕਣਾ,** ਕ੍ਰਿ. ਅਕ. ਧੜਕਣਾ, ਕੰਬਣਾ ਪੁ. ਫੜਕਾ
**ਫੜਕਾ,** ਪੁ. ਟੋਟਾ, ਟੁਕੜਾ
- ਫੜਕੇ ਲਾਹ ਦੇਣਾ, ਮੁਹਾ. ਪਛੜੇ ਲਾਹ ਦੇਣਾ
**ਫੜਨਾ,** ਵਿ. ਫਰੜ, ਟੇਢ
**ਫੜਨੀ,** ਇ. ਉਹ ਗਾਂ ਜਾਂ ਮੱਝ ਜੋ ਗੱਭਣ ਹੋਣ ਤੋਂ ਮਗਰੋਂ ਦੁੱਧ ਦੇਣੋਂ ਹੱਟ ਜਾਵੇ
**ਫੜਿਕਣਾ,** ਕ੍ਰਿ. ਅਕ. ਫੜਕਣਾ, ਤੜਫਣਾ
- ਫੜਿੱਕੀ ਕੈ ਮਰੀਂ ਗੱਛਣਾ, ਮੁਹਾ. ਫੜਕ ਕੇ ਮਰ ਜਾਣਾ, ਤੜਪ ਤੜਪ ਕੇ ਮਰਨਾ

- ਫੜਿੱਕੀ ਪੈਣਾ, ਮੁਹਾ. ਫੜਕ ਪੈਣਾ, ਇਕ ਦਮ ਮਰਨਾ(ਕੁੱਕੜਾਂ ਦੀ ਬਿਮਾਰੀ ਜਿਸ ਨਾਲ ਕੁੱਕੜ ਇਕਦਮ ਮਰ ਜਾਂਦਾ ਹੈ)
- ਫੜਿਕੀ ਮਰਨਾ, ਮੁਹਾ. ਤੜਫ ਤੜਫ ਕੇ ਮਰਨਾ

ਫੜ੍ਹਤੀ, ਇ. ਸ਼ਰਾਰਤ
- ਫੜ੍ਹਤ ਫੜ੍ਹਤ ਕਰਨਾ, ਮੁਹਾ. ਟਪੂੰ ਟਪੂੰ ਕਰਨਾ
- ਫੜਿਤ ਫੜਿਤ ਕਰਨਾ,
- ਫੜ੍ਹਿਤੀਆਂ ਪੜਨੀਆਂ, ਮੁਹਾ. ਸ਼ਰਾਰਤਾਂ ਸਿਖਣੀਆਂ
- ਫੜ੍ਹਿਤੀਆਂ ਪੜ੍ਹਾਣੀਆਂ, ਮੁਹਾ. ਉਲਟੀਆਂ ਸਿੱਧੀਆਂ ਪੜ੍ਹਾਉਣੀਆਂ, ਚੁੱਕ ਦੇਣਾ, ਸਿਖਾਉਣਾ

ਫੜੀ, ਇ. ਢੇਰੀ
- ਫੜੀ ਲਾਣੀ, ਕ੍ਰਿ. ਅਕ. ਫਸਲ ਦੀ ਧੜੀ ਲਾਉਣੀ, (ਇਕੱਠਾ ਕਰਨਾ)

ਫੜੀਆ, ਵਿ. ਰੱਫੜੀ, ਰੱਫੜ ਪਾਉਣ ਵਾਲਾ

ਫੜਕਣਾ, ਪੁ. ਫੜਕਾ

ਫੜੂਕਾ, ਪੁ. ਕਿਸੇ ਚੀਜ਼ ਨੂੰ ਮੂੰਹ ਰਾਹੀਂ 'ਓ-ਖੁ' ਕਰਕੇ ਸੁਟਣੀ ਦੀ ਅਵਾਜ਼
- ਫੜੂਕਾ ਮਾਰਨਾ, ਕ੍ਰਿ. ਸਕ. ਮੂੰਹ ਵਿਚੋਂ ਜ਼ੋਰ ਨਾਲ ਫੜੂਕਾ ਮਾਰਨਾ

ਫਾਸਣਾ, ਕ੍ਰਿ. ਅਕ. ਫਸਣਾ

ਫਾਸੀ, ਇ. ਫਾਂਸੀ

ਫਾਂਟ, ਇ. 1. ਛਟੀ(ਛਿਮਕ), ਟਹਿਣੀ;2. ਵੰਡ
- ਫਾਂਟ ਫਾਂਟ ਕਰ ਦੇਣੀ, ਮੁਹਾ. ਕੋਈ ਚੀਜ਼ ਬਿਲਕੁਲ ਵੱਖ ਵੱਖ ਕਰ ਦੇਣੀ
- ਫਾਂਟ ਲੈਣੀ, ਮੁਹਾ. ਵੰਡ ਕਰ ਦੇਣੀ, (ਜਿਵੇਂ ਜ਼ਮੀਨ ਦੀ ਫਾਂਟ ਕਰਨੀ)
- ਫਾਂਟਾਂ ਨਾ ਟੋਕਰਾ, ਵਿ. ਸ਼ਹਿਤੂਤ ਦੀਆਂ ਟਹਿਣੀਆਂ ਦਾ ਬਣਿਆ ਹੋਇਆ ਖਾਰਾ (ਟੋਕਰਾ)
- ਫਾਂਟਾਂ ਮਾਰਨੀਆਂ, ਮੁਹਾ. ਛਿਮਕਾਂ ਮਾਰਨੀਆਂ

ਫਾਥਾ, ਵਿ. ਫਾਸਿਆ ਹੋਇਆ
- ਫਾਥੀ ਨਾ ਫੜਿੰਕਣ ਕੈ, ਅਖੌ. ਫਸੀ ਦਾ ਫਟਕਣ ਕੀ, ਜਦੋਂ ਫਸੇ ਹੋਏ ਬੰਦੇ ਦੀ ਮਜ਼ਬੂਰੀ ਬਾਰੇ ਦੱਸਣਾ ਹੋਵੇ ਤਾਂ ਕਹਿੰਦੇ ਹਨ

ਫਾਲਣਾ, ਕ੍ਰਿ. ਅਕ. ਡੰਗਿਆ ਜਾਣਾ (ਲੋਹੇ ਦੇ ਫਾਲੇ ਨਾਲ)

ਫਿਸ, ਇ. ਦਾਬ. ਚੋਟ (ਲਾ. ਕ੍ਰਿ. ਆਵਣੀ, ਆ ਜਾਣੀ)

ਫਿਸਣਾ, ਕ੍ਰਿ. ਸਕ. ਰੋਣਾ

ਫਿਸਾ, ਪੁ. ਦੋ ਮੂੰਹਾਂ ਛੋਟਾ ਸੱਪ

ਫਿਸੀ, ਇ. ਦੋ ਮੂੰਹੀਂ ਸੱਪਣੀ

ਫਿਹ, ਪੁ. ਜੱਟਾਂ ਦਾ ਇਕ ਸੰਦ ਜਿਸ ਨਾਲ ਧੂੜ ਉਡਾਉਂਦੇ ਹਨ
- ਫਿਹ ਨਾਲ ਉਡਾਣਾ, ਮੁਹਾ. ਬਹੁਤ ਬੁਰੀ ਤਰ੍ਹਾਂ ਫਜ਼ੂਲ ਖ਼ਰਚੀ ਕਰਨਾ

ਫਿੰਜਰ, ਇ. ਪਤੰਗ ਦੀ ਬਾਂਸ ਦੀ ਤੀਲੀ

ਫਿਟਨੀ, ਕ੍ਰਿ. ਮਲ੍ਹਾ ਨਾਂ ਦੀ ਝਾੜੀ ਜਿਸ ਨੂੰ ਛੋਟੇ ਛੋਟੇ ਬੇਰ ਲਗਦੇ ਹਨ
- ਫਿਟੀਆਂ ਨਾ ਫੇੜ, ਫਿਟੜੀਆਂ ਨਾ ਫੇੜ, ਵਿ. ਮਾੜਾ ਵਿਅਕਤੀ

ਫਿੰਡ, ਇ. 1. ਗੇਂਦ; 2. ਫੜ੍ਹ
- ਫਿੰਡ ਮਾਰਨੀ, ਮੁਹਾ. ਫੜ੍ਹ ਮਾਰਨੀ, ਸ਼ੇਖੀ ਮਾਰਨਾ

ਫਿੱਡਾ, ਪੁ. ਵਿੰਗੀਆਂ ਲੱਤਾਂ ਵਾਲਾ

ਫਿਣਕਲਾ, ਫਿਣਕਲੀ, ਪੁ. ਫਿੰਨਸੀ, ਫੋੜਾ

ਫਿਤਨਾ, ਵਿ. ਬਿਲਕੁਲ ਛੋਟੇ ਕੱਦ ਦਾ, ਸ਼ੈਤਾਨ

ਫਿਤਨੇਬਾਜ਼, ਵਿ. ਸ਼ੈਤਾਨ ਸ਼ਰਾਰਤ ਕਰਨ ਵਾਲਾ

ਫਿਦਕਣਾ, ਵਿ. ਛੋਟਾ ਜਿਹਾ, ਪਿਦਕਣਾ

ਫਿਮਣੀ, ਇ. ਫਿਨਸੀ, ਫਿਮ੍ਹਣੀ

ਫਿੜ੍ਹੀਏ ਪੈਣਾ, ਮੁਹਾ. ਦੁਬਿਧਾ ਵਿਚ ਪੈਣਾ

ਫੀ, ਅਵ. ਪ੍ਰਤੀ, ਦੇ ਹਿਸਾਬ ਨਾਲ
- ਫੀ ਪੈਣਾ, (ਬੱਝਣਾ), ਮੁਹਾ. ਨਿਯਮ ਬਣ ਜਾਣਾ

ਫੀਸ, ਫੀਸੀ, ਇ. ਫੂਸੀ (ਲਾ. ਕ੍ਰਿ. ਮਾਰਨੀ)
- ਫੀਸਣਾ, ਕ੍ਰਿ. ਸਕ. ਫੂਸੀ ਮਾਰਨਾ
- ਫੀਸਲ, ਵਿ. ਫੂਸੀਆਂ ਮਾਰਨ ਵਾਲਾ
- ਖਾਣੇ ਮਲੋਕ ਮਾਰਨੀਆਂ ਫੀਸਾਂ, ਕਰਨੀਆਂ ਅਸਾਂ ਨਾਲ ਰੀਸਾਂ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਪੱਲੇ ਤਾਂ ਕੁਝ ਵੀ ਨਾ ਹੋਵੇ ਪਰੰਤੂ ਅਹੰਕਾਰ ਤੇ ਰੀਸਾਂ ਵੱਡਿਆਂ ਨਾਲ ਕਰਨੀਆਂ ਤਾਂ ਕਹਿੰਦੇ ਹਨ

ਫੀਹਕਰ, ਫੀਕਰ ਇ. ਠੀਕਰ

ਫੁਸੜ੍ਹ, ਪੁ. ਫੋਸੜ, ਫੋਕਾ

ਫੁਹਾਰਾ, ਪੁ. ਰੋਗਾਂ ਦਾ ਮੌਸਮ

ਫੁੰਗਾ, ਪੁ. ਪਾਣੀ ਦਾ ਟੇਪਾ (ਬੂੰਦ)

ਫੁੰਘਾ, ਫੁੰਘਾ, ਫੌਘਾ, ਪੁ. ਖੰਭ, ਖੰਭੜੀ (ਕਸੀਦਾਕਾਰੀ ਵਿਚ)

ਫੁੰਜੀ, ਇ. ਛੋਟੀ ਕਲਗੀ

ਫੁਟ, ਇ. ਫੜ. ਸ਼ੇਖੀ
- ਫੁਟਾਂ ਮਾਰਨਾ, ਮੁਹਾ. ਫੜਾਂ ਮਾਰਨਾ, ਸ਼ੇਖੀ ਮਾਰਨਾ

ਫੁੰਡਣਾ, ਕ੍ਰਿ. ਅਕ. ਫੁਲਣਾ, ਸੁੱਜਣਾ ਕਿ. ਸਕ. ਨਿਸ਼ਾਨਾ ਮਾਰਨਾ

ਫੁੰਡਾਣਾ, ਕ੍ਰਿ. ਸਕ. ਫੁਲਾਉਣਾ

- ਫੁੰਡੀ ਫੁੰਡੀ ਬਹਿਣਾ, ਮੁਹਾ. ਫੁਲ ਫੁਲ ਬਹਿਣਾ, ਆਪੇ ਵਿਚ ਨਾ ਸਮਾਉਣਾ

ਫੁਤ ਫੁਤ, ਇ. ਪੁਤ ਪੁਤ, ਸ਼ੈਤਾਨੀ , ਚਾਲਾਕੀ

- ਫੁਤ ਫੁਤ ਕਰਨੀ, ਮੁਹਾ. ਸ਼ੈਤਾਨੀ ਕਰਨੀ, ਚਾਲਾਕੀ ਕਰਨੀ

ਫੁੱਫੁੜ, ਫੁੱਫੁੜਾ, ਪੁ. ਫੁੱਫੜ, ਭੂਆ ਦਾ ਪਤੀ

ਫੁੰਮ੍ਹਣ, ਪੁ. ਫੁੰਦਣਾ

- ਫੁੰਮ੍ਹਣ ਲਾਣੇ, ਮੁਹਾ. ਹਰ ਵੇਲੇ ਸਲਾਹੁਣਾ, ਵੇਲੇ ਕੁਵੇਲੇ (ਯੋਗ-ਅਯੋਗ ਸਿਫਤਾਂ ਕਰਨਾ)

ਫੁਮਣੀ, ਇ. ਇਕ ਕੌੜੀ ਬੂਟੀ (ਜਿਸ ਦੀ ਦਵਾਈ ਬੱਚਿਆਂ ਨੂੰ ਦਿੱਤੀ ਜਾਂਦੀ ਹੈ)

ਫੁਲਕਣਾ, ਕ੍ਰਿ. ਸਕ, ਫੁਦਕਣਾ, ਟੱਪਣਾ

ਫੁਲੜੀਆਂ, ਇ. ਫੁਲੀਆਂ (ਜੋ ਚੌਲਾਂ ਦੀਆਂ ਬਣਦੀਆਂ ਹਨ)

ਫੁੱਲੇ, ਪੁ. ਗੋਲਗੱਪੇ, ਪਾਣੀ ਪਤਾਸੇ

ਫੂੰ, ਇ. ਫੋਕੀ ਆਕੜ, ਹੈਂਕੜ

- ਫੂੰ ਫੂੰ ਕਰਨੀ, ਮੁਹਾ. ਨੱਕ ਚਾੜ੍ਹਨਾ

ਫੂੰਹ, ਇ. ਫੁਹੀ, ਪਾਣੀ ਦਾ ਛੋਟਾ ਕਤਰਾ, ਨਿੱਕੀ ਨਿੱਕੀ ਫੁਹਾਰ

- ਫੂੰਹ ਭਰ, ਕ੍ਰਿ. ਵਿ. ਫੁਹੀ ਭਰ

ਫੂਹਾਂ, ਪੁ. ਫੁਹੀ, ਕਤਰਾ

- ਫੂਹੀ ਫੂਹੀ ਜੋੜਨਾ, ਮੁਹਾ. ਥੋੜ੍ਹੀ ਥੋੜ੍ਹੀ ਚੀਜ਼ ਇਕੱਠੀ ਕਰਨਾ

- ਫੂਹੀ ਫੂਹੀ ਤਲਾਅ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਥੋੜ੍ਹਾ ਥੋੜ੍ਹਾ ਜੋੜਨ ਨਾਲ ਹੀ ਕਾਫੀ ਧਨ ਇਕੱਠਾ ਹੋ ਜਾਂਦਾ ਹੈ ਤਾਂ ਕਹਿੰਦੇ ਹਨ

ਫੂਟ, ਇ. ਚੜ੍ਹ, ਸ਼ੇਖੀ

- ਫੂਟਾਂ ਮਾਰਨੀਆਂ, ਮੁਹਾ. ਫੜ੍ਹਾਂ ਮਾਰਨੀਆਂ, ਸ਼ੇਖੀਆਂ ਮਾਰਨਾ

- ਫੂਟੀ, ਵਿ. ਫੂਟਾਂ ਮਾਰਨ ਵਾਲਾ

ਫੈਣੀਆਂ, ਇ. (ਬ.ਵ.) ਫੇਣੀਆਂ

ਫੈਰ, ਪੁ. ਫਜਰ, ਸਵੇਰਾ

- ਫੈਰ ਵੇਲਾ, ਪੁ. ਫਜਰ ਵੇਲਾ

- ਫੈਰੀਂ, ਕ੍ਰਿ. ਵਿ. ਫਜਰੀਂ, ਸਵੇਰੇ

- ਫੈਰੀਂ ਵੇਲੇ, ਕ੍ਰਿ. ਵਿ. ਫਜਰੀਂ ਵੇਲੇ, ਸਵੇਰੇ ਵੇਲੇ

ਫੋਸ, ਫੋਸੀ, ਪੁ. ਗੋਹਾ, ਇ. ਗੋਹੇ ਦੀ ਛੋਟੀ ਢੇਰੀ

ਫੋਸੜ, ਵਿ. ਫੋਕਾ, ਢਿਲੜ, ਕਮਜ਼ੋਰ

ਫੋਂਡ, ਇ. ਫੂੰਹ, ਫੂੰਫਾਂ (ਲਾ. ਕ੍ਰਿ. ਦਸਣੀ, ਕਰਨੀ, ਮਾਰਨੀ)

- ਫੋਂਡੀ, ਵਿ. ਫੋਂਡ ਕਰਨ ਵਾਲਾ, ਫੂੰ-ਫਾਂ ਕਰਨ ਵਾਲਾ

ਫੋਫੜ, ਪੁ. ਗੰਦੀ ਗਾਲ੍ਹ

- ਫੋਫੜ ਤੋਲਣੇ, ਮੁਹਾ. ਗੰਦੀਆਂ ਗਾਲ੍ਹਾਂ ਕੱਢਣੀਆਂ

ਫੋਲੀਆਂ ਨਾਂ ਪਟ, ਪੁ. ਕਢਾਈ ਦਾ ਰੇਸ਼ਮ

# ਬ

ਬਉਲਾ, ਪੁ. ਮਿੱਟੀ ਪੁੱਟਣ ਵਾਲਾ ਇਕ ਸੰਦ, ਗੰਧਾਲਾ

ਬਸ਼ਕ, ਬਸ਼ਕਾ, ਪੁ. ਬਖ਼ਸ਼ਸ਼, ਬਖ਼ਸ਼ਸ਼ਾ

ਬਸ਼ਕਣਾ, ਕ੍ਰਿ. ਸਕ. ਬਖ਼ਸ਼ਣਾ

ਬਸ਼ਕਿਆਲ, ਪੁ. ਬਖ਼ਸ਼ੀ (ਜ਼ਾਤ)

ਬਸ਼ਕੀ, ਬਖ਼ਸੀ, ਪੁ. ਬਖ਼ਸ਼ੀ ਦਾਤ, ਮਿਹਰ

ਬਸਾਹ, ਇ. ਕਣਕ ਦੀ ਖੇਤੀ ਵਾਹੁਣ ਲਈ ਰਖਣ ਦਾ ਭਾਵ

ਬਸੁਰਾ, ਵਿ. ਬੇ ਸੁਰਾ

ਬਹਾਰਨਾ, ਕ੍ਰਿ. ਅਕ. ਬੁਹਾਰਨਾ, ਬਹੁਕਰ ਦੇਣਾ, ਸਾਫ ਕਰਨਾ ਪੁ. ਤੀਲਿਆਂ ਦਾ ਝਾੜੂ, ਬੁਹਾਰੀ

ਬਹਾਰੀ, ਇ. ਛੋਟੀ ਸੁਹਣੀ

ਬਹਿਕਲ, ਬਹਿਕੜ, ਵਿ. ਬੈਠ ਜਾਣ ਵਾਲਾ (ਪਸ਼ੂ)

- ਬਹਿਕਲ ਹੋਣਾ, ਮੁਹਾ. ਕੰਮ ਕਰਨ ਵੇਲੇ ਬੈਠ ਜਾਣਾ

- ਬਹਿਕਲ ਦਾਂਦ, ਪੁ. ਉਹ ਬਲਦ ਜੋ ਹਲ ਵਾਹੁਣ ਵੇਲੇ ਬੈਠ ਜਾਏ

ਬਹਿਲ, ਇ. ਵਹਿਲ

- ਚਿਰੋਂ ਬਹਿਲ ਹੋਣੀ, ਮੁਹਾ. ਬੁਰੀ ਘਟਨਾ ਛੇਤੀ ਵਾਪਰ ਜਾਣੀ

- ਚਿਰੋਂ ਬਹਿਲ ਕਰਨੀ, ਮੁਹਾ. ਕਿਸੇ ਮੰਦੀ ਘਟਨਾ ਦੇ ਵਾਪਰਨ ਨੂੰ ਨੇੜੇ ਲਿਆਉਣਾ

ਬਹਿਲਾ, ਵਿ. ਵਹਿਲਾ, ਤੇਜ਼

- ਬਹਿਲ ਬਹਿਲਾ, ਕ੍ਰਿ. ਵਿ. ਤੇਜ਼ ਤੇਜ਼ (ਜਲਦੀ ਤੋਂ ਜਲਦੀ)

ਬਹਿੜ, ਇ. ਵਹਿੜ, ਵੱਛੀ, ਵਹਿੜੀ

ਬਹਿੜਕਾ, ਪੁ. ਵਹਿੜਾ

| | |
|---|---|
| ਬਹੀ, | ਇ. ਬੀਹ, ਇਕ ਰੁਖ ਅਤੇ ਉਸਦਾ ਫਲ |
| - ਬਹੀ ਦਾਣਾ, ਵੀਹ ਦਾਣਾ, | ਪੁ. ਬੀਹ ਨਾਮਕ ਫਲ ਦੇ ਸੁਕਾਏ ਹੋਏ ਬੀਜ, ਬੀਹ ਦਾਣਾ |
| ਬਹੁੰਸ਼, | ਵਿ. ਬਹੁਤਾ, ਜ਼ਿਆਦਾ |
| ਬਹੁਸ਼ਣਾ, | ਕ੍ਰਿ. ਅਕ. ਬਹਿਸਣਾ |
| ਬਹੁਛਰਨਾ, | ਕ੍ਰਿ. ਅਕ ਮੱਛਰਨਾ |
| ਬਹੁਟੜੀ, ਬਹੁਟੀ, | ਇ. ਵਹੁਟੜੀ, ਵਹੁਟੀ |
| ਬਹੁੰ | ਵਿ. ਬਹੁਤ ਜ਼ਿਆਦਾ |
| - ਬਹੁੰ ਪੁੱਤਰੀ ਕੁਲਮਿਹਣਾ, ਬਹੁੰ ਮੀਟੀ ਕਣ ਪਾਟ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਬਹੁਤ ਟੱਬਰ ਵੀ ਦੁੱਖਾਂ ਦਾ ਕਾਰਨ ਹੁੰਦਾ ਹੈ ਤਾਂ ਕਹਿੰਦੇ ਹਨ |
| - ਬਹੁੰ ਪੁੱਤਰੀਂ ਭਾਗ, ਕੋਈ ਆਣੇ ਲੱਕੜੀਆਂ ਕੋਈ ਚਾ ਆਣੇ ਸਾਗ, | ਅਖੌ. ਜਦੋਂ ਬਹੁਤੇ ਪੁਤਰਾਂ ਵਾਲਿਆਂ ਨੂੰ ਸੁਖੀ ਦੱਸਣਾ ਹੋਵੇ ਤਾਂ ਕਹਿੰਦੇ ਹਨ |
| ਬਹੇਕੜ, ਬੈਕੜ, | ਪੁ. ਇਕ ਜੰਗਲੀ ਬੂਟਾ ਜਿਸ ਨੂੰ ਸੁਕਾ ਕੇ ਤੰਦੂਰ ਵਿਚ ਬਾਲਦੇ ਹਨ, ਇਸ ਦੇ ਚਿੱਟੇ ਚਿੱਟੇ ਫੁੱਲ ਦਵਾਈਆਂ ਵਿਚ ਵਰਤਦੇ ਹਨ |
| ਬਹੈੜਾ, | ਪੁ. ਬਹੇੜਾ |
| ਬਹੋਲਾ, | ਪੁ. ਬਸੋਲਾ, ਗੰਧਾਲਾ |
| ਬਹੋਲੀ, | ਇ. ਬਸੋਲੀ, ਗੰਧਾਲੀ |
| ਬਕਹਿੰਦ, | ਵਿ. ਅਮੋੜ, ਜੋ ਨਾ ਮੁੜੇ |
| ਬੱਕਰਾ, | ਪੁ. ਇਕ ਪਸ਼ੂ ਜੋ ਦੋ ਤਿੰਨ ਫੁੱਟ ਉਚਾ ਹੁੰਦਾ ਹੈ ਜਿਸ ਦਾ ਮਾਸ ਖਾਧਾ ਜਾਂਦਾ ਹੈ |
| - ਬੱਕਰਾ ਰੋਵੇ ਜਿੰਦੂ ਆਂ ਕਸਾਈ ਰੋਵੇ ਬਿੰਦੂਆਂ, | ਅਖੌ. ਜਦੋਂ ਇਕ ਆਦਮੀ ਦਾ ਆਪਣੀ ਜਿੰਦਗੀ-ਮੌਤ ਦਾ ਸਵਾਲ ਬਣਿਆ ਹੋਵੇ ਪਰ ਦੂਜਾ ਉਸ ਵਿਚੋਂ ਆਪਣਾ ਮਤਲਬ ਕੱਢੇ ਤਾਂ ਕਹਿੰਦੇ ਹਨ |
| - ਬਕਰੋਟ, ਬਕਰੋਟਾ, | ਪੁ. ਬੱਕਰੀ ਦਾ ਬੱਚਾ |
| - ਬਕਰੋਟੀ, | ਇ. ਬੱਕਰੀ ਦਾ ਮਾਦਾ ਬੱਚਾ |
| ਬਕਰੈਣ, | ਇ. ਬਹੁਤ ਹੀ ਮੋਟਾ ਸੱਪ |
| ਬਕਲੋਲ, ਬਗਲੋਲ, | ਵਿ. ਬਗਲੇ ਵਰਗਾ; ਮੂਰਖ, ਬੇਸ਼ਊਰ |
| ਬੱਕਾ, ਬੁਈ, | ਇ. ਹਉਆ |
| ਬਕਿੰਦ, | ਵਿ. ਬੇ ਗੈਰਤ, ਨਿਰਲੱਜ, ਬੇਹਯਾ |
| ਬੱਖ, | ਇ. ਵੱਖ, ਅੱਡ (ਲਾ.ਕ੍ਰਿ. ਹੋਣਾ) |
| ਬਖ਼ਤ, | ਵਿ. ਪੁ. 1. ਵਖ਼ਤ, ਵੇਲਾ; 2. ਦੁੱਖ, ਮੁਸੀਬਤ |
| - ਬਖ਼ਤ ਪੈਣਾ, | ਮੁਹਾ. ਮੁਸੀਬਤ ਬਣ ਜਾਣੀ |
| ਬੱਖਰ, | ਪੁ. ਵੱਖਰ |
| ਬੱਖਰਾ, | ਵਿ. ਵੱਖਰਾ, ਅਲਗ |
| ਬਖਿਆਧ, | ਪੁ. ਬਖੇੜਾ, ਝਗੜਾ (ਲਾ ਕ੍ਰਿ. ਨਿਕਲਣਾ) |
| - ਬਖਿਆਧ ਪੁੱਟਣੀ, | ਮੁਹਾ. ਝਗੜਾ ਛੇੜਨਾ |
| ਬੱਖੀ, | ਇ. ਵੱਖੀ |
| ਬਖੇੜਾ, | ਪੁ. ਝਗੜਾ, ਕਲੇਸ |
| ਬਖੋੜ, | ਇ. ਨਾੜ |
| - ਬਖੋੜ ਪੈਣਾ, | ਮੁਹਾ. ਨਾੜ ਤੇ ਨਾੜ ਚੜ੍ਹਨਾ |
| ਬਗ, ਬੰਗ, | ਇ. ਵੰਗ |
| ਬਗਨਾ, | ਵਿ. ਵਗਦਾ ਵਹਿੰਦਾ; ਕ੍ਰਿ. ਅਕ. ਵਗਦਾ, ਵਹਿਣਾ |
| ਬਗਲਗੰਨ, | ਇ. ਬਗਲਗੰਧ, ਕੱਛ ਵਿਚੋਂ ਦੁਰਗੰਧ ਆਉਣ ਦਾ ਭਾਵ |
| ਬਗੜ, | ਪੁ. 1. ਇਕ ਪ੍ਰਕਾਰ ਦਾ ਘਾਹ ਜਿਸ ਦੇ ਰੱਸੇ ਰੱਸੀਆਂ ਵੱਟੀਆਂ ਜਾਂਦੀਆਂ ਹਨ; 2. ਜਵਾਰ ਦਾ ਫਿੱਕਾ ਟਾਂਡਾ |
| ਬਗੜਿੱਲ, | ਇ. ਮੋਟੀ ਜੰਗਲੀ ਬਿੱਲੀ |
| ਬੱਗਾ, | ਪੁ. ਫੁਲਬਹਿਰੀ ਵਾਲਾ (ਚੰਬਾ) |
| ਬਗਾਣਾਂ, | ਵਿ. ਬੇਗਾਨਾ, ਓਪਰਾ ਕ੍ਰਿ. ਸਕ. ਵਗਾਹੁਣਾ |
| ਬੰਗਾਰ, | ਇ. ਵਗਾਰ |
| ਬਗਰੋਟੀ, | ਇ. ਬਕਰੋਟੀ |
| ਬਗਾੜ, | ਪੁ. ਵਿਗਾੜ, ਖ਼ਰਾਬੀ |
| ਬਗਾੜਨਾ, | ਕ੍ਰਿ. ਸਕ. ਵਿਗਾੜਨਾ |
| ਬੰਗਿਆਰਾ, | ਪੁ. ਵੰਗਾਂ ਵੇਚਣ ਵਾਲਾ |
| - ਬੰਗਿਆਰਨ, | ਇ. ਵੰਗਾ ਵੇਚਣ ਵਾਲੀ |
| ਬਗ੍ਹ, | ਇ. ਚਟਾਈ ਜੋ ਕੁੰਦਰ ਦੇ ਪੱਤਿਆਂ ਤੋਂ ਬਣਦੀ ਹੈ। |
| ਬਚੜਾ, | ਪੁ. ਬੱਚਾ |
| ਬੱਚਾ, | ਪੁ. ਛੋਟੀ ਉਮਰ ਦਾ ਬਾਲ |
| - ਬੱਚੇ ਨਾ ਪੱਜ ਮਾਊਂ ਨਾ ਰੱਜ, | ਅਖੌ. ਜਦੋਂ ਕੋਈ ਵਿਅਕਤੀ ਕਿਸੇ ਦੂਸਰੇ ਦੇ ਬਹਾਨੇ ਆਪ ਲਾਭ ਲੈ ਜਾਵੇ ਤਾਂ ਕਹਿੰਦੇ ਹਨ |
| - ਬੱਚੂ, | ਵਿ. ਛੋਟਾ ਬੱਚਾ |
| ਬੱਜੜ, | ਵਿ. ਪੁ. ਮੂਰਖ, ਬੇਵਕੂਫ |
| - ਬਜੜਪੁਣਾ, | ਪੁ. ਮੂਰਖਤਾਈ, ਬੇਵਕੂਫੀ |
| ਬਟੰਕ, ਬਟੰਗ, ਬਟੰਕੀ, ਬਟੰਗੀ, | ਪੁ.ਇ. ਇਕ ਫਲ ਜੋ ਪਹਾੜੀ ਇਲਾਕੇ ਵਿਚ ਬਹੁਤ ਹੁੰਦਾ ਹੈ |

| | |
|---|---|
| **ਬਟਵਾਣੀ,** | ਇ. ਵਟਵਾਣੀ |
| **ਬੱਡਾ,** | ਇ. ਵੱਡਾ |
| **ਬੱਡੋ,** | ਪੁ. ਇਸ਼ਨਾਨ |
| - ਬੱਡੋ ਕਰਾਉਣਾ, | ਮੁਹਾ. ਛੋਟੇ ਬੱਚੇ ਨੂੰ ਇਸ਼ਨਾਨ ਕਰਵਾਉਣਾ |
| **ਬਣੂਠੀ,** | ਇ. ਮਣਛਿੱਟੀ |
| **ਬੱਤ੍ਰੀ, ਬੱਤਰੀ** | ਪੁ. ਬੱਤੀ, ਤੀਹ ਤੇ ਦੋ ਦੀ ਗਿਣਤੀ (32) |
| - ਬਤਰੀਆ, ਬਤਰੀਆਂ | ਵਿ. ਬਤੀਆਂ ਸਾਲਾਂ ਦਾ |
| - ਬੱਤਰੀ ਸੁਲੱਖਣਾ, | ਵਿ. ਚੰਗੇ ਭਾਗਾਂ ਵਾਲਾ |
| **ਬਤਰੀਹ,** | ਇ. ਮਸੂੜਾ |
| **ਬਤੜਾਰਨਾ,** | ਕ੍ਰਿ. ਸਕ. ਵਿਗਾੜਨਾ |
| **ਬਤਾਲੀਆ,** | ਵਿ. ਬਤਾਲੀ ਨਾਲ ਸਬੰਧਤ, ਬਤਾਸੀਵਾਂ |
| **ਬੰਦ,** | ਪੁ. ਰੋਕ, ਰੁਕਾਵਟ |
| - ਚਾਰੇ ਬੰਦ ਛੁੱਟ ਪੈਣਾ, | ਮੁਹਾ. ਚਾਰੇ ਕਲਾਂ ਛੁੱਟ ਜਾਣਾ, ਉਲਟੀਆਂ, ਜੁਲਾਬ, ਪੇਸ਼ਾਬ, ਆਦਿ ਦਾ ਇਕਠਿਆਂ ਆਣਾ |
| **ਬਦਗਾਹਣਾ,** | ਇ. ਖ਼ਰਾਬ ਕਰਨਾ ,ਪੁੱਠੇ ਰਸਤੇ ਲਾਉਣਾ |
| **ਬਦਨਾ,** | ਵਿ. ਬਦਨਾਮ |
| - ਬਦਨਾਈਂ, ਬਦਨਾਵੀਂ, | ਇ. ਬਦਨਾਮੀ, ਬੇਇਜ਼ਤੀ |
| - ਬਦਨਾ ਕਰਨਾ, | ਵਿ. ਬਦਨਾਮ ਕਰਨਾ |
| **ਬਦਰ,** | ਪੁ. ਪਹਾੜੀ ਘਾਹ (ਜਿਸ ਦੇ ਰੱਸੇ ਰੱਸੀਆਂ ਵੱਟੀਆਂ ਜਾਂਦੀਆਂ ਹਨ) |
| **ਬਦਰਾਹਣਾ, ਬਦਰੁਹਣਾ,** | ਕ੍ਰਿ. ਸਕ. ਬਦਨਾਮ ਕਰਨਾ |
| **ਬਦਰੀ,** | ਇ. ਘਾਹ ਦੀ ਵੱਟੀ ਹੋਈ ਰੱਸੀ |
| **ਬਦਲਾਟ,** | ਇ. ਬੱਦਲਵਾਈ, ਬੱਦਲ ਹੋਣ ਦਾ ਭਾਵ |
| **ਬਦਾਨ,** | ਪੁ. ਵਦਾਨ |
| **ਬੰਦੂੜੀ,** | ਇ. ਬੋਦੀ (ਲਾ. ਕ੍ਰਿ. ਖੋਹਣੀ,ਪੱਟਣੀ) |
| **ਬੱਧਰ,** | ਪੁ. ਵੱਧਰ |
| **ਬੱਧਰੀ,** | ਇ. ਵੱਧਰੀ |
| **ਬੰਧਾ,** | ਪੁ. ਰਹਿਣ ਰਖੀ ਚੀਜ਼ |
| - ਬੰਧਾ ਛੁਡਾਣਾ, | ਮੁਹਾ. ਗਹਿਣਾ ਛੁਡਾਉਣਾ |
| - ਬੰਧੇ ਪਾਣਾ, | ਮੁਹਾ. ਗਹਿਣੇ ਪਾਉਣਾ |
| - ਬੰਧੇ ਪੈਣਾ, | ਮੁਹਾ. ਗਹਿਣੇ ਪੈਣਾ |
| - ਬੰਧੇ ਰੱਖਣਾ, | ਮੁਹਾ. ਗਹਿਣੇ ਰੱਖਣਾ |
| **ਬਧਾਰ,** | ਪੁ. ਬੁੱਧਵਾਰ |
| **ਬਧਾਰੇਂ, ਬਧਾਰੈਂ,** | ਕ੍ਰਿ. ਵਿ. ਬੁੱਧਵਾਰ ਨੂੰ |
| **ਬੱਧੋਗਾਹੀ, ਬਧੋਗਾਹੀ,** | ਇ. ਬਦੋਬਦੀ |
| - ਬੱਧੋਗਾਹੀ ਨਾ ਸੌਦਾ, | ਪੁ. ਜ਼ਬਰਦਸਤੀ ਦਾ ਸੌਦਾ |
| **ਬੰਨ੍ਹ, ਬੰਨ੍ਹੀ,** | ਇ. ਬੰਨ੍ਹ ਮਾਰ ਕੇ ਰੋਕਿਆ ਪਾਣੀ |
| **ਬੰਨ੍ਹਣੀ,** | ਇ. ਸਰੀਰ ਦੀ ਬਣਾਵਟ |
| **ਬੰਨਰੀ,** | ਇ. ਬੰਨੀ, ਲਾੜੀ |
| **ਬਨਵਾੜ,** | ਇ. ਕਪਾਹ ਦੀ ਫ਼ਸਲ |
| **ਬਨਾ,** | ਇ. ਬੁਨਿਆਦ, ਨੀਂਹ |
| - ਬਨਾ ਪੱਟੀ ਛੋਡਣੀ, ਬਨਾ ਮਾਰੀ ਦੇਣੀ, | ਮੁਹਾ. ਬੁਨਿਆਦ ਪੁੱਟ ਛੱਡਣੀ, ਨਾਸ ਮਾਰ ਦੇਣੀ |
| **ਬੰਨ੍ਹਾਂ,** | ਇ. ਪੋਠੋਹਾਰ ਦੀ ਇਕ ਪ੍ਰਸਿੱਧ ਬਰਸਾਤੀ ਨਦੀ |
| - ਬਨ੍ਹਾਈਂ, | ਪੁ. ਬੰਨ੍ਹਾਂ ਦੇ ਕੰਢੇ ਦਾ ਵਸਨੀਕ |
| - ਬੰਨ੍ਹੀ, | ਇ. ਛੋਟਾ ਜਿਹਾ ਤਲਾ ਜੋ ਬਰਸਾਤੀ ਪਾਣੀ ਦਾ ਬੰਨ੍ਹ ਮਾਰੇ, ਬਰਸਾਤੀ ਪਾਣੀ ਦਾ ਛੋਟਾ ਜਿਹਾ ਛੱਪੜ |
| - ਬੰਨ੍ਹੀ ਰੁੰਨ੍ਹੀ ਕੇ, | ਕ੍ਰਿ. ਵਿ. ਬੰਨ੍ਹ ਰੁੰਨ੍ਹ ਕੇ, ਜ਼ਬਰਦਸਤੀ |
| **ਬੰਨ੍ਹੂੰ,** | ਇ. ਬਣਨ ਵਾਲੀ ਵਹੁਟੀ, ਮੰਗੇਤਰ |
| **ਬਨ੍ਹੋੜਾ,** | ਵਿ. ਬੰਨ੍ਹ, ਟੋਭਾ |
| **ਬਬੀਹਾ,** | ਪੁ. 1. ਬੱਚਿਆਂ ਦੀ ਸੀਟੀ ਜੋ ਸਾਹ ਅੰਦਰ ਖਿਚਦਿਆਂ ਤੇ ਬਾਹਰ ਕਢਦਿਆਂ ਦੋਹਾਂ ਹਾਲਤਾਂ ਵਿਚ ਬੋਲਦਾ ਹੈ; 2. ਪਪੀਹਾ, (ਪੰਛੀ) |
| **ਬਬੋਹਾ, ਬਬੋਹੀ,** | ਪੁ. ਇ. ਮੱਕੜ ਤੇ ਮੱਕੜੀ (ਜੋ ਕਿ ਜਾਲਾ ਬੁਣਦੇ ਹਨ) |
| **ਬੱਭੜ,** | ਪੁ. ਬੱਧਰ, ਇਕ ਤਰ੍ਹਾਂ ਦਾ ਘਾਹ ਜਿਸ ਦਾ ਵਾਣ ਵੱਟਿਆ ਜਾਂਦਾ ਹੈ |
| **ਬ੍ਰਹਮਪੁਰੀ,** | ਇ. ਬ੍ਰਹਮਭੋਜ |
| **ਬਰਮ,** | ਪੁ. ਵਰਮ |
| **ਬਰਲਾਣਾ,** | ਕ੍ਰਿ. ਅਕ. ਬਰੜਾਉਣਾ, ਬੁੜਬੁੜਾਉਣਾ |
| **ਬਰਾ,** | ਪੁ. ਭੁੰਨਿਆ ਹੋਇਆ ਲੇਲਾ |
| **ਬਰਾਗ,** | ਪੁ. ਵੈਰਾਗ |
| - ਬਰਾਗਿਆ ਜਾਣਾ, | ਮੁਹਾ. ਵੈਰਾਗਿਆ ਜਾਣਾ |
| **ਬਰਿਉਂ,** | ਇ. ਇਕ ਬੂਟੀ ਜਿਸ ਨੂੰ ਚਾਰੇ ਵਿਚ ਖਾ ਜਾਣ ਨਾਲ ਪਸ਼ੂ ਬੀਮਾਰ ਹੋ ਜਾਂਦੇ ਹਨ |
| **ਬਰਿਆਰਾ,** | ਪੁ. ਡੰਗਰਾਂ ਨੂੰ ਡੰਗਣ ਵਾਲੀ ਜੰਗਲੀ ਮੱਖੀ |
| - ਬਰਿਆਰਾ ਲੱਗਣਾ, | ਕ੍ਰਿ. ਅਕ. ਪਸ਼ੂਆਂ ਨੂੰ ਮੱਖੀ ਲੜਨੀ ਜਿਸ ਨਾਲ ਉਹ ਨੱਸ ਪੈਂਦੇ ਹਨ |
| **ਬਰਿਹਾਲ,** | ਵਿ. ਵਰਿਹਾਲ,ਵਾਹੀ ਹੋਈ ਜ਼ਮੀਨ |
| **ਬਰਿਠ,** | ਵਿ. ਵਰ੍ਹਿਠ, ਅਨੋਖਾ, ਨਿਰਾਲਾ |
| **ਬਰੀਆਂ,** | ਪੁ. ਜੰਗਲੀ, ਪਹਾੜੀ ਬੇਰ |

ਬਰੂਰੀ, ਇ. ਮਛਿੱਟੀ, ਛਟੀਆਂ
ਬਰੂੰ, ਪੁ. ਬਰੂ, ਇਕ ਤਰ੍ਹਾਂ ਦੀ ਚਰੀ ਦੀ ਨਸਲ ਦਾ ਮਾਂਹ
ਬਰੂਟੀ, ਇ. 1. ਬਰੋਟਾ, ਬੋਹੜ; 2. ਛੋਟੀ ਬੂਟੀ
ਬਰੂਰਨਾ, ਕ੍ਰਿ. ਸਕ. ਧੂੜਨਾ
ਬਰੂਲਾ, ਵਿ. ਬੁਰੀ ਹਾਲਤ ਵਾਲਾ
ਬਰੋਹਬੀ, ਇ. 1. ਬੇਇਜ਼ਤੀ, ਨਿਰਾਦਰੀ; 2. ਬੁਰੀ ਹਾਲਤ (ਲਾ. ਕ੍ਰਿ. ਹੋਣੀ, ਕਰਨੀ, ਕਰਾਣੀ)
- ਬਰੋਹਬੀ ਕਰਨੀ, ਮੁਹਾ. ਨਿਰਾਦਰੀ ਕਰਨੀ, ਬੇਇਜ਼ਤੀ ਕਰਨੀ
ਬਰੋਬਰੀ, ਇ. ਬਰਾਬਰੀ
ਬੱਲ, ਪੁ. ਵਲ, ਵੱਟ
ਬੱਲਖਾ, ਵਿ. ਚਾਲਾਕ
ਬਲਖ਼ੀ, ਬਲਖ਼ੋ, ਵਿ. ਇ. ਲੜਾਕੀ (ਰੰਨ)
- ਬਲਖੀ ਰੰਨ, ਵਿ. ਇ. ਚੰਚਲ ਜ਼ਨਾਨੀ
ਬਲੰਗਣਾ, ਬਲੰਘ, ਕ੍ਰਿ. ਸਕ. ਟੰਗਣਾ ਪੁ. ਟੰਗਣਾ
ਬਲਵਾਜੀ, ਇ. ਖੜਬਾਜੀ
ਬਲਾਅ, ਇ. ਡੈਣ
- ਬਲਾਅ ਪੈਣੀ, ਮੁਹਾ. ਡੈਣ ਚਮੜਨੀ
ਬਲਾਕ, ਪੁ. ਨੱਕ ਵਿਚ ਪਾਉਣ ਵਾਲਾ ਇਕ ਗਹਿਣਾ
ਬਲਾਦਰੀ, ਇ. ਬਰਾਦਰੀ
ਬਲਿਦਣਾ, ਕ੍ਰਿ. ਸਕ. ਮਿੱਟੀ ਘੱਟੇ ਵਿਚ ਲੰਮੇ ਪੈ ਕੇ ਪਾਸੇ ਮਾਰਨੇ
ਬਲੂਹਣਾ,ਬਲੂਨਾ ਪੁ. ਵਾਵਰੋਲਾ, ਬਗੋਲਾ
ਬਲੂਰ, ਪੁ. ਛੋਟਾ ਬੱਚਾ
ਬੱਲੇਂ,
- ਬੱਲੇਂ ਜਿਹੇ, ਬੱਲੇ ਨਾਲ, ਕ੍ਰਿ. ਵਿ. ਹੌਲੀ ਜਿਹੀ
- ਬੱਲੇ ਨਾ ਬੱਲ੍ਹਾਂ ਨਹੀਂ ਤਾਂ ਮੱਥੇ ਫੁੱਲੀ ਹੋਸੀ, ਅਖੌ.ਜਦੋਂ ਇਹ ਦੱਸਣਾ ਹੋਵੇ ਕਿ ਆਮ ਤੌਰ ਤੇ ਔਲਾਦ ਮਾਪਿਆਂ ਤੇ ਹੀ ਜਾਂਦੀ ਹੈ ਤਾਂ ਕਹਿੰਦੇ ਹਨ
- ਬੱਲੇ ਬੱਲੇ, ਕ੍ਰਿ. ਵਿ. 1. ਸਹਿਜੇ ਸਹਿਜੇ, ਹੌਲੀ ਹੌਲੀ; 2. ਸਾਬਾਸ਼
ਬਲੇਚਣ, ਪੁ. ਬੋਤਲ ਦਾ ਕਾਰਕ ਜਾਂ ਸੁਰਮੇਦਾਨੀ ਦਾ ਢੱਕਣ
ਬਲ੍ਹੇਟਣਾ, ਕ੍ਰਿ. ਸਕ. ਵਲ੍ਹੇਟਣਾ
ਬਲੇੜਾ, ਪੁ. ਝਗੜਾ
- ਬਲੇੜਾ ਪਾਣਾ, ਮੁਹਾ. ਝਗੜਾ ਖੜ੍ਹਾ ਕਰਨਾ
- ਬਲੇੜੂ, ਵਿ. ਝਗੜਾਲੂ
ਬਲੋਵਣਾ, ਕ੍ਰਿ. ਰਿੜਕਣਾ, ਬਲੋਣਾ
ਬਲੌਕਣੀ, ਇ. ਮਿੱਟੀ ਦੀ ਦਵਾਤ
ਬਵੱਟਾ ਪੁ. ਬਵੱਟਾ, ਡੌਲੇ ਬੰਨ੍ਹਣ ਦਾ ਇਕ ਤਵੀਤ ਜਾਂ ਗਹਿਣਾ
ਬਵਾਹਣਾ, ਕ੍ਰਿ. ਸਕ. ਪੁਆਉਣਾ
ਬੜਨਾ, ਕ੍ਰਿ. ਅਕ. ਵੜਨਾ, ਅੰਦਰ ਜਾਣਾ
ਬੜਾਲ, ਪੁ. ਜੰਗਲੀ ਬਿੱਲਾ
ਬੜੂੰਆਂ, ਪੁ. ਬੁੜਾ, ਫਹੂੰਹਾ, ਫੇਹਾ, ਫੰਬਾ
ਬਾਇਰਾ, ਪੁ. ਬਾਜਰਾ, ਅੰਨ
ਬਾਸ਼ਾ, ਪੁ. ਤਿਤਲੀ, ਹਰੇ ਰੰਗ ਦਾ ਪੰਛੀ ਜੋ ਕਿ ਬਾਜ਼ ਦੀ ਤਰ੍ਹਾਂ ਮਾਸ ਖਾਂਦਾ ਹੈ, ਇਹ ਬਹੁਤ ਤੇਜ਼ ਉਡਦਾ ਹੈ
- ਤੀਰ ਬਾਸ਼ਾ, ਵਿ. ਬਾਜ਼ ਦੀ ਤਰ੍ਹਾਂ ਤੇਜ਼ ਉਡਣ ਵਾਲਾ
ਬਾਸੀ, ਪੁ. ਬਿਆਸੀ ਦੀ ਇਕ ਸੰਖਿਆ, ਇਕਾਸੀ ਤੇ ਇਕ ,੮੨
ਬਾਂਹ, ਇ. ਹੱਥ ਤੋਂ ਲੈ ਕੇ ਮੋਢਿਆਂ ਤਕ ਦਾ ਸਰੀਰ ਦਾ ਅੰਗ, ਬਾਜੂ
- ਬਾਂਹ ਪੌੜਨੀ, ਕ੍ਰਿ. ਸਕ. ਬਾਂਹ ਫੜਨਾ
- ਚੱਕੀ ਬਾਹਾਂ ਕੱਪਣਾ, ਮੁਹਾ. ਬਹੁਤ ਗੁੱਸੇ ਵਿਚ ਆਉਣਾ, ਤਿਲਮਲਾਉਣਾ
ਬਾਹਣਾ, ਕ੍ਰਿ. ਸਕ. ਪਾਉਣਾ
- ਬਾਹੀ ਘਿੰਨਣਾ, ਮੁਹਾ. ਦੱਸਣਾ, ਬੋਲਣਾ ਕਰਨਾ
- ਬਾਹੀ ਲੈਣਾ, ਮੁਹਾ. ਪਾਉਣਾ
ਬਾਹਰਲਾ, ਪੁ. ਸੂਰ
ਬਾਹਰਾ, ਵਿ. ਬਾਹਰਲਾ
ਬਾਹਵਲੀ, ਵਿ. ਬਾਹਰਲਾ
ਬਾਹੀ, ਇ. ਬਾਂਹ ਦਾ ਇਕ ਗਹਿਣਾ
ਬਾਂਕਾਂ, ਇ. ਕੱਚ ਦੀਆਂ ਵੰਗਾਂ
ਬਾਂਕੀ,ਬਾਂਕੋ ਵਿ. ਬਹੁਤ ਸੁੰਦਰ
ਬਾਗਲੇ, ਇ. ਮੋਠੀ, ਰਾਜਮਾਂਹ
ਬਾਘਲ ਬਿੱਲ, ਇ. ਗਿੱਧ
ਬਾਘੜ ਬਿੱਲਾ, ਪੁ. ਮੋਟਾ ਬਿੱਲਾ, ਜੰਗਲੀ ਬਿੱਲਾ. (ਸ਼ੇਰ ਦੀ ਇਕ ਕਿਸਮ)
ਬਾਚੀ, ਪੁ. ਮੂੰਹ
- ਬਾਚੀਆਂ ਖੋਲ੍ਹਣੀਆਂ, ਮੁਹਾ. ਮੂੰਹ ਖੋਲ੍ਹਣਾ
ਬਾਛ, ਇ. ਵਰਾਛ

**ਬਾਜਰਾ,** ਪੁ. ਅਨਾਜ

- ਬਾਜਰੀ ਕੁੱਟਣੀ, ਮੁਹਾ. ਅਖ ਲੜਨੀ
- ਬਾਜਰੇ ਨੀ ਰੋਟੀ ਸਾਗੇ ਨਾ ਪਿੰਨਾ, ਮਾ ਮਿੰਘੀ ਦੇਈ ਰਹੀ, ਮੈਂ ਨਾ ਘਿੰਨਾ ਹਾਏ ਓਸ ਵੇਲਿਆ, ਹਾਏ ਮਾੜੇ ਵਤਨੇ ਨੀਏਂ ਬੂਟੀਏ, ਅਖੌ. ਜਦੋਂ ਕੋਈ ਹੱਥੋਂ ਗੰਵਾਏ ਹੋਏ ਲਾਭ ਉਠਾਉਣ ਦੇ ਮੌਕੇ ਨੂੰ ਯਾਦ ਕਰੇ ਤਾਂ ਕਹਿੰਦੇ ਹਨ

**ਬਾਜਾ,** ਪੁ. ਬਾਜੀ (ਲਾ. ਕ੍ਰਿ. ਚੜ੍ਹਨਾ)

**ਬਾਜੀ,** ਇ. ਖੇਡ, ਬਾਜ਼ੀ

- ਬਾਜੀ ਚੜ੍ਹਨੀ, ਮੁਹਾ. ਬਾਜ਼ੀ ਜਿੱਤਣੀ
- ਬਾਜੇ ਨੀ ਮੁਕਾਣ ਆਵਣਾ, ਮੁਹਾ. ਕਬੱਡੀ ਦੀ ਖੇਡ ਵਿਚ ਇਕ ਬਾਜੀ ਜਿੱਤ ਕੇ ਜੇਤੂ ਧੜੇ ਦੇ ਆਦਮੀ ਦਾ ਹਾਰਿਆ ਹੋਇਆ ਵੱਲ ਕੌਡੀ ਦੇਣ ਜਾਣਾ

**ਬਾਚੂੰ,** ਪੁ. ਬਾਜੂ

**ਬਾਟ,** ਪੁ. ਮੱਕੀ ਤੇ ਲੱਸੀ ਦਾ ਬਣਿਆ ਖਾਣਾ

**ਬਾਟਾ,** ਵਿ. ਸਖਤ, ਕਰੜਾ

**ਬਾਣਾ,** ਕ੍ਰਿ. ਸਕ. ਆਖਣਾ, ਕਹਿਣਾ

**ਬਾਤਸ਼ਾਹ,** ਪੁ. ਬਾਦਸ਼ਾਹ

- ਬਾਤਸ਼ਾਹੀ, ਇ. ਬਾਦਸ਼ਾਹੀ

**ਬਾਤੂ,** ਪੁ. ਤਾਸ਼ ਦਾ ਬਾਦਸ਼ਾਹ

**ਬਾਦਰ,** ਪੁ. ਤੌਫੀਕ, ਪਾਇਆ

**ਬਾਂਦਾ, ਵਾਂਦਾ,** ਵਿ. ਵਾਂਦਾ, ਵਿਹਲਾ

**ਬਾਫਕ,** ਵਿ. ਵਾਕਫ, ਜਾਣੂੰ

- ਬਾਫਕੀ, ਇ. ਵਾਕਫੀ, ਜਾਣਕਾਰੀ

**ਬਾਬਾ ਵਲੀ,** ਪੁ. ਪੰਜੇ ਸਾਹਿਬ ਦਾ ਪੀਰ (ਹਸਨਦੀਨ)

- ਬਾਬਾ ਵਲੀ ਤੇ ਕੱਜੀ ਭੱਲੀ, ਅਖੌ. ਜਦੋਂ ਇਹ ਦਸਣਾ ਹੋਵੇ ਕਿ ਢੱਕੀ ਜਾਂ ਕੱਜੀ ਹੋਈ ਚੀਜ਼ ਦੀ ਕੀਮਤ ਵੱਧ ਮਿਲਦੀ ਹੈ ਤਾਂ ਕਹਿੰਦੇ ਹਨ

**ਬਾਮ,** ਇ. ਇਕ ਪ੍ਰਕਾਰ ਦੀ ਮੱਛੀ, ਸੱਪ ਘੁਰਜੂ

**ਬਾਰਾਂ ਗਾਹਟ, ਬਾਰਾਂ ਮਾਹ,** ਪੁ. ਇਕ ਖੇਡ ਜਿਸਨੂੰ ਜ਼ਮੀਨ ਉਤੇ ਲਕੀਰਾਂ ਪਾ ਕੇ ਦੋ ਆਦਮੀ ਖੇਡਦੇ ਹਨ ਹਰ ਇਕ ਦੇ ਕੋਲ ਬਾਰ੍ਹਾਂ ਬਾਰ੍ਹਾਂ ਗੀਹਟੇ ਹੁੰਦੇ ਹਨ

**ਬਾੜ,** ਪੁ. ਕਪਾਹ ਦੇ ਬੂਟੇ

- ਬਾੜ ਚੁਗਣਾ, ਕ੍ਰਿ. ਸਕ. ਕਪਾਹ ਚੁਣਨੀ

**ਬਿਆਰਾ,** ਪੁ. ਬੀਜ ਬੀਜਣ ਸਮੇਂ ਜਿਮੀਂਦਾਰਾ ਵਲੋਂ ਤਰਖਾਣਾਂ ਆਦਿ ਨੂੰ ਦਿਤਾ ਗਿਆ ਅਨਾਜ

**ਬਿਸਣਾ,** ਕ੍ਰਿ. ਅਕ. ਵਿਸਾਹ ਕਰਨਾ, ਭਰੋਸਾ ਕਰਨਾ

**ਬਿਸ ਬਿਸ,** ਪੁ. ਬੱਚੇ ਨੂੰ ਪਿਸ਼ਾਬ ਕਰਾਉਣ ਵੇਲੇ ਮੂੰਹੋਂ ਕੱਢੀ ਅਵਾਜ਼

**ਬਿਸਲਾ,** ਵਿ. ਵਿਸਲਾ, ਵਿਹੁਲਾ, ਜ਼ਹਿਰੀਲਾ

**ਬਿੱਖ,** ਇ. ਜ਼ਹਿਰ, ਵਿਸ

**ਬਿਚਕਲ,** ਇ. ਜੋਕ, ਜਲਮ

**ਬਿੱਦੂ,** ਪੁ. ਬਿੱਛੂ

**ਬਿੱਜ,** ਇ. ਬਿਜਲੀ (ਆਸਮਾਨੀ)

- ਬਿੱਜ ਪੈਣੀ, ਮੁਹਾ. ਬਿਜਲੀ ਪੈ ਜਾਣੀ, ਆਫਤ ਆਉਣੀ

**ਬਿੱਜਸ,** ਵਿ. ਬਿੱਜ

**ਬਿਜਨ,** ਅਵ. ਬਿਨਾ, ਬਗੈਰ

**ਬਿੱਚੁ,** ਪੁ. ਬਿੱਜੂ

**ਬਿੱਟੀ,** ਇ. ਪੁਰਾਣੇ ਜ਼ਮਾਨੇ ਦਾ ਸੋਨੇ ਦਾ ਸਿੱਕਾ

**ਬਿੱਠ,** ਇ. ਵਿੱਠ

**ਬਿੱਡਲਾ, ਬਿੱਡੜਾ** ਪੁ. ਬਿੱਡਾ, ਲੱਕੜ ਦਾ ਛੋਟਾ ਫਟਾ (ਪਟੜਾ ਬੈਠਣ ਵਾਲਾ)

- ਬਿੱਡੜੇ ਬਹਿਣਾ, ਮੁਹਾ. ਖਾਰੇ ਚੜ੍ਹਨਾ
- ਬਿੱਡਾ, ਪੁ. ਬਿੱਡੜਾ, ਕੁਹਾੜੇ ਦਾ ਦਸਤਾ
- ਬਿੱਡੇ ਬਹਿਣਾ, ਮੁਹਾ. ਬਿੱਡੜੇ ਚੜ੍ਹਨਾ

**ਬਿੰਡੀ, ਬਿੰਦਲੀ,** ਇ. 1. ਪੀਂਘ ਦੀ ਫੱਟੀ; 2. ਕਿਸ਼ਤੀ ਵਿਚੋਂ ਬਾਹਰ ਕੱਢਣ ਵਾਲੀ ਪੱਲੀ

**ਬਿੱਤ,** ਪੁ. ਵਿਤ

- ਬਿੱਤੋਂ ਬਾਹਰਾ, ਕ੍ਰਿ. ਵਿ. ਵਿੱਤੋਂ ਬਾਹਰਾ

**ਬਿੰਦਨਾ,** ਕ੍ਰਿ. ਸਕ. ਟੀਕਾ ਲਾਉਣਾ

**ਬਿਬਤਾ,** ਇ. ਬਿੱਪਤਾ

**ਬਿਰਕਣਾ,** ਕ੍ਰਿ. ਅਕ. 1. ਬੋਲਣਾ; 2. ਕੁਸਕਣਾ

- ਬਿਰਕੀ ਨਾ ਸਕਣਾ, ਮੁਹਾ. ਅਗੋਂ ਜਵਾਬ ਨਾ ਦੇਣਾ

**ਬਿੱਲ ਨਾਖ,** ਇ. ਮੋਟੀ ਤੇ ਖੱਟੀ ਨਾਖ਼

**ਬਿੱਲੜੀ,** ਇ. ਪੱਤਿਆਂ ਵਾਲੀ ਬੂਟੀ (ਪਸ਼ੂਆਂ ਦੇ ਖਾਣ ਵਾਲੀ)

**ਬਿੱਲਾ ਖ਼ਾਰਜੀ,** ਇ. ਬਿੱਲਾ, ਬਿੱਲੀਆਂ ਅੱਖਾਂ ਵਾਲਾ

**ਬਿੱਲੀ ਕਾਚਰਾ,**

**ਬਿਲਾਦਰੀ,** ਇ. ਸਾਕ ਸਬੰਧੀ, ਬਹਾਦਰੀ

**ਬੀਆ,** ਪੁ. ਘਰ, ਘੁਰਾ

**ਬੀਸ਼ੀ, ਬੀਸ਼ੋ,** ਇ. ਬਿੱਲੀ ਪੁ. ਪਿਸ਼ਾਬ, ਮੂਤਰ

- ਬੀਸ਼ੀ ਕਰਨੀ, ਕ੍ਰਿ. ਸਕ. ਮੂਤ ਦੇਣਾ, ਪਿਸ਼ਾਬ ਕਰ ਦੇਣਾ

**ਬੀਚੀ,** ਇ. ਗੋਗੀ, ਮੂੰਹ, ਹੜਵਾਈ

| | |
|---|---|
| - ਬੀਚੀ ਬੱਟਣਾ, | ਮੁਹਾ. ਚੁੱਪ ਸਾਧਣਾ |
| - ਬੀਚੀ ਮਿਣਕੀ ਜਾਣਾ, | ਮੁਹਾ. ਕੁਝ ਵੀ ਨਾ ਬੋਲ ਸਕਣਾ, ਡਰ ਕੇ ਚੁੱਪ ਹੋ ਜਾਣਾ |
| - ਬੀਚੀਆਂ ਜੁੜਨੀਆਂ, ਬੀਚੀ ਮਿਲ ਜਾਣੀ, ਬੀਚੀ ਮਿਲਣੀ, | ਮੁਹਾ. ਦੰਦਲ ਪੈ ਜਾਣੀ, ਬੋਲ ਨਾ ਸਕਣਾ |
| ਬੀਜਾ, | ਪੁ. ਲੌਂਗ, ਕੌਲੀ, ਕੋਕੇ ਆਦਿ ਦੀ ਚਾਂਦੀ ਆਦਿ ਦੀ ਰਿਪਟ ਜਿਹੀ ਜੋ ਨੱਕ ਦੇ ਅੰਦਰੋਂ ਹੋ ਕੇ ਲੌਂਗ ਦੇ ਛੇਕ ਵਿਚ ਪੈ ਜਾਂਦੀ ਹੈ |
| ਬੀਂਦਾ, | ਵਿ. ਪੁ. ਟੀਕਾ ਲਾਉਣ ਵਾਲਾ (ਮਾਤਾ ਦਾ ਟੀਕਾ ਲਾਉਣ ਵਾਲਾ) |
| ਬੀਨ ਬਾਜਾ, | ਇ. ਬੱਚਿਆਂ ਦੀ ਇਕ ਖੇਡ ਜੋ ਕਿ ਸੋਟੀ ਅਤੇ ਖਿੱਦੂ ਨਾਲ ਖੇਡਦੇ ਹਨ |
| ਬੁਆਣਾ, ਬੁਆਹਣਾ, ਬੁਹਾਣਾ, | ਕ੍ਰਿ. ਸਕ. 1. ਪੁਆਉਣਾ; 2. ਵਾਹੁਣਾ, ਖੇਤ ਦੀ ਵਾਹੀ ਕਰਾਉਣੀ |
| ਬੁਸ, | ਪੁ. ਬੁੱਟ, ਇ. ਬੋਲਣ ਦੀ ਅਵਾਜ਼ |
| - ਬੁਸ ਬੁਸ ਕਰਨੀ, | ਮੁਹਾ. ਹੌਲੀ ਹੌਲੀ ਬੋਲਣਾ |
| - ਬੁੱਸ ਭੰਨਣਾ, | ਮੁਹਾ. 1. ਛੋਟਾ ਮੋਟਾ ਗਹਿਣਾ ਪਾ ਕੇ ਬੁੱਸਾਪਣ ਦੂਰ ਕਰਨਾ; 2. ਸਾਦੀ ਜਿਹੀ ਚੀਜ਼ ਦੀ ਥੋੜ੍ਹੀ ਜਿਹੀ ਸਜਾਵਟ ਕਰਨਾ |
| ਬੁੱਸਾ, | ਵਿ. ਬੁੱਟਾ |
| ਬੁਹਾਰ, | ਪੁ. ਵਿਹਾਰ, ਬਿਹਾਰ |
| - ਬੁਹਾਰੇ ਨੀ ਗੱਲ, | ਵਿਹਾਰ ਦੀ ਗੱਲ |
| ਬੁੱਕਾ, | ਇ. ਬੁੱਕ, ਹੱਥ ਜਿੰਨਾ, ਓਕ |
| - ਬੁੱਕਾ ਮੂੰਹੀ, | ਵਿ. ਬੁੱਕਾਂ ਨਾਲ ਭਰੀ ਬਹੁਤੀ ਚੀਜ਼ |
| ਬੁਖ਼ਾਰ, | ਪੁ. ਲੋਹੜੀ ਤੋਂ ਪਹਿਲਾਂ ਮੰਗੀਆਂ ਗੋਹੇ ਲੱਕੜਾਂ ਆਦਿ ਨੂੰ ਹਰ ਸ਼ਨਿਚਰਵਾਰ ਨੂੰ ਬਾਲਣ ਦੀ ਇਕ ਰਸਮ |
| - ਬੁਖ਼ਾਰ ਮੰਗਣਾ, | ਮੁਹਾ. ਲੋਹੜੀ ਤੋਂ ਪਹਿਲਾਂ ਹਰ ਸ਼ਨਿਚਰਵਾਰ ਦੀ ਰਾਤ ਨੂੰ ਅੱਗ ਬਾਲਣ ਲਈ ਲੱਕੜਾਂ ਆਦਿ ਮੰਗਣਾ |
| - ਬੁਖ਼ਾਰ ਵਿਆਹੁਣਾ, | ਮੁਹਾ. ਬੁਖ਼ਾਰ ਦੀ ਬਲਦੀ ਅੱਗ ਵਿਚੋਂ ਇਕ ਅੱਧ ਲੱਕੜ ਲਿਜਾ ਕੇ ਦੂਜੀ ਢਾਣੀ ਵਿਚ ਪਾਉਣਾ |
| ਬੁਗ, | ਵਿ. ਮੂਰਖ, ਬੇਵਕੂਫ਼ |
| - ਬੁਗੜੀ, | ਵਿ. ਇ. ਮੂਰਖ ਇਸਤਰੀ |
| ਬੁਗਦਰੂ, | ਪੁ. ਬੁਗਦਰ, ਮੁਗਦਰ |
| ਬੁੱਚੜ, | ਪੁ. 1. ਚੰਮਿਆਰ;2. ਘਾਹ ਦਾ ਬੂਟਾ |
| ਬੁੱਚੜੀ, | ਇ. ਬੋਦੀ, ਪਰਾਂਦੀ, ਗਹਿਣਿਆਂ ਤੋਂ ਬਿਨਾਂ ਜ਼ਨਾਨੀ; 2. ਗੱਠੀ (ਘਾਹ ਦੀ ਜੋ ਜੜ੍ਹਾਂ ਸਮੇਤ ਪੁਟੀ ਜਾਂਦੀ ਹੈ) |
| - ਬੁਚੜੀ ਨੱਪਣੀ, | ਮੁਹਾ. ਸਿਰ ਦੀ ਚੋਟੀ (ਬੋਦੀ) ਪਕੜਨੀ |
| ਬੁੱਚੀ, | ਵਿ. 1. ਥੋੜ੍ਹੀ; 2. ਗਹਿਣੇ ਰਹਿਤ ਤੀਵੀਂ ਇ. ਸਿਰ ਦੀ ਨਿੱਕੀ ਬੋਦੀ |
| ਬੁਝੱਤਾ, ਬੁਝਾਤ, | ਵਿ. ਬੁਝਣ ਵਾਲਾ, ਬੁਝੱਕੜ |
| ਬੁਝਾਂਤ, | ਇ. ਬੁਝਾਰਤ, ਅੜਾਉਣੀ |
| ਬੁੱਟ, | ਵਿ. ਮੂਰਖ, ਬੇਵਕੂਫ਼ |
| - ਬੁੱਟ ਹੋਣਾ, | ਮੁਹਾ. ਬੰਦ ਹੋਣਾ (ਨੱਕ ਦਾ) |
| ਬੁੱਟੀ, | ਇ. ਵਹੁਟੀ |
| ਬੁੰਡਰੀ, ਬੁੰਡੜੀ | ਇ. ਢੂਈ, ਬੁੰਢ, ਚਿੱਤੜ |
| ਬੁੱਢ ਮਰਨਾ, ਬੁੱਢਾ ਮਾਰਨਾ, | ਪੁ. ਵੱਡਾ ਕਰਨ ਦੀ ਰਸਮ |
| ਬੁੱਢਾ ਜਰੀਠ, ਬੁੱਢਾ ਝਰੀਟ, | ਵਿ. ਪੁ. ਬਹੁਤ ਬੁੱਢਾ |
| - ਬੁੱਢੀ ਨਾ ਰੋਹ ਖੰਧੋਲੇ ਤੇ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਮਾੜਾ ਆਦਮੀ ਗੁੱਸਾ ਵੀ ਕਰੇ ਤਾਂ ਆਪਣੇ ਆਪ ਨੂੰ ਹੀ ਗਾਲ੍ਹਾਂ ਦੇਵੇਗਾ ਤਾਂ ਆਖਦੇ ਹਨ |
| ਬੁਧਕੀ, | ਇ. ਬੁੱਘਤੀ, ਬੁਗਣੀ |
| ਬੁਧਾਰ, | ਪੁ. ਬੁੱਧਵਾਰ |
| - ਬੁਧਾਰੀਂ, ਬੁਧਾਰੇਂ, | ਕ੍ਰਿ. ਵਿ. ਬੁੱਧਵਾਰ ਨੂੰ |
| ਬੁੰਨ, | ਕ੍ਰਿ. ਵਿ. ਹੇਠਾਂ, ਤੱਲੇ |
| - ਬੁਨ੍ਹਲਾ, | ਵਿ. ਹੇਠਲਾ, ਨਿਚਲਾ |
| ਬੁੰਨਹਾ, | ਪੁ. ਬੰਨ੍ਹ |
| ਬੁੰਨ੍ਹਾ, | ਕ੍ਰਿ. ਵਿ. ਹੇਠਾਂ, ਹੇਠ |
| ਬੁੰਨ੍ਹੇਰਾ, | ਵਿ. ਹੇਠਲਾ, ਥੱਲੇ ਦਾ |
| - ਬੁਨ੍ਹੇਰੇ, | ਕ੍ਰਿ. ਵਿ. ਹੋਰ ਹੇਠਾਂ |
| ਬੁਨ੍ਹੇਲਣ, | ਇ. ਰਾਵਲਪਿੰਡੀ ਤੋਂ ਪੂਰਬ ਵੱਲ ਦੇ ਇਲਾਕੇ ਦੀ ਵਸਨੀਕ |
| ਬੁੰਨ੍ਹੇਲਾ, | ਪੁ. ਰਾਵਲਪਿੰਡੀ ਤੋਂ ਪੂਰਬ ਵੱਲ ਦੇ ਇਲਾਕੇ ਦਾ ਵਸਨੀਕ |
| ਬੁਨੇੜ, ਬੁਨੈੜ, | ਇ. ਰਾਵਲਪਿੰਡੀ ਤੋਂ ਪੂਰਬ ਵੱਲ ਦਾ ਇਲਾਕਾ |
| ਬੁੰਬ, | ਪੁ. ਉਛਾਲਾ, ਪਾਣੀ ਦੇ ਫੁੱਟ ਕੇ ਨਿਕਲਣ ਦੀ ਕਿਰਿਆ |
| - ਬੁੰਬ ਮਾਰਨਾ, | ਕ੍ਰਿ. ਸਕ. ਧਰਤੀਂ ਵਿਚੋਂ ਪਾਣੀ ਫੁਟ ਕੇ ਬਾਹਰ ਕਢਣਾ |
| ਬੁੰਬਲ, | ਪੁ. ਚੋਟੀ ਦਾ ਸਿਰਾ |

- ਬੁੰਬਲ ਕੱਢਣਾ, ਮੁਹਾ. ਅੰਕੁਰ, ਪੁੰਗ ਆਦਿ ਦਾ ਨਿਕਲਣਾ (ਫੁੱਟਣਾ)

**ਬੁੰਬੀ,** ਇ. ਛਿੱਕੂ

**ਬੁਬੂ ਤਾਰਾ,** ਵਿ. ਬਹੁਤ ਸੁੰਦਰ, ਅਨੋਖਾ

- ਬੁਬੂ ਤਾਰਾ ਹੋਣਾ, ਮੁਹਾ. ਬਹੁਤ ਸੋਹਣਾ ਹੋਣਾ

**ਬੁੱਬੋ,** ਇ. ਫੁੱਫੀ, ਭੂਆ

**ਬੁਭਤ,** ਪੁ. ਬੁਤਬੜੀ, ਪਾਣੀ ਦਾ ਬੁਲਬੁਲਾ

**ਬੁਰਕ਼ਾ,** ਪੁ. ਬੁਰਕਾ

**ਬੁਰੀ,** ਇ. ਅੰਗੂਠੇ ਦਾ ਫੋੜਾ, ਫਿਨਸੀ

- ਬੁਰੀ ਨੇ ਬੁਰੀ ਕਰਨਾ, ਮੁਹਾ. ਬੁਰੀ ਦਾ ਬਹੁਤ ਦਰਦ ਹੋਣਾ

**ਬੁਲਬੁਲ,** ਇ. ਇਕ ਕਿਸਮ ਦੀ ਚਿੜੀ ਜਿਸ ਦਾ ਪਿਛਲਾ ਪਾਸਾ ਲਾਲ ਰੰਗ ਦਾ ਹੁੰਦਾ ਹੈ

- ਬੁਲਬੁਲ ਸੜ ਗਈ ਪਰ ਬੁੰਡਰੀ ਨੀ ਲਾਲੀ ਨਾ ਗਈ, ਅਖੌ. ਜਦੋਂ ਕੋਈ ਹਾਰ ਜਾਵੇ ਪਰ ਆਪਣੀ ਜ਼ਿਦ ਨਾ ਛੱਡੇ ਤਾਂ ਆਖਦੇ ਹਨ
- ਬੁਲਬੁਲ ਗਈ ਚਟਕਾ ਲਾ, ਖੁਰਸੁ ਬੈਠ ਚੂਰੀਆਂ ਖਾ ਅਖੌ. ਜਦੋਂ ਕੋਈ ਸ਼ਿਕਾਰ ਕਿਸੇ ਦੇ ਹੱਥੋਂ ਨਿਕਲ ਜਾਵੇ ਤਾਂ ਕਹਿੰਦੇ ਹਨ
- ਬੁਲਬੁਲ ਚਿਸ਼ਮੀ, ਪੁ. ਇਕ ਤਰ੍ਹਾਂ ਦਾ ਮੁਲਤਾਨੀ ਖੇਸ ਜਿਸ ਦੀ ਡੱਬੀ ਸਮਾਨ ਭੁਜ ਚਕੋਰ ਹੁੰਦੀ ਹੈ ਅਤੇ ਡੱਬੀ ਦੇ ਅੰਦਰ ਅੱਖ ਜਿਹੀ ਬਣੀ ਹੁੰਦੀ ਹੈ

**ਬੁਲਾਈ,** ਇ. ਬੋਲੀ

**ਬੁਲੁ, ਬੁਲੂੰ** ਪੁ. ਬਾਜਰੇ ਦੀ ਤੋਹ ਵਿ. ਬਿਲੂ

**ਬੁੜ੍ਹ,** ਇ. ਵਾਹੀ ਹੋਈ ਜ਼ਮੀਨ

**ਬੁੜਨਾ,** ਕ੍ਰਿ. ਅਕ. ਵੁੜ੍ਹਨਾ, ਵਾਹਿਆ ਜਾਣਾ

**ਬੁੜਨੀ,** ਕ੍ਰਿ. ਸਕ. ਵਾਹੁਣੀ

**ਬੁੜਮਾਂ,** ਪੁ. ਬੁੜਾ, ਬੜ੍ਹੂੰਆਂ, ਰੂੰ ਦਾ ਫੰਬਾ

**ਬੂਹਸਰ,** ਵਿ. ਲੰਮਾ ਤੇ ਹੱਟਾ ਕੱਟਾ ਪਰ ਅਕਲੋਂ ਸੱਖਣਾ, ਬੂਸਰ

**ਬੂਹਣੀ,** ਇ. ਬੋਹਣੀ, ਮਹੂਰਤ (ਪਹਿਲਾ ਮੁੱਲ ਵੱਟਣਾ)

**ਬੂਹਾ,** ਪੁ. ਦਰਵਾਜ਼ਾ

- ਬੂਹਾ ਬੰਦ ਹੋਣਾ, ਮੁਹਾ. ਦਰਵਾਜ਼ਾ ਜਾਂ ਰਸਤਾ ਬੰਦ ਹੋ ਜਾਣਾ
- ਬੂਹੇ ਅੱਗੇ ਕਿੱਕਰੀ, ਰਹੀ ਸਵਾਰੀ ਸਿੱਕਰੀ, ਅਖੌ. ਜਦੋਂ ਕੋਈ ਕਿਧਰੇ ਜਾਣ ਦੀ ਪੂਰੀ ਤਿਆਰੀ ਵਿਚ ਹੋਵੇ ਪਰ ਜਾ ਨਾ ਸਕੇ ਤਾਂ ਕਹਿੰਦੇ ਹਨ

**ਬੂਜਣਾ, ਬੂਜਾ,** ਪੁ. ਬਾਂਦਰ

- ਬੂਜੋ, ਇ. ਬਾਂਦਰੀ

**ਬੂੰਡਾ,** ਪੁ. ਬੂੰਡਲੀ ਦੇ ਖੰਭ

**ਬੂੰਡੀ,** ਇ. ਖੰਭਾਂ ਵਾਲੀ ਬੂੰਡੜੀ

**ਬੂਥਾ,** ਪੁ. ਭੈੜਾ ਮੂੰਹ, ਮੂੰਹ

**ਬੂੱਥਾੜ,** ਪੁ. ਮੂੰਹ, ਬੂਥਾੜ

- ਬੂਥਾੜਾ ਖੋਲ੍ਹਨਾ, ਮੁਹਾ. ਰੋਣਾ

**ਬੇ,** ਇ. 1. ਬੇਬੇ, ਮਾਤਾ; 2. ਇਕ ਅਗੇਤਰ

- ਬੇਓੜਕਾ, ਵਿ. ਬੇਓੜਕ, ਬੇਅੰਤਾ
- ਬੇਓੜਕਾਨਾ, ਵਿ. ਬੇਓੜਕ, ਬਹੁਤ ਜ਼ਿਆਦਾ
- ਬੇਓੜਾ, ਵਿ. ਬੇਓੜਕਾਂ
- ਬੇ ਅਬਰੋਇਆ, ਵਿ. ਬੇ ਆਬਰੂ, ਬੇਇੱਜ਼ਤ
- ਬੇਅਬਰੋਈ, ਇ. ਬੇਇੱਜ਼ਤੀ, ਬਦਨਾਮੀ
- ਬੇ-ਆਸਾ, ਵਿ. ਆਸ ਤੋਂ ਖ਼ਾਲੀ
- ਬੇਕਹਿੰਦ, ਵਿ. ਅਮੋੜ, ਕਹੇ ਵਿਚ ਨਾ ਹੋਣ ਵਾਲਾ
- ਬੇਕਹਿੰਦਪੁਣਾ, ਪੁ. ਅਮੋੜਪੁਣਾ
- ਬੇਕਿਆਸ਼ਾ, ਵਿ. ਜੋ ਨਿਆਂ ਨਾ ਕਰੇ,ਜੋ ਕੀਤੀ ਨਾ ਜਾਣੇ, ਬੇਅੰਦਾਜ਼ਾ
- ਬੇਕਿਆਸੀ, ਇ. ਅਨਿਆਂ, ਅਕ੍ਰਿਤਘਣਤਾ; ਅੰਦਾਜ਼ੇ ਰਹਿਤ
- ਬੇਕਿੰਦਾ, ਵਿ. ਬੇਗੈਰਤਾ, ਬੇਅਣਖਾ
- ਬਕੁਰਬਾ, ਵਿ. ਬੇਕਦਰਾ
- ਬੇਕੁਰਬੀ, ਇ. ਬੇਕਦਰੀ, ਨਿਰਾਦਰੀ
- ਬੇਗਮਰਾਹ, ਵਿ. ਲਾਪਰਵਾਹ
- ਬੇਗਮਰਾਹੀ, ਇ. ਲਾਪਰਵਾਹੀ,
- ਬੇਗਿਣਾ, ਵਿ. 1. ਬੇਸਮਝ; 2. ਅਕ੍ਰਿਤਘਣ
- ਬੇਜੁਮਨਾ ਵਿ. ਬੇਬਰਕਤਾ
- ਬੇਜੁਮਨੀ, ਇ. ਬੇਬਰਕਤੀ
- ਬੇਜੌਂਕ, ਬੇਜੌਂਕਾ, ਵਿ. ਬੇਜ਼ੌਕ, ਬੇਸੁਆਦਾ, ਫਿੱਕਾ
- ਬੇਜੌਂਕੀ, ਇ. ਬੇਜ਼ੌਕੀ
- ਬੇਡਰਨਾ, ਵਿ. ਨਿਡਰ, ਬੇਖ਼ੌਫ
- ਬੇਥੇਕਾ, ਵਿ. ਬੇਇਤਬਾਰਾ, ਜਿਸ ਦੀ ਸੁਰਤ ਟਿਕਾਣੇ ਨਾ ਹੋਵੇ, ਜਿਸ ਦਾ ਕੋਈ ਥੋਹ ਬਿਤਾ ਨਾ ਹੋਵੇ
- ਬੇਨਾਂਵਾਂ, ਪੁ. ਸੂਰ, (ਮੁਸਲਮਾਨ ਸੂਰ ਦਾ ਨਾਂ ਨਹੀ ਲੈਂਦੇ ਤੇ ਬੇਨਾਵਾਂ ਆਖਦੇ ਹਨ) ਵਿ. ਜਿਸ ਦਾ ਨਾਂ ਨਾ ਹੋਵੇ

**ਬੇਅਰਨਾ,** ਕ੍ਰਿ. ਅਕ. ਵੇਗ ਵਿਚ ਆਉਣਾ

**ਬੇਖ,** ਵਿ. 1. ਮਾਰ ਕੁਟ; 2. ਜੜ੍ਹ

- ਬੇਖ ਪੱਟਣੀ, ਮੁਹਾ. ਜੜ੍ਹ ਪੁੱਟਣੀ, ਮਾਰ ਕੁਟ ਕਰਨੀ, ਮਾਰ ਮਾਰ ਕੇ ਨਾਸ ਮਾਰ ਦੇਣਾ

ਬੇਗ, ਵੇਗ ਇ. ਮਸਤੀ

- ਬੇਗ ਆਉਣਾ (ਅੱਛਣਾ) ਮੁਹਾ. ਵੇਗ ਆਉਣਾ, ਗਊ ਜਾਂ ਮੱਝ ਦੀ ਗੜ੍ਹਨ ਦੀ ਲਹਿਰ ਆਉਣੀ

ਬੇਵੇ, ਇ. ਬੇਬੇ, ਮਾਤਾ

ਬੇੜਾ, ਪੁ. ਜਹਾਜ਼

- ਬੇੜਾ ਸੱਖਰ ਜਾਣਾ, ਮੁਹਾ. ਬੇੜਾ ਡੱਬ ਜਾਣਾ

- ਬੇੜਾ ਟਾਂਗ ਲੱਗਣਾ, ਮੁਹਾ. ਬੇੜਾ ਬੱਨੇ ਲੱਗਣਾ

ਬੇੜੀ, ਇ. ਕਿਸ਼ਤੀ

- ਬੇੜੀ ਡੁੱਬਾ (ਬੁੱਡਾ), ਵਿ. 1. ਬੇੜੀ ਡੁਬਾ, ਤਬਾਹ, ਬਰਬਾਦ; 2. (ਗਾਲ੍ਹ) ਜਿਸ ਦੀ ਬੇੜੀ ਡੁੱਬ ਜਾਏ

- ਬੇੜੀ ਬਹੀ ਜਾਣਾ, ਮੁਹਾ. ਬੇੜਾ ਬਹਿ ਜਾਣਾ, ਤਬਾਹ ਹੋ ਜਾਣਾ

ਬੈਸਣਾ, ਇ. ਬਹਿਣਾ, ਬੈਨ ਜਾਣਾ

ਬੈਂਸਰੀ, ਇ. ਬੰਸਰੀ

ਬੈਕੜ, ਪੁ. ਕੌੜੇ ਪੱਤਿਆਂ ਵਾਲਾ ਬੂਟਾ ਜਿਸ ਦੇ ਪੱਤੇ ਘੋਟ ਕੇ ਬੱਚਿਆਂ ਨੂੰ ਪਿਆਏ ਜਾਂਦੇ ਹਨ

ਬੈਜਰਾ, ਪੁ. ਬਾਜਰਾ

ਬੈਂਡਰਨਾ, ਕ੍ਰਿ. ਅਕ. ਬੜੇਡਰਨਾ, ਖੋਲ੍ਹਣਾ, ਅੱਛਣ

ਬੈਰ, ਪੁ. ਬੇਰ

ਬੋ, ਇ. 1. ਭੈਣ; 2. ਗੰਦੀ ਵਾਸ਼ਨਾ, ਮੁਸ਼ਕ

ਬੋਹਣੀ, ਇ. ਆਰੰਭ, ਸ਼ੁਰੂਆਤ

- ਬੋਹਣੀ ਰੰਨ ਬਹਾਨੇ ਨੀ, ਅਖੌ. ਜਦੋਂ ਕਿਸੇ ਨੂੰ ਬਹਾਨਾ ਲਾ ਕੇ ਟਾਲਿਆ ਜਾਵੇ ਤਾਂ ਕਹਿੰਦੇ ਹਨ

ਬੋਹਲ, ਪੁ. 1. ਦਾਣਿਆਂ ਦਾ ਢੇਰ; 2. ਟੱਟੀ, ਪਿਸ਼ਾਬ (ਫ਼ਾਰਸੀ ਵਿਚ)

- ਬੋਹਲ ਫਿਰਨਾ, ਕ੍ਰਿ. ਸਕ. ਟੱਟੀ ਜਾਂ ਪਿਸ਼ਾਬ ਕਰਨਾ

ਬੋਖੜ, ਵਿ. ਮੂਰਖ, ਬੇਵਕੂਫ਼

ਬੋਦਾ, ਪੁ. ਵੱਡੀ ਪਰਾਂਦੀ ਵਿ. ਮੂਰਖ, ਕਮਜ਼ੋਰ, ਥੋਥਾ

ਬੋਦੀ, ਇ. ਪਰਾਂਦੀ ਡੋਰੀ, ਗੁੱਤ

- ਬੋਦੀ ਪੁੱਟਣੀ, ਕ੍ਰਿ. ਸਕ. ਗੁੱਤ ਪੁਟਣੀ

ਬੋਂਬੀ, ਇ. ਬੁੰਬੀ, ਛੋਟੀ ਪਟਾਰੀ

ਬੋਰ, ਪੁ. ਸਿਰ ਦੇ ਉਰੇ ਵਾਹੇ ਵਾਲ, ਪੱਟੀਆਂ

- ਬੋਰ ਰੱਖਣੇ ਮੁਹਾ. ਸਿਰ ਦੀਆਂ ਪੱਟੀਆਂ ਢਾਲ ਕੇ ਰੱਖਣੀਆਂ (ਪਟੇ)

ਬੋਲ ਬਗਾੜਾ, ਪੁ. ਮੰਦਾ ਬੋਲ (ਜਿਸ ਤੋਂ ਵਿਗਾੜ ਪੈਦਾ ਹੋ ਜਾਏ)

ਬੋਲਾਰਾ, ਇ. 1. ਜੰਗਲੀ ਮੱਖੀ ਜੋ ਡੰਗਰਾਂ ਨੂੰ ਲੜਦੀ ਤੇ ਤੰਗ ਕਰਦੀ ਹੈ; 2. ਹੋ ਹੋ ਦੀ ਆਵਾਜ਼

- ਬੋਲਾਰਾ ਲਾਣਾ, ਮੁਹਾ. ਸ਼ਿਕਾਰ ਕਰਨ ਵੇਲੇ ਹੋ ਹੋ ਦੀਆਂ ਆਵਾਜ਼ਾਂ ਦੇਣੀਆਂ ਤੇ ਖੜਕਾ ਕਰਨਾ

ਬੋਲੀ, ਇ. ਮੂੰਹੋ ਕੱਢੀ ਗੱਲ, ਬੋਲ

- ਬੋਲੀ ਕੇ ਆਖਣਾ, ਮੁਹਾ. ਖੁਲ ਕੇ ਆਖਣਾ

ਬੋਵੋ, ਇ. ਭੈਣ, ਬੋਬੋ

ਬੋੜਨਾ (ਲਹਿੰ), ਕ੍ਰਿ. ਸਕ. ਡੋਬਣਾ

# ਭ

ਭਊ, ਪੁ. 1. ਭੂਤ; 2. ਕੁੱਤੇ ਦੀ ਆਵਾਜ਼

- ਭਊ ਪੈਣੇ, ਮੁਹਾ. ਭੂਤ ਚਿੰਬੜਨੇ

- ਭਊ ਭਊ ਕਰਨਾ, ਮੁਹਾ. ਕੁੱਤੇ ਦੀ ਤਰ੍ਹਾ ਭੌਂਕਣਾ, ਬਊਂ ਬਊਂ ਕਰਨਾ

ਭੱਸ ਗੱਧੜ, ਭੱਸ ਗੱਧੜੀ, ਵਿ. ਮੂਰਖ, ਬੇਵਕੂਫ

ਭੱਸਟ, ਭੱਸਠ, ਇ. ਭੱਸ

- ਭੱਸਟ ਬਾਹਣੀ, ਭੱਸਠ ਬਾਹਣੀ, ਮੁਹਾ. ਘਟੀਆ ਕੰਮ ਕਰਨਾ

ਭੱਸਰ, ਭੱਸੜ, ਇ. ਭੱਸ, ਸਵਾਹ

- ਭੱਸਰ ਛਾਣਨੀ, - ਭੱਸੜ ਛਾਣਨੀ, ਮੁਹਾ. ਮਾੜੇ ਕੰਮ ਕਰਨੇ

- ਭੱਸੜ ਪਾਣੇ, ਮੁਹਾ. ਬੜੇ ਪਾਪੜ ਵੇਲਣੇ

- ਭੱਸੜ ਬਾਹਣੀ, ਮੁਹਾ. ਸਵਾਹ ਪਾਉਣੀ, ਖੇਹ ਉਡਾਉਣਾ

ਭਖ, ਇ. ਗਰਮੀ, ਅੱਗ ਦੀ ਲਾਲੀ

ਭਖਨਾ, ਕ੍ਰਿ. ਅਕ. ਭਖਣਾ

- ਭਖਨੀ ਤੇ ਤੇਲ ਬਾਹਣਾ, ਮੁਹਾ. ਬਲਦੀ ਉਤੇ ਤੇਲ ਪਾਉਣਾ, ਉਕਸਾਉਣਾ, ਭੜਕਾਉਣਾ

ਭਖੜਾ, ਪੁ. ਗੋਖਰੂ (ਇਕ ਕੰਡਾ)

ਭਖਾ, ਪੁ. ਬੁਖ਼ਾਰ, ਭਖ

- ਭਖਾਂ ਭਖਾਂ ਕਰਨਾ, ਮੁਹਾ. 1. ਭੱਖ ਭੱਖ ਕਰਨਾ, ਅੱਗ ਦੀ ਲਾਲੀ ਦੀ ਤਰ੍ਹਾਂ ਚਮਕਣਾ ਜਾਂ ਭੱਖਣਾ; 2. ਬੁਖ਼ਾਰ ਨਾਲ ਸਰੀਰ ਦਾ ਬਹੁਤ ਜ਼ਿਆਦਾ ਤਪਣਾ

ਭਗੰਦਰ, ਭਗੰਦੜ ਪੁ. ਫੋੜਾ (ਜੋ ਚੁੱਤੜ ਵਿਚ ਨਿਕਲਦਾ ਹੈ) ਵਿ. ਨੱਸੂ, ਡਰੂ

- ਭਗੰਦੜ ਹੋਣਾ, ਮੁਹਾ. ਨੱਸ ਜਾਣਾ, ਡਰ ਜਾਣਾ

ਭੱਗਲ, ਪੁ. 1. ਪੜਦਾ, ਦਿਖਾਵੇ ਮਾਤਰ ਬਣੀ ਹੋਈ ਇੱਜ਼ਤ, ਉਹਲਾ; 2. ਭੁਰਾ, ਉਨ ਦਾ ਉਤੇ ਲੈਣ ਵਾਲਾ ਕਪੜਾ ਵਿ. ਨੱਸ ਜਾਣ ਵਾਲਾ, ਡਰੂ

- ਭੱਗਲ ਬਟੇਰਾ, ਪੁ. ਬਟੇਰੇ ਦੀ ਇਕ ਕਿਸਮ ਜੋ ਲੜਨ ਵੇਲੇ ਨੱਸ ਜਾਂਦਾ ਹੈ

- ਭੱਗਲ ਬਣਾਣਾ ਮੁਹਾ. ਇੱਜ਼ਤ ਬਣਾਉਣਾ

- ਭੱਗਲ ਬਣਿਆਂ ਹੋਇਆ ਹੋਣਾ, ਮੁਹਾ. ਇੱਜ਼ਤ ਬਣੀ ਹੋਈ ਹੋਣੀ

- ਭੱਗਲ ਲਹਿਣਾ, ਮੁਹਾ. ਬੇਇੱਜ਼ਤੀ ਹੋਣਾ

- ਭੱਗਲ ਲਾਹਣਾ, ਮੁਹਾ. ਬੇਇੱਜ਼ਤੀ ਕਰਨਾ

ਭਗਲਾ, ਵਿ. ਪੁ. ਬਟੇਰੇ ਦਾ ਸ਼ਿਕਾਰ ਕਰਨ ਵਾਲਾ ਵਿਅਕਤੀ, ਬਟੇਰੀਆ

ਭਗਿਆੜ, ਬਘਿਆੜ

ਭੰਗੂਰ, ਪੁ. ਗਿੱਲੇ ਮੋਠ

ਭੱਚਰ, ਵਿ. 1. ਘੀਚੜ (ਗੰਦਾ ਵਿਅਕਤੀ); 2. ਮੋਟਾ ਤਾਜ਼ਾ (ਵਿਅਕਤੀ)

- ਭੱਚਰ ਮੇਲ, ਭੁੱਚਰ ਮੇਲ ਵਿ. ਘੀਚੜ ਮੇਲ

ਭੱਛਣਾ, ਕ੍ਰਿ. ਸਕ. 1. ਖਾਣਾ, ਬੋਲਣਾ, 2. ਬਰੜਾਉਣਾ

ਭੱਛਾਣਾ, ਕ੍ਰਿ. ਸਕ. 1. ਚੁੱਕ ਦੇਣੀ, ਭੜਕਾਉਣਾ; 2. ਭਜਾਉਣਾ

ਭੱਛੂੰਣਾ, ਵਿ. ਭੈੜਾ, ਨਿਕੰਮਾ, ਨਗੁਣਾ

ਭੰਜ, ਪੁ. ਰਵਾਜ

ਭੱਜਣਾ, ਕ੍ਰਿ. ਅਕ. ਟੁੱਟਣਾ, ਟੋਟੇ ਟੋਟੇ ਹੋਣਾ

ਭੰਜਾਲ,ਭੰਜਾਲੀ, ਪੁ. ਇ. ਹਿੱਸੇਦਾਰ, ਹਿੱਸੇਦਾਰੀ

ਭੰਜਾਲਣ, ਇ. ਭਾਈਵਾਲ ਇਸਤਰੀ

- ਦੁੱਖ ਸੁੱਖ ਦੀ ਭੰਜਾਲਣ, ਇ. ਵਹੁਟੀ, ਪਤਨੀ, ਘਰਵਾਲੀ

ਭੰਜਾਲੀ, ਇ. ਭਿਆਲੀ, ਹਿੱਸੇਦਾਰੀ

ਭਟਾਣਾ, ਕ੍ਰਿ. ਸਕ. ਭਿਟਾਉਣਾ

ਭਟਿੱਟਰ, ਪੁ. ਇਕ ਪੰਛੀ ਜੋ ਤਿੱਤਰ ਦੀ ਤਰਾਂ ਹੁੰਦਾ ਹੈ ਅਤੇ ਕੰਕਰ ਖਾਂਦਾ ਹੈ

ਭੱਠ, ਪੁ. ਵੱਡੀ ਭੱਠੀ

- ਭੱਠ ਵੇ ਜੋਬਨਾ ਤੈਂਡੀ ਯਾਰੀ, ਵਿਦਾ ਨਾ ਕੀਤੋਈ ਜੁਲਦੀ ਵਾਰੀ ਅਖੌ. ਜਦੋਂ ਜਵਾਨੀ ਦੀ ਅਸਥਿਰਤਾ ਬਾਰੇ ਦੱਸਣਾ ਹੋਵੇ ਤਾਂ ਕਹਿੰਦੇ ਹਨ

ਭਠੂਰਾ, ਪੁ. ਪੀਠੀ ਵਾਲੀ ਪੂਰੀ

ਭੰਡਾ ਭੰਡਾਰੀਆ, ਪੁ. ਬੱਚਿਆਂ ਦੀ ਇਕ ਖੇਡ

- ਭੰਡਾ ਭੰਡਾਰੀਆ ਕਿਤਨਾ ਕੁ ਭਾਰ, ਇਕ ਮੁੱਠੀ ਚੁੱਕ ਲੈ ਦੂਈ ਤਿਆਰ ਅਖੌ. ਜਦੋਂ ਘਰ ਦੀਆਂ ਜਿੰਮੇਵਾਰੀਆਂ ਦਾ ਬੋਝ ਲਗਾਤਾਰ ਪਈ ਜਾਵੇ ਤਾਂ ਕਹਿੰਦੇ ਹਨ

ਭੰਡੀ, ਇ. ਅੜੀ, ਹਠ

- ਭੰਡੀਖੋਰ, ਭੰਡੀਖੋਰਾ, ਵਿ. ਜ਼ਿੱਦਲ, ਅੜੀਅਲ, ਹਠੀ

ਭਣਈ, ਇ. ਭਣੇਵੀਂ, ਭੈਣ ਦੀ ਧੀ

ਭਣਵਈ, ਇ. ਭਣੇਵੀ, ਭਾਣਜੀ

ਭਣਿਉਂ ਜਵਾਈ, ਪੁ. ਭਣੇਵੀਉਂ ਜਵਾਈ, ਭੈਣ ਦਾ ਜਵਾਈ, ਭਣੇਵੀਂ ਦਾ ਪਤੀ

ਭਣਿਉਂ ਨੂੰਹ, ਇ. ਭਣੇਉਂ ਨੂੰਹ, ਭਾਣਜੇ ਦੀ ਵਹੁੱਟੀ, ਭੈਣ ਦੀ ਨੂੰਹ

ਭਣੀਆ, ਭਨੀਯਾ, ਪੁ. ਭਣਵਈਆ

ਭਣੌਜਾ, ਪੁ. ਭੈਣ ਦਾ ਪਤੀ, ਜੀਜਾ, ਭਣੋਈਆ

ਭਣੇਆਂ, ਪੁ. ਭਣੇਵਾਂ, ਭਾਣਜਾ

ਭੱਤ, ਪੁ. ਉਬਲੇ ਹੋਏ ਚੌਲ ਜਾਂ ਦਲੀਆ

ਭਤਰਿਉਂ ਜਵਾਈ, ਪੁ. ਭਤਰੀਉਂ ਜਵਾਈ

ਭਤਰਿਉਂ ਨੂੰਹ, ਇ. ਭਤਰੀਉਂ ਨੂੰਹ

ਭੱਤਰੀ, ਇ. ਭਤੀਜੀ, ਭਤ੍ਰੀ, ਭਰਾ ਦੀ ਲੜਕੀ

ਭੱਦਰਾ, ਭੱਦਰੇ, ਪੁ. ਭਾਂਦਰੋਂ, ਭਾਦੋਂ

ਭੰਨਣਾ, ਕ੍ਰਿ. ਸਕ. ਮਾਰਨਾ ਕੁੱਟਣਾ, ਤੋੜਨਾ-ਮਰੋੜਨਾ

- ਭੰਨ ਹੋਣੀ, ਮੁਹਾ. ਮਾਰ ਕੁੱਟ ਪੈਣੀ

- ਭੰਨ ਲੈਣਾ, ਮੁਹਾ. 1. ਰਜ਼ਾਮੰਦ ਕਰ ਲੈਣਾ; 2. ਕਿਸੇ ਨਾਲੋਂ ਤੋੜ ਲੈਣਾ

- ਭੰਨੀ ਤ੍ਰੁਟੀ ਦਾ ਪੱਤਣ ਮੇਲਾ, ਅਖੌ. ਜਦੋਂ ਪਿੱਛੇ ਰਹਿ ਗਏ ਵਿਅਕਤੀ ਪਹਿਲਿਆਂ ਨੂੰ ਆ ਮਿਲਣ ਤਾਂ ਕਹਿੰਦੇ ਹਨ

- ਭੰਨੇ ਘੜੇ ਕਪਾਹ ਬਾਹਣੀ, ਮੁਹਾ. ਨਿਸਫਲ ਯਤਨ ਕਰਨਾ

ਭਨੀਯਾ ਪੁ. ਭਣੀਆ

ਭਨੋੜਾ ਪੁ. ਟੋਭਾ, ਛੱਪੜ

ਭੱਪਾ, ਪੁ. 1. ਰਿਸੇ ਹੋਏ ਦਾਲ ਚਾਵਲ, ਖਿਚੜੀ; 2. ਚੁੰਮਣ

| | |
|---|---|
| - ਭੱਪੀਆਂ ਲੈਣਾ | ਮੁਹਾ. ਬਹੁਤ ਵਾਰ ਮੂੰਹ ਨੂੰ ਚੁੰਮਣਾ |
| ਭੰਬ, ਭੰਮ | ਪੁ. ਭੁਕੰਪ, ਭੁਚਾਲ |
| ਭੰਬੱਕੜ, | ਪੁ. ਭੰਮਕੜ |
| ਭੰਬੇ, | ਪੁ. ਨਾਸ਼ਪਤੀ ਵਰਗਾ ਇਕ ਖੱਟਾ ਮਿੱਠਾ ਫਲ |
| ਭਯਾਲ, ਭਯਾਲੀ, | ਪੁ. ਇ. ਭਿਆਲ, ਭਿਆਲੀ |
| ਭਰਥਾ, ਭਰਥੂੰ, ਭੜਥੂ, | ਪੁ. ਭੜਥਾ |
| ਭਰਨ ਫਿੱਸਣ, | ਪੁ. ਇਕ ਪ੍ਰਕਾਰ ਦਾ ਫੋੜਾ |
| ਭਰਨਾ, | ਕ੍ਰਿ. ਅਕ. ਪੁਰ ਕਰਨਾ; ਕ੍ਰਿ. ਸਕ. ਭਰਿਆ ਜਾਣਾ |
| - ਭਰਿਆ ਹੁਸ ਨਾ ਜਾਣੀਏ, ਜਿਸ ਨਾ ਤੋੜ ਚੜ੍ਹੇ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਜੀਵਨ ਉਸੇ ਦਾ ਸਫਲ ਹੈ ਜਿਸ ਨੇ ਸੰਸਾਰ ਵਿਚੋਂ ਇੱਜ਼ਤ ਖੱਟੀ ਹੈ ਤਾਂ ਕਹਿੰਦੇ ਹਨ |
| - ਭਰੀ ਭਕੁੰਨੀ, ਚੁਪ ਚਪੀਤੀ, ਖੜਕੈ ਬੁਚਕੀ ਸਖਣੀ, | ਅਖੌ. ਜਦੋਂ ਇਹ ਦੱਸਣਾ ਹੋਵੇ ਹੋਛਾ ਬੰਦਾ ਹੀ ਜ਼ਿਆਦਾ ਰੌਲਾ ਪਾਉਂਦਾ ਹੈ ਤਾਂ ਕਹਿੰਦੇ ਹਨ |
| - ਭਰੇ ਘਰਾਂ ਨੀਆਂ ਘੜੋਲੀਆਂ ਨਹੀ ਮਾਣ ਹੋਨੀਆ | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਅਮੀਰ ਭਾਵੇਂ ਕਿੰਨਾ ਵੀ ਗਰੀਬ ਕਿਉਂ ਨਾ ਹੋ ਜਾਵੇ ਫਿਰ ਵੀ ਉਸ ਕੋਲੋਂ ਕਾਫੀ ਕੁਝ ਨਿਕਲ ਆਉਂਦਾ ਹੈ ਤਾਂ ਕਹਿੰਦੇ ਹਨ |
| ਭਰਨੀ, | ਇ. ਅੱਖਾਂ ਵਿਚ ਪਾਉਣ ਵਾਲੀ ਦਵਾਈ ਦੀ ਚੁੰਢੀ |
| ਭਰਮੱਟਾ, | ਪੁ. ਭਰਵੱਟਾ |
| ਭਰਮਰਦਾਨ, ਭਰਮਰਦਾਨਾ, | ਵਿ. 1. ਸਹਿਨਸ਼ੀਲ; 2. ਹੌਸਲੇ ਵਾਲਾ |
| ਭਰਾਪੁਰੀ, | ਵਿ. ਭਰਾਵਾਂ ਵਾਲੀ ਸਾਂਝ, ਭਰਾਪੁਣਾ, ਭਰਾਗਤੀ |
| ਭਰਾਵੱਲੀ, | ਇ. ਭਰਾਪੁਰੀ |
| ਭਰਿਆ ਭਕੁੰਨਾ, | ਵਿ. ਸਾਰੀ ਗੱਲੋਂ ਸੰਪੂਰਨ , ਪੂਰਨ |
| ਭਰੀਜਣਾ, | ਕ੍ਰਿ. ਅਕ. ਭਰੁਚਣਾ, ਭਰਿਆ ਜਾਣਾ |
| ਭਰੀਣਾ, | ਕ੍ਰਿ. ਅਕ. ਭਰਿਆ ਜਾਣਾ |
| ਭਲ, | ਇ. ਭਲਿਆਈ |
| - ਭਲ ਖੱਟਣੀ, | ਮੁਹਾ. ਭਲਾ ਖੱਟਣਾ, ਜੱਸ ਲੈਣਾ |
| - ਭਲ ਭਲਾਇਆ ਟੱਬਰ ਲੈ ਕੇ ਬੂਹੇ ਤੈ ਆਇਆ, | ਅਖੌ. ਜਦੋਂ ਕੋਈ ਉਪਰਲੇ ਦਿਲੋਂ ਕੀਤੀ ਹੋਈ ਪੇਸ਼ਕਸ਼ ਨੂੰ ਸਵੀਕਾਰ ਕਰ ਲਏ ਤਾਂ ਕਹਿੰਦੇ ਹਨ |
| - ਭਲ ਭਲਾਣਾ, | ਮੁਹਾ. ਝੂਠੀ ਮੂਠੀ ਕਹਿਣਾ, ਉਤੋਂ ਉਤੋਂ ਕਹਿਣਾ |
| - ਭਲਮਣਸਈ ਭਲਮਾਣ ਸਾਈ, | ਇ. ਭਲਮਾਣਸੀ, ਸ਼ਰਾਫਤ |
| - ਭਲਿਆਈ ਖੱਟਣੀ, | ਮੁਹਾ. ਸ਼ੋਭਾ ਲੈਣੀ, ਨਾਮਣਾ ਲੈਣਾ, ਵਾਹ ਵਾਹ ਲੈਣੀ |
| - ਭਲੀਉ ਭਲੀ, | ਕ੍ਰਿ. ਵਿ. ਲਗਦੇ ਹੱਥ, ਸ਼ਬੋਧ ਨਾਲ |
| - ਭਲੀਉ ਭਲੀ ਪਈ ਹੋਣਾ, | ਮੁਹਾ. ਇਕ ਤੋਂ ਇਕ ਚੰਗਾ ਹੋਣਾ |
| - ਭਲੇ ਕੰਮ ਨਾ ਕਹਿ ਪੁੱਛਣ, ਪੁੱਛਣਾ | ਅਖੌ. ਜਦੋਂ ਦੱਸਣਾ ਹੋਏ ਕਿ ਚੰਗਾ ਕੰਮ ਕਰਨ ਵੇਲੇ ਕਿਸੇ ਤੋਂ ਪੁੱਛਣ ਦੀ ਲੋੜ ਨਹੀਂ ਹੁੰਦੀ ਤਾਂ ਕਹਿੰਦੇ ਹਨ |
| ਭਲਤ, | ਇ. ਭੁਲੇਖਾ |
| ਭਲਵਾਂ, | ਪੁ. ਭਲੇਵਾਂ, ਭੁਲੇਖਾ |
| ਭਲੀ ਲੋਕਣੀ, | ਇ. ਪਤੀ ਵੱਲੋਂ ਪਤਨੀ ਨੂੰ ਬਲਾਉਣ ਲਈ ਵਰਤਿਆ ਜਾਣ ਵਾਲਾ ਸੰਬੋਧਨੀ ਸ਼ਬਦ |
| ਭੰਵਾਉਣਾ, | ਇ. ਘੇਰਨੀ, ਭੁਆਟਣੀ |
| ਭਵਾਟੀ, | ਇ. ਭੁਆਂਟਣੀ, ਘੇਰਨੀ |
| - ਭਵਾਟਨੀਆ ਦੇਣਾ, | ਮੁਹਾ. ਭਵਾਈਆਂ ਦੇਣਾ, ਘੇਰਨੀਆਂ ਦੇਣਾ |
| ਭੜਕਾਰ, ਭੜਕਾਰਾ, | ਪੁ. ਭੱੜਦਾ |
| ਭੜਕੀ, | ਇ. 1. ਡਾਢੀ ਪਿਆਸ 2. ਸੜੀ ਹੋਈ ਦਾਲ ਭਾਜੀ ਜਿਸ ਵਿਚੋਂ ਅੱਗ ਨਿਕਲ ਗਈ ਹੋਏ |
| - ਭੜਕੀ ਲੱਗਣੀ, | ਮੁਹਾ. ਡਾਢੀ ਪਿਆਸ ਲੱਗਣੀ |
| ਭੜਘੇਲਾ, | ਵਿ. ਭਾਰੇ ਸਰੀਰ ਵਾਲਾ, ਭੜੇਲਾ |
| ਭੜਥੂ, | ਪੁ. ਭੜਥਾ |
| ਭੜਭੂੜ, | ਇ. ਬਹੁਤ ਉਚੀ ਆਵਾਜ਼ |
| - ਭੜਭੜ ਕਰਨਾ, | ਮੁਹਾ. ਟੱਟੀ ਫਿਰਨ ਵੇਲੇ ਭੜ ਭੜ ਦੀ ਅਵਾਜ਼ ਆਉਣੀ |
| - ਭੜਮੱਚੇ ਉੱਠਣਾ, | ਮੁਹਾ. ਬਹੁਤ ਜ਼ਿਆਦਾ ਗੁੱਸਾ ਆਉਣਾ |
| ਭੜਵਾ, | ਵਿ. ਮਾੜਾ |
| - ਭੜਵੇ ਨਾ ਬੱਚਾ, | ਪੁ. ਭੈੜੇ ਦਾ ਪੁੱਤਰ |
| ਭੜਮੱਚਾ, | ਪੁ. ਅੱਗ ਦਾ ਲੂੰਬਾ, ਲਾਟ |
| ਭੜਿਉ ਭਲੀ, | ਕ੍ਰਿ. ਵਿ. ਲਗਦੇ ਹੱਥੀ, ਸਬੰਧ ਨਾਲ |
| - ਭੜਿਉ ਭਲੀ ਪਈ ਹੋਣਾ, | ਮੁਹਾ. ਵੱਧ ਤੋ ਵੱਧ ਜੱਸ ਹੋਣਾ |
| ਭੜਿਆਕ, | ਪੁ. ਬਹੁਤ ਪਤਲੀ ਦਾਲ |
| ਭੜਿਆਂਡਾ, | ਪੁ. ਦੌਰ |
| ਭੜਿਆਨੀਆਂ, | ਇ. (ਬ.ਵ.) ਟੱਡੀਆਂ ਅੱਖੀਆਂ |
| - ਭੜਿਆਨੀਏ ਤੱਕਣਾ, | ਮੁਹਾ. ਆਨੇ ਕੱਢਣਾ |
| ਭੜਿਹੱਟ, | ਇ. ਪੜਿਹੱਟ,ਤਾਪ (ਜੋ ਦੁਬਾਰਾ ਕੰਮ ਕਰਨ ਤੇ ਚੜ੍ਹ ਜਾਂਦਾ ਹੈ) |

| | |
|---|---|
| **ਭਾ,** | ਪੁ. 1. ਸਬੰਧ ਜਾਂ ਵਾਸਤਾ; 2. ਆਦਰ, ਸਤਿਕਾਰ (ਲਾ. ਕ੍ਰਿ. ਹੋਣਾ); 3. ਦਰ ਕੀਮਤ ਇ. ਅੱਗ |
| - ਭਾਏ ਕੀ ਭਾ ਹੋਨੈ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਪਿਆਰ ਨੂੰ ਪਿਆਰ ਹੁੰਦਾ ਹੈ ਤਾਂ ਕਹਿੰਦੇ ਹਨ |
| - ਭਾਏ ਨੇ ਭਾ ਦੇਣਾ, | ਮੁਹਾ. ਖਰੀਦੀ ਕੀਮਤ ਤੇ ਹੀ ਦੇ ਦੇਣਾ |
| - ਭਾ ਭੁੱਤਾ, | ਪੁ. ਨਿਰਖ, ਭਾ ,ਦਰ |
| **ਭਾਈਆ,** | ਪੁ. ਜੀਜਾ |
| **ਭਾਈਆਣਾ, ਭਾਈਆਣੇ,** | ਪੁ. ਭਾਈਆਂ ਦਾ ਖਾਨਦਾਨ ਜਾਂ ਉਸ ਦਾ ਇਕ ਬੰਦਾ |
| **ਭਾਖੁ, ਭਾਖ ਦਾਖ,** | ਇ. ਜਾਣ ਪਛਾਣ, ਵਾਕਫੀਅਤ |
| **ਭਾਗਲਾ,** | ਪੁ. ਜੰਗਲੀ ਇਲਾਕਾ ਜਿਥੇ ਹਵਾ ਚਲਣ ਨਾਲ ਭਾਂ ਭਾਂ ਦੀ ਆਵਾਜ਼ ਆਵੇ |
| **ਭਾਂਗੜਾ,** | ਪੁ. ਭੰਗੜਾ |
| **ਭਾਜੀ,** | ਇ. ਵਿਆਹ ਆਦਿ ਤੇ ਮੌਕੇ ਤੇ ਭਾਈਚਾਰੇ ਵਿਚ ਦਿੱਤੀ ਮਠਿਆਈ |
| - ਭਾਜੀ ਜਾਂਵੀ, | ਇ. ਭਾਜੀਦਾਰੀ |
| - ਭਾਜੀਉਂ ਜਾਵੀਉਂ ਜਾਣਾ, | ਮੁਹਾ. ਸ਼ਰੀਕੇ (ਭਰਾਵਾਂ) ਦੀ ਸਾਂਝ ਟੁੱਟਣੀ |
| **ਭਾਂਡਾ** | ਪੁ. ਬਰਤਨ |
| - ਭਾਂਡਾ ਤੱਕੀ ਕੇ ਖੈਰ ਬਾਹਲਾ, | ਮੁਹਾ. ਭਾਂਡਾ ਵੇਖ ਕੇ ਖੈਰ ਪਾਉਣਾ, ਬੰਦਾ ਕੁਥਦਾ ਵੇਖ ਕੇ ਗੱਲ ਕਰਨੀ |
| - ਭਾਂਡੇ ਨਾ ਮੂੰਹ ਮੋਕਲਾ ਹੋਵੇ, ਕੁੱਤੇ ਆਂ ਸ਼ਰਮ ਕਰਨੀ ਚਾਹੀਨੀ ਆਹੀ | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਜੇ ਦੇਣ ਵਾਲਾ ਖੁੱਲ੍ਹ ਦਿਲਾ ਹੋਵੇ ਤਾਂ ਲੈਣ ਵਾਲੇ ਨੂੰ ਕੁੱਝ ਸੋਚ ਲੈਣਾ ਚਾਹੀਦਾ ਹੈ ਤਾਂ ਕਹਿੰਦੇ ਹਨ |
| **ਭਾਦਰਿਉਂ, ਭਾਦਰਿਹੋਂ** | ਪੁ. ਭਾਦਰੋਂ |
| **ਭਾਨੀ,** | ਇ. ਭਾਂਜੀ, (ਲਾ. ਕ੍ਰਿ. ਮਾਰਨੀ, ਪਾਣੀ) |
| **ਭਾਪਾ,** | ਪੁ. 1. ਵੱਡਾ ਭਾਈ, ਭਰਾ; 2. ਪਿਉ, ਪਿਤਾ |
| - ਭਾਪਾ ਭਰ, | ਵਿ. ਮੂਰਖ, ਬੇਵਕੂਫ |
| **ਭਾਰ,** | ਪੁ. ਬੋਝ |
| - ਭਾਰ ਪਏ ਮਲਿਆਰੀ ਜਾਂ, ਚੁੰਗਾਂ ਆਈਆਂ ਖਾਰੀ, | ਅਖੌ. ਜਦੋਂ ਗ੍ਰਾਹਕ ਵਧੇਰੇ ਹੋ ਜਾਣ ਤਾਂ ਮਾਲ ਵਾਲ ਭਾਰਾਂ ਤੇ ਪੈ ਜਾਂਦਾ ਹੈ ਤਾਂ ਕਹਿੰਦੇ ਹਨ |
| **ਭਾਰਾ** | ਪੁ. 1. ਵੱਡਪਣ; 2 . ਭਾਰ |
| - ਭਾਰਾ ਹੋਈ ਗੱਛਣਾ, | ਮੁਹਾ. ਭਾਰਾਂ ਤੇ ਪੈਣਾ, ਨਖਰੇ ਕਰਨਾ |
| - ਭਾਰਾ ਗੌਰਾ, | ਵਿ. ਗਹਿਰ ਗੰਭੀਰ, ਸਹਿਨਸ਼ੀਲ ਤੇ ਸਾਊ, ਇ. ਭਾਰੀ ਗੌਰੀ, ਸਹਿਨਸ਼ੀਲ |
| - ਭਾਰਾਂ ਤੇ ਪੈਣਾ, ਭਾਰ ਪੈਣੇ, | ਮੁਹਾ. ਆਕੜਨਾ, ਨਖਰੇ ਕਰਨਾ |
| - ਭਾਰਾਂ ਤੋਲਾਂ ਨਾਲ, | ਕ੍ਰਿ. ਵਿ. ਭਾਰਾਂ ਨਾਲ, ਨਖਰੇ ਨਾਲ |
| **ਭਾਵੜਾ,** | ਪੁ. ਜੈਨੀ |
| **ਭਾਵੀ,** | ਇ. ਭਾਬੀ, ਭਰਜਾਈ |
| **ਭਾੜੀਆ,** | ਵਿ. ਪੁ. ਭਾੜੇ ਦਾ ਕੰਮ ਕਰਨ ਵਾਲਾ, ਭਾੜੇ ਦਾ ਟੱਟੂ |
| **ਭਾੜਨ,** | ਇ. ਭਾੜੀਏ ਦੀ ਤੀਵੀਂ |
| **ਭਿਆਣੀ,** | ਇ. ਭਾਈਆਣੀ, ਭਾਈ (ਗ੍ਰੰਥੀ) ਦੀ ਘਰਵਾਲੀ ਵਿ. ਉਦਾਸ |
| - ਜੀ ਭਿਆਣੀ | ਵਿ. ਉਦਾਸ, ਗ਼ਮਗੀਨ |
| **ਭਿੱਕ,** | ਇ. ਸੁਸੀ, ਗਿੱਲੀ ਮਿੱਟੀ ਨੂੰ ਵੱਟ ਕੇ ਬਣਾਈ ਬੇਡੌਲ ਕੱਚੀ ਇੱਟ |
| **ਭਿੱਟਾ,** | ਪੁ. ਖੱਲ ਸਰ੍ਹੋਂ ਤੇ ਤੋਰੀਏ ਦੀ ਸੁਹੜੀ ਵਿ. ਪੁ. ਭਰਿੱਸ਼ਟਿਆ ਹੋਇਆ, ਮਾੜਾ |
| **ਭਿੱਡ,** | ਇ. ਭੇਡ |
| **ਭਿੱਤ,** | ਪੁ. ਦਰਵਾਜ਼ਾ, ਬੂਹਾ |
| **ਭਿੰਨਾ,** | ਵਿ. ਭਿੱਜਾ ਹੋਇਆ |
| **ਭਿਰਾ, ਭਿਰਾਊ,** | ਪੁ. ਭਰਾ |
| **ਭਿੱੜ,** | ਪੁ. ਬੰਨਾ, ਹੱਦ ਬੰਨਾ |
| **ਭਿੜਨਾ,** | ਕ੍ਰਿ. ਅਕ. 1. ਟਕਰਨਾ, ਖਹਿਣਾ; 2. ਬੰਦ ਹੋਵਾ |
| - ਭਿੜਨ ਸਾਨ੍ਹ ਪਟੀਵਣ ਬੂਟੇ | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਤਕੜਿਆਂ ਦੀ ਲੜਾਈ ਵਿਚ ਨੁਕਸਾਨ ਮਾੜੇ ਦਾ ਹੀ ਹੁੰਦਾ ਹੈ ਤਾਂ ਕਹਿੰਦੇ ਹਨ |
| - ਭਿੜਨ ਵਾਰ ਆਵੇ, ਵਿਛੜਨ ਵਾਰ ਨਾ ਆਵੇ | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਮੌਤ ਦੁਖਦਾਈ ਹੁੰਦੀ ਹੈ ਤਾਂ ਕਹਿੰਦੇ ਹਨ |
| **ਭੀੜ, ਸੌੜ ਭੀੜ,** | ਇ. ਭੀੜ, ਔਖ, ਮੁਸੀਬਤ |
| - ਭੀੜ ਭਾੜ | ਇ. ਭੀੜ ਭੜਕਾ, ਬਹੁਤ ਜ਼ਿਆਦਾ ਭੀੜ |
| **ਭੀੜਾ,** | ਵਿ. ਤੰਗ |
| **ਭੁਆਂਟੜੀ,** | ਇ. ਭਵਾਂਟੜੀ, ਘੇਰਨੀ |
| **ਭੁੱਸ,** | ਪੁ. ਇਕ ਰੋਗ ਜਿਸ ਕਰਕੇ ਸਰੀਰ ਵਿਚੋ ਖੂਨ ਘੱਟ ਜਾਂਦਾ ਹੈ ਇ. ਆਦਤ, ਬਾਣ |
| - ਭੁੱਸ ਪੈਣੀ, | ਕ੍ਰਿ. ਅਕ. ਆਦਤ ਪੈਣੀ |
| **ਭੁਸਰ,** | ਇ. 1. ਸੁਆਹ; 2. ਰੋਟੀ |
| **ਭੁਸਰਾ,** | ਵਿ. ਭੂਸਲਾ |
| **ਭੁਸਾ,** | ਵਿ. ਪੀਲਾ (ਕਮਜ਼ੋਰ) |
| - ਭੁੱਸਾ ਡਕਾਰ | ਪੁ. ਖੱਟਾ ਡਕਾਰ |

| | |
|---|---|
| **ਭੁਹਾੜਾ,** | ਪੁ. ਭੋਹ (ਤੂੜੀ) ਨੂੰ ਵਧੇਰੈ ਚਿਰ ਲਈ ਸੰਭਾਲ ਕੇ ਰੱਖਣ ਵਾਸਤੇ ਇਕ ਉਚੇਰੀ ਵਿਉਂਤ ਨਾਲ ਬਣਾਇਆ ਤੇ ਉਤੋਂ ਮਿੱਟੀ ਨਾਲ ਲਿਪਿਆ ਢੇਰ,ਤੂੜੀ ਦਾ ਕੁੱਪ |
| **ਭੁੱਖ,** | ਇ. ਖਾਣ ਦੀ ਇੱਛਾ |
| - ਭੁੱਖ ਨਾ ਪੁੱਛਦੀ ਤਾਲਵਾਂ, ਇਸ਼ਕ ਨਾ ਪੁੱਛੈ ਜਾਤ | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਭੁੱਖ ਲਗੀ ਤੋਂ ਸਭ ਕੁਝ ਚੰਗਾ ਲਗਦਾ ਹੈ ਤਾਂ ਕਹਿੰਦੇ ਹਨ |
| - ਭੁੱਖ ਭਾਂਸੜੇ ਪਾਨੀ ਹੈ. | ਅਖੌ. ਜਦੋਂ ਭੁੱਖ ਨੰਗ ਵਰਤੀ ਹੋਵੇ ਤਾਂ ਕਹਿੰਦੇ ਹਨ |
| - ਭੁੱਖਾ ਜੱਟ ਮੂਲੀ ਖਾਏ. ਮੂਲੀ ਭੁੱਖ ਵਧੇਰੀ ਲਾਏ. | ਅਖੌ. ਜਦੋਂ ਕੋਈ ਵਿਅਕਤੀ ਤ੍ਰਿਸ਼ਨਾ ਮਿਟਾਉਣਾ ਲਈ ਅਜਿਹਾ ਕੰਮ ਕਰੇ ਜਿਸ ਨਾਲ ਤ੍ਰਿਸ਼ਨਾ ਹੋਰ ਵੀ ਵਧ ਜਾਏ ਤਾਂ ਕਹਿੰਦੇ ਹਨ |
| - ਭੁੱਖਾ ਭਾਣਾ, | ਵਿ. ਬਹੁਤ ਭੁੱਖਾ |
| - ਭੁੱਖਿਆਂ ਕੀ ਫੱਕੜ ਰੱਜਿਆਂ ਕੀ ਸ਼ੱਕਰ, ਭੁੱਖੇ ਕੀ ਪਾਣੀ, ਰੱਜੇ ਕਾਂ ਟੁੱਕਰ | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਲੋੜ ਪੈਣ ਤੇ ਹੀ ਚੀਜ਼ ਦੀ ਕੀਮਤ ਪੈਂਦੀ ਹੈ ਤਾਂ ਕਹਿੰਦੇ ਹਨ |
| **ਭੁੱਗ,** | ਪੁ. ਭੁੱਗਾਪਨ, ਥੋਥਾਪਨ |
| **ਭੁੰਗ,** | ਪੁ. ਕਪੜੇ ਵਿਚ ਪਈ ਝੋਲ |
| **ਭੁੱਗਾ,** | ਵਿ. ਥੋਥਾ, ਖੋਖਲਾ, ਖਾਲੀ |
| **ਭੁੱਜਲ, ਭੁਝੱਲ** | ਪੁ. ਭੁਚਾਲ |
| **ਭੁਬੱੜ,** | ਪੁ. ਵੱਡਾ ਸਾਰਾ ਛਾਲਾ |
| **ਭੁਮਣਾ,** | ਪੁ. ਅੰਨ ਨੂੰ ਲੱਗਣ ਵਾਲਾ ਇਕ ਕੀੜਾ |
| **ਭੁੱਲਣਾ,** | ਵਿ. ਭੁੱਲ ਜਾਣ ਵਾਲਾ, ਅਨਜਾਣ |
| - ਭੁੱਲ ਗਈ ਨਮਾਜ਼ ਮਾਰੀ ਭੁੱਖ ਨੀ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਭੁੱਖੇ ਕੋਲੋਂ ਕੁੱਝ ਨਹੀ ਹੋ ਸਕਦਾ ਤਾਂ ਕਹਿੰਦੇ ਹਨ |
| - ਭੁਲਵਾਂ, | ਪੁ. ਭੁਲੇਖਾ, ਭਰਮ |
| **ਭੁਲਾਊ ਬੇਰ,** | ਪੁ. ਗਲਘੋਟੂ ਬੇਰ |
| **ਭੁੜ ਭੁੜ,** | ਇ. ਬੁੜ ਬੁੜ |
| - ਭੁੜ ਭੁੜ ਕਰਨਾ, | ਮੁਹਾ. ਬੁੜ ਬੁੜ ਕਰਨਾ |
| **ਭੁੜੀ,** | ਇ. ਮਿਹਨਤ, ਮੁਸ਼ੱਕਤ, ਘਾਲ,ਘਾਲਣਾ |
| - ਭੁੜੀਆ, ਭੁੜੀ ਹੱਥਾ, | ਵਿ. ਮਜੂਰੀ ਕਰਕੇ ਖਾਣ ਵਾਲਾ, ਮਿਹਨਤੀ |
| - ਭੁੜੀ ਕਬੂਲ ਪੈਣੀ, | ਮੁਹਾ. ਘਾਲ ਸਫਲ ਹੋਣੀ ਜਾਂ ਥਾਂ ਪੈਣੀ, ਮਿਹਨਤ ਰਾਸ ਆਉਣੀ |
| **ਭੂੰ,** | ਇ. ਮੁਹਾਠ, ਦਰਵਾਜ਼ੇ ਦੀ ਚੁਗਾਠ ਦੀ ਹੇਠ ਵਾਲੀ ਲੱਕੜੀ |
| **ਭੂਈਐ,** | ਕ੍ਰਿ. ਵਿ. ਭੁੰਝੇ, ਥੱਲੇ, ਜ਼ਮੀਨ ਤੇ |
| **ਭੂਏ, ਭੂਈਏ,** | ਕ੍ਰਿ. ਵਿ. ਭੁੰਝੇ, ਜ਼ਮੀਨ ਤੇ |
| - ਭੂਏ ਲਾਹਣਾ, ਭੂਏ ਲਾਹੀ ਦੇਣਾ, | ਮੁਹਾ. ਭੁੰਝੇਂ ਲਾਹੁਣਾ, ਰੋਗੀ ਨੂੰ ਅੰਤਮ ਸਵਾਸਾਂ ਵੇਲੇ ਜ਼ਮੀਨ ਤੇ ਲਿਟਾ ਦੇਣਾ |
| **ਭੂਹਰ** | ਇ. ਨਿੱਕੀ ਨਿੱਕੀ ਮੀਂਹ ਦੀ ਬੂੰਦਾ ਬਾਂਦੀ |
| **ਭੂਹੜ,** | ਵਿ. ਜ਼ਿੱਦੀ, ਅੜੀਅਲ |
| - ਭੂਹੜ ਹੋਣਾ, | ਮੁਹਾ. ਭੂਹੇ ਹੋਣਾ, ਜ਼ਿੱਦੀ ਹੋਣਾ |
| - ਭੂਹੜ ਕਰਨਾ, | ਮੁਹਾ. ਭੂਹੇ ਕਰਨਾ |
| **ਭੂਕਣੇ,** | ਪੁ. ਦਮਤ |
| - ਭੂਕਣੇ ਛੁਟਣੇ, ਭੂਕਣੇ ਲੱਗਣੇ, ਭੂਕਣੇ ਚੱਲਣੇ, | ਕ੍ਰਿ.ਅਕ.ਦਸਤ ਆਉਣੇ, ਬਹੁਤ ਪਤਲੀਆਂ ਟੱਟੀਆਂ ਆਉਣੀਆਂ |
| **ਭੂਕਨੇੜਾ,** | ਪੁ. ਕਣਕ ਵਿਚ ਉਗੱਣ ਵਾਲਾ ਇਕ ਬੂਟਾ ਜਿਸ ਦੇ ਬੀਜ ਕਾਲੇ ਹੁੰਦੇ ਹਨ |
| **ਭੂਣ,** | ਇ. ਇਕ ਗਾਲ੍ਹ ਜੋ ਤੀਵੀਆਂ ਨੂੰ ਕਢੀ ਜਾਂਦੀ ਹੈ |
| **ਭੂਤ ਪੰਗਾ, ਭੂਤੀ ਪੰਗਾ,** | ਪੁ. ਛੇੜ-ਛਾੜ, ਲੜਾਈ ਝਗੜਾ |
| - ਭੂਤਾਂ ਨੇ ਸੱਤੂ ਹੋਈ ਗੱਛਣਾ, | ਮੁਹਾ. ਭੂੰ ਭੜੱਕ ਹੋਣਾ |
| - ਭੂਤਿਅਮ, | ਪੁ. ਭੂਤਪੁਣਾ, ਭੂਤਾਂ ਵਾਲਾ ਸੁਭਾਅ |
| **ਭੂਤਰਨਾ,** | ਕ੍ਰਿ. ਸਕ. ਮਸਤੀਆਂ ਕਰਨਾ |
| **ਭੂਤਰਿਆ,** | ਵਿ. ਵਿਗੜਿਆ ਹੋਇਆ, ਮਸਤਿਆ ਹੋਇਆ |
| **ਭੂੜ,** | ਵਿ. ਭੂਹੜ |
| **ਭੂੜੀ,** | ਇ. ਭੁੜੀ, ਮਿਹਨਤ, ਘਾਲਣਾ |
| - ਭੂੜੀ ਕਬੂਲ ਪੈਣੀ, | ਮੁਹਾ. ਮਿਹਨਤ ਬਰ ਆਉਣੀ |
| **ਭੇਡ,** | ਇ. ਭਿੱਡ |
| - ਭੇਡ ਮਾਸ਼ੂਕ, ਕੁੱਤਾ ਆਸ਼ਕ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਭੈੜੇ ਦਾ ਸਾਥੀ ਵੀ ਭੈੜਾ ਹੀ ਹੁੰਦਾ ਹੈ ਤਾਂ ਕਹਿੰਦੇ ਹਨ |
| - ਭੇਡਾ ਚਾਲ, | ਇ. ਇਕ ਦੂਜੇ ਦੀ ਨਕਲ ਕਰਨ ਦੀ ਰੁਚੀ |
| - ਭੇਡੇ ਪੂਛਲ ਲੱਗਿਆਂ, ਨਾ ਆਰ ਨਾ ਪਾਰ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਨਿਗੁਣੇ ਦਾ ਆਸਾਰਾ ਲੈਣ ਨਾਲ ਕੁਝ ਨਹੀ ਸੰਵਰਦਾ ਤਾਂ ਕਹਿੰਦੇ ਹਨ |
| **ਭੇਣਾ,** | ਕ੍ਰਿ. ਸਕ. ਭਿਉਣਾ, ਗਿੱਲਾ ਕਰਨਾ |
| **ਭੇਰ, ਭੇਰੀ,** | ਇ. 1. ਨਗਾਰਾ, ਧੌਂਸਾ; 2. ਭੁਤਨੀ |

| | |
|---|---|
| **ਭੈਂ,** | ਪੁ. ਸ਼ਬਦਾਨੂੰ, ਭੇਡ ਦੇ ਬੋਲਣ ਦੀ ਆਵਾਜ਼ |
| - ਭੈਂ ਭੈਂ ਕਰਨਾ, | ਮੁਹਾ. ਭੇਡ ਦੀ ਤਰ੍ਹਾਂ ਬੋਲਣਾ |
| **ਭੈਂਹ,** | ਪੁ. ਭੇਂ, ਭੀਸ, ਭਿਸ |
| **ਭੈਂਕਲਾ,** | ਪੁ. ਮੂੰਹ |
| - ਭੈਂਕਲਾ ਖੋਲ੍ਹਣਾ, | ਮੁਹਾ. ਮੂੰਹ ਖੋਲ੍ਹ ਕੇ ਰੋਣਾ |
| - ਭੈਂਕਲਾ ਬੰਦ ਕਰਨਾ, | ਮੁਹਾ. ਮੂੰਹ ਬੰਦ ਕਰਨਾ |
| - ਭੈਂਕਲਾ ਮਾਰਨਾ, | ਮੁਹਾ. ਭੈੜਾ ਮੂੰਹ ਮਾਰਨਾ |
| **ਭੈਣਾ,** | ਕ੍ਰਿ. ਅਕ. ਭੌਣਾ, ਘੁੰਮਣਾ |
| - ਭੈਣਾ ਝੈਣਾ, | ਕ੍ਰਿ. ਅਕ. ਭੌਣਾ ਝੌਣਾ, ਘੁੰਮਣਾ ਫਿਰਨਾ |
| **ਭੈਣੂੰ,** | ਇ. ਭੈਣ |
| - ਭੈਣੂੰ ਮੁੱਲ ਭਣਵਈਆ, | ਅਖੌ. ਜਦੋਂ ਵਾਰੀ ਟੁੱਟੇ ਦੇ ਸਾਕ ਸਬੰਧੀ ਗੱਲ ਕਰਨੀ ਹੋਵੇ ਤਾਂ ਕਹਿੰਦੇ ਹਨ |
| **ਭੈੜਕਾ,** | ਵਿ. ਭੈੜਾ, ਬੁਰਾ |
| - ਭੈੜਕਾ ਮੇਲ, | ਵਿ. ਭੈੜਾ ਮੇਲ, ਘਟੀਆ ਕਿਸਮ |
| - ਭੈੜ ਖੋਆ, ਭੈੜ ਖੋਇਆ, | ਵਿ. ਭੈੜੀ ਖੋ ਜਾਂ ਆਦਤ ਵਾਲਾ |
| **ਭੈੜ ਭਛੂਨਾ, ਭੈੜਾ ਭਛੂਨਾ,** | ਵਿ. ਨੀਵਾਂ, ਨੀਚ, ਕਮੀਨਾ |
| **ਭੈੜ ਭੜੱਥਾ,** | ਵਿ. ਭੈੜਾ ਵਿਅਕਤੀ |
| **ਭੈੜੀ,** | ਇ. ਬੁਰੀ ਮਾੜੀ |
| - ਭੈੜੀ ਬਾਬ ਕਰਨੀ, | ਮੁਹਾ. ਦੁਰਦਸ਼ਾ ਕਰਨੀ, ਭੈੜੀ ਹਾਲਤ ਕਰ ਦੇਣੀ |
| - ਭੈੜੀ ਰੰਨ ਘਰੇ ਨੀ ਚੱਟੀ, ਨਾ ਜਾਵੇ ਮਾਰੀ, ਨਾ ਜਾਵੇ ਸੱਟੀ, | ਅਖੌ. ਜਦੋਂ ਕੋਈ ਮਜਬੂਰੀ ਕਰਕੇ ਕਿਸੇ ਭੈੜੀ ਚੀਜ਼ ਨੂੰ ਛੱਡ ਨਾ ਸਕੇ ਉਲਟਾ ਨੁਕਸਾਨ ਬਰਦਾਸ਼ਤ ਕਰੀ ਜਾਵੇ ਤਾਂ ਕਹਿੰਦੇ ਹਨ |
| - ਭੈੜੇ ਭੈੜੇ ਯਾਰ ਭੈੜੀ ਫੱਤੋ ਨੇ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਬੁਰੇ ਦੇ ਸਾਥੀ ਵੀ ਬੁਰੇ ਹੀ ਹੁੰਦੇ ਹਨ ਤਾਂ ਕਹਿੰਦੇ ਹਨ |
| **ਭੋਹ,** | ਪੁ. ਛੋਲਿਆਂ ਦੀ ਤੂੜੀ |
| - ਭੋਹ ਕਰੀ ਜਾਣਾ, | ਮੁਹਾ. ਬਹੁਤ ਬੁਰੀ ਤਰ੍ਹਾਂ ਮਾਰਨਾ |
| - ਭੋਹੇ ਨਾ ਭਾ, | ਕ੍ਰਿ. ਵਿ. ਭੋਹ ਦੇ ਭਾ, ਸੱਸਤੇ ਮੁਲ ਤੇ |
| **ਭੋਂਹ,** | ਪੁ. ਭੋਹ |
| **ਭੋਹਰਾ,** | ਪੁ. ਤ੍ਰਿੰਜਣ (ਲਾ. ਕ੍ਰਿ. ਪਾਣਾ) |
| **ਭੋਂਕਣਾ,** | ਕ੍ਰਿ. ਸਕ. ਬੋਲਣਾ, ਬਕਣਾ |
| **ਭੋਗ,** | ਪੁ. ਕੀਤੇ ਕਰਮਾਂ ਦਾ ਫਲ |
| - ਭੋਗਣ ਭੋਗਣੇ, | ਮੁਹਾ. ਭੋਗ ਭੋਗਣੇ, ਦੁਖ ਸਹਿਣੇ |
| **ਭੋਛਣ,** | ਪੁ. ਦੁਪੱਟਾ |
| **ਭੋਂਜਲ,** | ਪੁ. ਭੂਚਾਲ |
| - ਭੋਂਜਲ ਆਣਾ, | ਮੁਹਾ. ਭੂਚਾਲ ਆਉਣਾ, ਧਰਤੀ ਹਿੱਲਣੀ |
| - ਭੋਂਜਲ ਮਚਾਣਾ, | ਮੁਹਾ. ਹਫੜਾ ਦਫੜੀ ਮਚਾਉਣੀ |
| **ਭੋਡਾ,** | ਪੁ. ਅਣਜਾਣ, (ਸਾਦਾ, ਭੋਲਾ) |
| - ਭੋਛਣੀ, | ਇ. ਛੋਟਾ ਭੋਛਣ, ਦੁਵੱਟੀ |
| - ਭੋਛੀ, | ਇ. ਮਿਲ ਕੇ ਕੰਮ ਕਰਨ ਦਾ ਭਾਵ |
| - ਭੋਛੀ ਕਰਨੀ, | ਮੁਹਾ. ਮਕਾਨ ਦੀ ਛੱਤ ਉਤੇ ਮਿਲ ਕੇ ਮਿੱਟੀ ਪਵਾਉਣੀ ਅਤੇ ਕੜਾਹ ਤੇ ਰੋਟੀ ਖੁਆਉਣੀ |
| **ਭੋਨਵਾਂ,** | ਵਿ. ਭੁੰਨਵਾਂ, ਭੁਜਿਆ ਹੋਇਆ |
| **ਭੋਰੇ,** | ਪੁ. ਚੂਰੀ |
| **ਭੋੜਾ,** | ਪੁ. 1. ਫੋੜਾ; 2. ਭੋਰਾ |
| **ਭੌਣੀ,** | ਇ. ਭਾਵਣੀ |
| **ਭੌਥਲਣਾ,** | ਕ੍ਰਿ. ਅਕ. ਬੌਦਲਣਾ, ਘਬਰਾਉਣਾ |
| **ਭੌਰ ਕਲੀ,** | ਇ. ਸਿਰ ਤੇ ਪਾਉਣ ਵਾਲਾ ਔਰਤਾਂ ਦਾ ਇਕ ਗਹਿਣਾ ਜੋ ਮੱਥੇ ਤੇ ਟਿੱਕੇ ਦੀ ਥਾਂ ਤੇ ਪਾਇਆ ਜਾਂਦਾ ਹੈ |

# ਮ

| | |
|---|---|
| **ਮਈ,** | ਪੁ. ਇਕ ਪ੍ਰਕਾਰ ਦਾ ਕਢਾਈ ਵਾਲਾ ਰੰਗਦਾਰ ਰੇਸ਼ਮ |
| **ਮਸਤਿਆਰਾ** | ਪੁ. ਕੌੜੀ ਤੇ ਖੂਨ ਸਾਫ ਕਰਨ ਵਾਲੀ ਇਕ ਪ੍ਰਕਾਰ ਦੀ ਬੂਟੀ |
| **ਮਸਾਧਾ,** | ਪੁ. ਦੱਭ ਦਾ ਸਿੱਟਾ ਜੋ ਮਸਾਲ ਦੀ ਥਾਂ ਵਰਤਿਆ ਜਾਂਦਾ ਹੈ, ਮਸ਼ਾਲ |
| **ਮਸਿਔਸ, ਮਸਿਹੌਸ,** | ਇ. ਮਸੇਸ, ਮਾਸੀ ਸੱਸ, (ਸੱਸ ਦੀ ਭੈਣ) |
| **ਮਸਿਆੜ, ਮਸਿਆੜੀ,** | ਇ. ਕੋਹਮਰੀ ਦੀ ਇਕ ਪਹਾੜੀ ਦਾ ਪਹਿਲਾ ਨਾਂ (ਇਹ ਜ਼ਿਲਾ ਰਾਵਲਪਿੰਡੀ ਦੀ ਇਕ ਤਹਿਸੀਲ ਹੈ । ਇਸ ਇਲਾਕੇ ਵਿਚ ਪਹਿਲਾਂ ਪਿੰਡ ਮਸਿਆੜੀ ਨਾਂ ਦਾ ਸੀ) |
| **ਮਹਗਾ, ਮਹਿਗਾ,** | ਇ. ਮਹਿੰਗਾ |
| **ਮਹਬਤੀ,** | ਵਿ. ਮੁਹਬਤ ਕਰਨ ਵਾਲਾ |
| **ਮਹਾਣ,** | ਪੁ. 1. ਟੱਲਾ; 2. ਤਲਹੇ ਵਾਂਗ ਬੱਧਾ ਸ਼ਤੀਰੀਆਂ ਦਾ ਸਮੂਹ ਜੋ ਦਰਿਆਵਾਂ ਦੀਆਂ ਲਹਿਰਾਂ ਰਾਹੀ ਲੱਕੜੀ ਦੀਆਂ ਮੰਡੀਆਂ ਵਿਚ ਪਹੁੰਚਾਇਆ ਜਾਂਦਾ ਹੈ |

| | |
|---|---|
| ਮਹਾਲਾ, | ਪੁ. ਮੁਹੱਲ |
| ਮਹਾੜਾ, | ਵਿ. ਮੇਰਾ, ਮਾਹੜਾ |
| ਮਹਿੰਡ ਤਹਿੰਡ, | ਪੁ. ਮੇਰ ਤੇਰ, ਮੇਰਾ ਤੇਰਾ ਹੋਣ ਦਾ ਭਾਵ |
| ਮਹਿੰਡਾ, | ਪੜ. ਮੇਰਾ |
| - ਮਹਿੰਡੇ ਸਾਹਵਰੇ ਨੀਆਂ ਵੱਡਈ ਜਗੀਰਾਂ, ਮਹਿੰਡੀ ਪੇਪਣੀ ਲਮਕਣ ਲੀਰਾਂ, | ਅਖੌ. ਜਦੋਂ ਕਿਸੇ ਦਾ ਨਾਂ ਤਾਂ ਬਹੁਤ ਵੱਡਾ ਹੋਵੇ ਪਰ ਉਹ ਕੰਮ ਘਟੀਆ ਕਰੇ ਤਾਂ ਕਹਿੰਦੇ ਹਨ |
| ਮਹਿੰਦੀ, | ਇ. ਇਕ ਗਹਿਣਾ |
| ਮਹਿਲ, | ਪੁ. ਸੁਵਾ, ਪਸਾਰ |
| ਮਹੀ, | ਵਿ. ਮਿੱਘੀ |
| ਮਹੁਰੀ, | ਵਿ. ਭੈੜੀ ਇ. ਇਕ ਜ਼ਹਿਰੀਲੀ ਬੂਟੀ ਜਿਹੜੀ ਵਾਈ ਦਾ ਦਰਦ ਦੂਰ ਕਰਨ ਲਈ ਖਾਧੀ ਜਾਂਦੀ ਹੈ |
| - ਮਹੁਰੇ ਚੁਗੇ ਤੇ ਛੇਕੜ ਨਾ ਆਵੇ, ਵੱਛਾ ਮਰਿਆ ਦੁੱਧੈ ਨੇ ਹਾਵੇ | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਜੋ ਬੰਦਾ ਖਾਣ ਨੂੰ ਅੱਗੇ ਤੇ ਕੰਮ ਕਰਨ ਨੂੰ ਪਿੱਛੇ ਹੋ ਜਾਵੇ, ਉਸ ਤੋਂ ਦੁਖ ਮਿਲਦਾ ਹੈ ਤਾਂ ਕਹਿੰਦੇ ਹਨ |
| ਮਹੇਸ਼, | ਕ੍ਰਿ. ਵਿ. ਹਮੇਸ਼ਾਂ, ਸਦਾ |
| ਮੱਕ, ਮੱਕਾਂ, | ਇ. ਮਕਈ, ਮੱਕੀ |
| ਮਕਾਮ, | ਪੁ. ਪੜਾ, ਡੇਰਾ |
| - ਮਕਾਮੀ ਹੋਣਾ, | ਮੁਹਾ. ਡੇਰਾ ਕਰਨਾ |
| ਮਕਾਲਾ, | ਪੁ. ਮੁਕਾਲਾ |
| ਮਖਿਆਲ, | ਪੁ. ਮਾਖਿਉਂ ਦਾ ਛੱਤਾ ਜਿਸ ਵਿਚੋਂ ਸ਼ਹਿਦ ਨਿਕਲਦਾ ਹੈ |
| ਮਖੋਰੀ, | ਇ. ਮਧੂ ਮੱਖੀ, ਸ਼ਹਿਦ ਦੀ ਮੱਖੀ |
| ਮਗ, | ਇ. ਇਕ ਕਾਲੀ ਪਹਾੜੀ ਕੂੰਜ (ਜੋ ਭਾਰੀ ਤੇ ਮੋਟੀ ਹੁੰਦੀ ਹੈ) |
| ਮਗਜਾਲੀ, | ਇ. 1. ਮਜਾਲੀ, ਸਿਰ ਦੇ ਮਗਜ਼ ਵਾਲੀ ਥਾਂ; 2. ਮਿੱਝ |
| ਮੰਗਤ, | ਪੁ. ਮਾਂਗਤ |
| - ਮੰਗਤਿਆਂ ਤੀਂ ਮੰਗਣਾ, ਲੁਾਣਤੀਆਂ ਨਾ ਕੰਮ, | ਅਖੌ. ਜਦੋਂ ਗਰੀਬ ਕੋਲੋਂ ਮੰਗਣ ਦੀ ਨਿੰਦਾ ਕਰਨੀ ਹੋਵੇ ਤਾਂ ਕਹਿੰਦੇ ਹਨ |
| ਮੱਗਰ, | ਕ੍ਰਿ. ਵਿ. ਮਗਰ, ਪਿਛੇ ਪੁ. ਮਹੀਨਾ ਮੱਘਰ |
| - ਮੱਗਰ ਪੈਣਾ, | ਮੁਹਾ. ਪਿਛੇ ਪੈਣਾ |
| ਮਗਰਾਂ, | ਇ. ਮੌਰ, ਮੌਰਾਂ |
| ਮਗਰਾਈ, | ਇ. ਮਰਗਾਬੀ, ਮਰਗਾਈ |
| ਮੰਗਲਾ ਮਾਈ, | ਇ. ਇਕ ਦੇਵੀ ਦਾ ਨਾਂ ਜਿਸ ਦਾ ਅਸਥਾਨ ਜਿਹਲਮ ਦੀ ਤਸੀਲ ਵਿਚ ਹੈ |
| ਮੰਗਲਾਰ, | ਪੁ. ਮੰਗਲਵਾਰ |
| ਮੰਗਲਾਰੀਂ, ਮੰਗਲਾਰੇਂ, ਮੰਗਾਲੈ, | ਕ੍ਰਿ. ਵਿ. ਮੰਗਲਵਾਰ ਨੂੰ |
| ਮਚਕੂੱਲੀ, ਮਚਕਿੱਲ੍ਹੀ, | ਇ. ਖਿਚਕਿੱਲੀ, ਮਖੌਲ, ਉਧੜਧੁੰਮੀ |
| - ਮਚਕੁਲ੍ਹੀਆਂ ਮਾਰਨੀਆਂ, | ਮੁਹਾ. ਖਿੱਲੀ ਪਾਉਣੀ, ਉਧੜ ਧੁੰਮੀ ਮਚੌਣੀ, ਮਖੌਲ ਕਰਨਾ |
| ਮਘੋਰਚਾ, | ਪੁ. ਮੋਘਾ |
| ਮਛੰਦਰ, | ਵਿ. ਸ਼ਰਾਰਤੀ, ਨਟਖਟ |
| ਮਛਿੱਟੀ, | ਇ. ਮਨਛਿੱਟੀ |
| ਮੱਛੀ, | ਇ. ਪਾਣੀ ਵਿਚ ਦਾ ਇਕ ਜੰਤੂ, ਮਛਲੀ |
| ਮੱਛੀ ਰਹੀ ਦਰਿਆ ਰੰਨ ਮਿਰਚਾਂ ਕਟਹਿ | ਅਖੌ. ਜਦੋਂ ਕਿਸੇ ਕੰਮ ਦੇ ਹੋਣ ਤੋਂ ਪਹਿਲਾਂ ਹੀ ਆਸ ਬੰਨ੍ਹ ਲਈ ਜਾਵੇ ਤਾਂ ਕਹਿੰਦੇ ਹਨ |
| ਮਛੂਆ, | ਪੁ. ਛੋਟੀ ਕਿਸ਼ਤੀ |
| ਮਜਮ੍ਹਾਨ, | ਪੁ. ਮਹਿਮਾਨ, ਅਤਿਥੀ |
| ਮਜਮ੍ਹਾਨੀ, | ਇ. ਮਹਿਮਾਨੀ |
| - ਮਜਮ੍ਹਾਨੀਆਂ ਖਾਣੀਆਂ, | ਮੁਹਾ. ਮਹਿਮਾਨੀਆਂ ਖਾਣੀਆਂ, ਆਉ ਭਗਤ ਕਰਾਉਣੀ |
| ਮਜਲ, | ਇ. ਨੜੋਆ, ਜਨਾਜ਼ਾ |
| - ਮਜਲੇ (ਜਾਣਾ) ਵੈਣਾ, | ਮੁਹਾ. ਨੜੋਏ ਜਾਣਾ |
| ਮਜਲਾ, | ਇ. ਧੋਤੀ |
| - ਮਜਲ ਮਾਰਨਾ, | ਮੁਹਾ. ਧੋਤੀ ਬੰਨ੍ਹਣਾ |
| ਮੰਜਾਲੀ, | ਇ. ਮਿੱਝ |
| ਮੰਜੀ, | ਇ. ਮੰਜਾ, ਚਾਰਪਾਈ |
| - ਮੰਜੀ ਉਪਰ ਬਾਹੀ ਸ਼ੋੜਨਾ, | ਮੁਹਾ. ਮੰਜੇ ਤੇ ਪਾ ਛੱਡਣਾ |
| - ਮੰਜੀ ਨਾਲ ਮੰਜੀ ਹੋਈ ਗਸ਼ਣਾ, | ਮੁਹਾ. ਬੀਮਾਰੀ ਕਾਰਨ ਬਹੁਤ ਕਮਜ਼ੋਰ ਹੋ ਜਾਣਾ |
| ਮਜੇਰਾ, | ਪੁ. ਮੁਜ਼ਾਰਾ |
| ਮੱਝ, | ਇ. ਕਾਲੇ ਜਾਂ ਭੂਰੇ ਰੰਗ ਦਾ ਦੁੱਧ ਦੇਣ ਵਾਲਾ ਮਾਦਾ ਪਸ਼ੂ |
| - ਮੱਝ ਲੋਹੀ, ਧੀ ਸਲੋਹੀ, | ਅਖੌ. ਜਦੋਂ ਲੋਹੀ ਮੱਝ ਦੀ ਤਰੀਫ਼ ਕਰਨੀ ਹੋਵੇ ਤਾਂ ਕਹਿੰਦੇ ਹਨ |
| ਮੰਝਲਾ, | ਪੁ. ਤਹਿਮਤ, ਧੋਤੀ |
| ਮਝੇਰੂ, | ਪੁ. ਮਹੀਆਂ ਦਾ ਵੱਗ, ਮਹੀਆਂ ਦਾ ਸਮੂਹ |
| ਮਝੈਲ, | ਵਿ. ਮੱਝਲ |

| | |
|---|---|
| ਮੱਠਾ, | ਵਿ. ਹੌਲੀ ਟੁਰਨ ਵਾਲਾ ਪੁ. ਦਹੀਂ ਪਕੌੜੀਆਂ ਵਾਲਾ ਰੈਤਾ, ਰਿੜਕਿਆ ਹੋਇਆ ਗਾੜ੍ਹਾ ਦਹੀਂ |
| - ਮੱਠਾ ਦਾਂਦ, | ਵਿ. ਬਹੁਤ ਹੌਲੀ ਟੁਰਨ ਵਾਲਾ ਬਲਦ |
| ਮੰਡਣਾ, | ਕ੍ਰਿ. ਸਕ. ਦੱਬ ਕੇ ਭਰਨਾ, ਨੱਕੋਂ ਨੱਕ ਭਰਨਾ |
| ਮਣਕਤ, | ਇ. ਮਣਾਂ ਦਾ ਤੋਲ, ਮਣਾਂ ਦਾ ਵਜ਼ਨ, ਮਣਾਮੂੰਹੀ ਵਜ਼ਨ |
| ਮਣਤਾਰੂ, | ਵਿ. 1. ਜਿਸ ਨੂੰ ਤਰਨ ਦੀ ਜਾਚ ਨਾ ਹੋਵੇ, ਅਣਤਾਰੂ; 2. ਆਪਣੇ ਮਨ ਦੀ ਮੰਨਣ ਵਾਲਾ |
| ਮੱਥੀਂ ਸੜਿਆ, | ਮੁਹਾ. ਭੈੜਾ ਵਿਅਕਤੀ, ਲਾਡ ਵਿਚ ਕੱਢੀ ਇਕ ਗਾਲ੍ਹ |
| - ਮੱਥਿਓਂ ਹਿਰਨੀ, | ਮੁਹਾ. ਮੱਥਿਉਂ ਹਰਨੀ |
| ਮਥੁੰਨ, | ਵਿ. ਬਥੁੰਨ |
| ਮੰਦਰਾਵਣੀ, | ਇ. ਮੰਦਾਵਲੀ |
| ਮੱਧਖ, | ਪੁ. ਚੰਧਰਮਾ, ਚੌਧਰਪੁਣਾ |
| - ਮਧੱਖ ਮਾਰਨਾ, | ਮੁਹਾ. ਚੌਧਰੀ ਬਣ ਬਣ ਫਿਰਨਾ |
| ਮਧੱਲਾ, | ਪੁ. ਮਾਅਰਕਾ, ਬਹੁਤ ਵੱਡਾ ਕੰਮ |
| - ਮਧੱਲਾ ਮਾਰਨਾ, | ਮੁਹਾ. ਬਹੁਤ ਵੱਡੀ ਜਿੱਤ ਪ੍ਰਾਪਤ ਕਰਨਾ |
| ਮਧੂਲ, ਮੰਧੂਲ, | ਪੁ. ਖ਼ਰੂਦ, ਮਸਤੀ |
| - ਮੰਧੂਲ ਆਣਨਾ, ਮਧੂਲ ਆਣਨਾ, ਮਧੂਲ ਚਾਣਾ, | ਮੁਹਾ. ਖ਼ਰੂਦ ਕਰਨਾ, ਮਸਤੀ ਕਰਨੀ, ਅਧਮੂਲ ਲਿਆਉਣਾ, ਪੰਗਾ ਪਾਉਣਾ |
| - ਮੰਧੂਲ (ਮਧੂਲ) ਦੇਣਾ, | ਮੁਹਾ. ਅਧਮੂਲ ਦੇਣਾ |
| - ਮੰਧੂਲ ਮਚਾਣਾ, ਮਧੂਲ ਮਚਾਣਾ, | ਮੁਹਾ. ਅਧਮੂਲ ਪਾਉਣਾ, ਮਸਤੀ ਕਰਨੀ, ਸ਼ਰਾਰਤ ਕਰਨੀ |
| ਮਧੂਲੀ, | ਵਿ. ਅਧਮੂਲ ਮਚਾਉਣ ਵਾਲਾ, ਸ਼ਰਾਰਤੀ |
| ਮਨ, | ਪੁ. ਪ੍ਰਾਣੀ ਅੰਦਰ ਦੀ ਉਹ ਸ਼ਕਤੀ ਜਿਸ ਨਾਲ ਉਹ ਸੋਚਦਾ ਤੇ ਵਿਚਾਰਦਾ ਹੈ |
| - ਮਨ ਦਾ ਭਾਵ, | ਪੁ. ਮਨ ਦੀ ਮਰਜ਼ੀ |
| ਮੰਨਣਾ, | ਕ੍ਰਿ. ਸਕ. ਸਮਝਣਾ, ਜਾਣਨਾ |
| - ਮੰਨਿਆ ਤਾਂ ਗੁਰ ਦੇ, ਨਹੀਂ ਤਾਂ ਕੰਧੀ ਨਾ ਲੇ, ਮੰਨੈ ਤਾਂ ਪਿਉ, ਨਾ ਮੰਨੇ ਤਾਂ ਕੰਧੈ ਨਾ ਲਿਓ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਸਤਕਾਰ ਸਨਮਾਨ ਸਭ ਮੰਨਣ ਨਾਲ ਹੀ ਹੁੰਦਾ ਨਹੀਂ ਤਾਂ ਕੁਝ ਵੀ ਨਹੀਂ ਤਾਂ ਕਹਿੰਦੇ ਹਨ |
| - ਮਨੀਸੀ ਤੇ ਕੇ ਘੀਸੀ, ਰੁਸੇਸੀ ਤੇ ਕੇ ਖੁਸੇਸੀ | ਅਖੌ. ਜਦੋਂ ਕਿਸੇ ਦੇ ਰੁੱਸਣ ਜਾਂ ਮੰਨਣ ਦੀ ਪਰਵਾਹ ਨਾ ਕਰਨੀ ਹੋਵੇ ਤਾਂ ਕਹਿੰਦੇ ਹਨ |
| ਮਨਾਵਣ, | ਇ. ਸਿਰ ਮੁੰਨੀ ਇਸਤਰੀ |
| - ਮਨਾਵਣੀ ਨਾ ਪੁੱਤਰ, | ਪੁ. ਸਿਰ ਮੁੰਨੀ ਇਸਤਰੀ ਦਾ ਪੁੱਤਰ |
| ਮੁੰਬੀ, | ਇ. ਅਫ਼ੀਮ (ਬੱਚਿਆਂ ਦੀ ਬੋਲੀ ਵਿਚ) |
| ਮਮਾਰਖ, | ਇ. ਮੁਬਾਰਕ, ਵਧਾਈ |
| - ਮਮਾਰਖ ਝੱਲਣੀ, | ਮੁਹਾ. ਮੁਬਾਰਕ ਲੈਣੀ, ਵਧਾਈ ਲੈਣੀ |
| ਮਮੋਲਾ, | ਪੁ. ਸੋਹਣੀਆਂ ਅੱਖਾਂ ਵਾਲਾ ਇਕ ਪੰਛੀ |
| ਮਰਸਾ, ਅੰਬਰਸਾ, | ਪੁ. ਅੰਮਰਸਾ, ਅੰਗਰਸ (ਇਕ ਤਰ੍ਹਾਂ ਦੀ ਮਿਠਾਈ ਜੋ ਕਿ ਚਾਵਲਾਂ ਦੀ ਪੀਠੀ ਤੋਂ ਤਿਆਰ ਕੀਤੀ ਜਾਂਦੀ ਹੈ |
| ਮਰਘਿਪਲ, | ਇ. ਬਰੀਕ ਕੰਡਿਆਂ ਵਾਲੀ ਇਕ ਛੋਟੀ ਜਿਹੀ ਝਾੜੀ, ਕੰਡਿਆਰੀ |
| ਮਰਚ, | ਇ. ਮਿਰਚ |
| - ਮਰਚਾਂ ਨਾ ਟੋਟਾ, | ਪੁ. ਬਹੁਤ ਗੁੱਸੇ ਵਾਲਾ ਵਿਅਕਤੀ |
| ਮਰਜੀ ਰੱਬੇ ਨੀ, | ਇ. ਰੱਬ ਦੀ ਮਰਜ਼ੀ, ਰਬ ਦੀ ਰਜਾ |
| ਮਰਦਾਂ ਨੇ ਮਰਦਾਨ, | ਪੁ. (ਬ.ਵ.) ਬਹਾਦਰ ਲੋਕ ਕ੍ਰਿ. ਵਿ. ਐਲਾਨੀਆਂ, ਸਭ ਦੇ ਸਾਹਮਣੇ |
| ਮਰਨਾ, | ਕ੍ਰਿ. ਅਕ. ਸਰੀਰ ਛੱਡਣਾ, ਮੌਤ ਹੋ ਜਾਣਾ |
| - ਮਰਨ ਮਰੰਦੇ, | ਕ੍ਰਿ. ਵਿ. ਮਰਨ ਮਰਾਂਦ, ਮਰਨ ਦੇ ਕੰਢੇ |
| - ਮਰਨ ਲਗਹਿ ਤੈ ਟੁੱਕ ਹੱਥੈ 'ਚ, | ਅਖੌ. ਜਦੋਂ ਕੋਈ ਵਿਅਕਤੀ ਖਾਣ ਦਾ ਬਹੁਤ ਸ਼ੌਕੀਨ ਹੋਵੇ ਤਾਂ ਕਹਿੰਦੇ ਹਨ |
| - ਮਾਰੀ ਕੈ ਮਿੱਟੀ ਹੋਈ ਗੱਛਣਾ, | ਅਖੌ. ਬਹੁਤ ਸ਼ਰਮਿੰਦਾ ਹੋ ਜਾਣਾ |
| - ਮਰੀ ਗਏ ਮਰਦੂਦ ਨਾ ਫਾਤਿਆ ਨ ਦਰੂਦ, | ਅਖੌ. ਜਦੋਂ ਕੋਈ ਕੁੱਤੇ ਦੀ ਮੌਤ ਮਰੇ ਤਾਂ ਕਹਿੰਦੇ ਹਨ |
| - ਮਰੀ ਕੈ ਢਹਿਣਾ, ਮਰੀ ਕੈ ਬਹਿਣਾ, ਮਰੀ ਢਹਿਣਾ, ਮਰੀ ਲਹਿਣਾ, | ਮੁਹਾ. ਬਹੁਤ ਮਿਹਨਤ ਕਰਨੀ, ਮਰਨ ਵਾਲੀ ਹਾਲਤ ਹੋ ਜਾਣੀ |
| ਮਰੱਬਤ, | ਇ. ਮਰੱਵਤ, ਅਹਿਸਾਨ |
| - ਮਰੱਬਤ ਕਰਨੀ, | ਮੁਹਾ. ਅਹਿਸਾਨ ਕਰਨਾ |
| ਮਰੱਬਤੀ, | ਵਿ. ਮੁਰੱਵਤੀ, ਰਹਿਮਦਿਲ |
| ਮਰਵੰਨ, | ਪੁ. ਇਕ ਜੰਗਲੀ ਬੂਟਾ (ਸਬਾਲੂ) ਇਸ ਦੇ ਪੱਤਿਆਂ ਦੀ ਦਵਾਈ ਬਣਦੀ ਹੈ |
| ਮਰਵਲ, | ਇ. ਮਲਮਲ |
| ਮਰਵੜੀਏ, | ਪੁ. ਮਾਰਵਾੜੀ |

ਮਰ੍ਹਾਜ, ਮਹਿਰਾਜ, ਪੁ. ਲਾੜਾ
ਮਰ੍ਹਾਣਾ, ਵਿ. ਮਹਿਰਾਂ ਦੇ ਪਰਿਵਾਰ ਦਾ
ਮਰਾੜ, ਪੁ. ਮਰਿਆ ਹੋਇਆ ਪਸ਼ੂ
ਮਰੂਦ, ਪੁ. ਅਮਰੂਦ
ਮਰੋੜ ਫੱਕਾ, ਪੁ. ਦਾਣੇ ਸਿੱਟੇ ਆਦਿ ਨੂੰ ਤਲੀ ਤੇ ਮਲ ਕੇ ਇਕੋ ਵਾਰ ਫੱਕਾ ਮਾਰਨ ਦੀ ਕਿਰਿਆ
ਮਲ, ਇ. ਕਾਂਗ ਦਾ ਚਿੱਕੜ, ਭੱਲ (ਦਰਿਆ ਦੀ ਮਿੱਟੀ ਵਾਲੀ ਮੈਲ ਜਾਂ ਮੈਲ ਜੋ ਕਿ ਜ਼ਮੀਨ ਵਿਚ ਪੈ ਜਾਂਦੀ ਹੈ ਉਹ ਮੱਲੀ ਜ਼ਮੀਨ ਬਣ ਜਾਂਦੀ ਹੈ)
ਮਲਤ, ਵਿ. 1. ਮਲਿਆ ਹੋਇਆ, ਘਸਿਆ ਹੋਇਆ; 2. ਮੱਲੀ ਹੋਈ
ਮਲੱਲਾ, ਪੁ. ਭੁਲੇਖਾ
- ਮਲੱਲੇ 'ਚ ਰੱਖਣਾ, ਮੁਹਾ. ਸ਼ਕ ਸੰਸੇ ਵਿਚ ਰੱਖਣਾ, ਭੁਲੇਖੇ ਜਾਂ ਸ਼ੰਕੇ ਵਿਚ ਰੱਖਣਾ
ਮਲਵਾ, ਪੁ. ਮਲਬਾ
ਮੱਲੜ, ਪੁ. ਗੰਦ, ਮੈਲ
- ਮੱਲੜ ਬਾਹਣਾ ਕ੍ਰਿ. ਸਕ. ਪੈਲੀ ਵਿਚ ਗੰਦ ਮੰਦ ਪਾਉਣਾ
ਮਲਾ, ਵਿ. ਮੈਲੇ ਦਿਲ ਵਾਲਾ
ਮਲਿਆਰ, ਮਲਿਆਰੀ, ਪੁ. ਆਰਾਈਂ ਇ. ਆਰਾਇਣ
- ਭਾਰ ਪਿਆ ਮਲਿਆਰੀ ਕੀ ਚਾਈ ਚਾਈ ਮਾਰੇ ਖਾਰੀ ਕੀ ਚੁੰਗਾਂ ਆਈਆਂ ਖਾਰੀ ਨੂੰ ਭਾਰ ਪਿਆ ਮਲਿਆਰੀ ਨੂੰ ਚੁੰਗਾਂ ਆਈਆਂ ਖਾਰੀ ਨੂੰ ਚੁੱਕ ਚੁੱਕ ਮਾਰੇ ਖਾਰੀ ਨੂੰ, ਅਖੌ. ਜਦੋਂ ਇਹ ਦਸਣਾ ਹੋਵੇ ਕਿ ਕਦਰ ਹੋਣ ਤੇ ਮਨੁੱਖ ਨੂੰ ਗੁਮਾਨ ਹੋ ਜਾਂਦਾ ਹੈ ਤਾਂ ਕਹਿੰਦੇ ਹਨ
ਮਲੀ, ਮੱਲੀ, ਇ. ਖ਼ੂਨ ਦੀ ਖ਼ਰਾਬੀ, ਗੰਦਗੀ, ਪਾਕ, ਆਢਾ
- ਮਲੀ ਪਾਕਾ ਪੈਣਾ, ਮੁਹਾ. ਸਰੀਰ ਵਿਚ ਪਾਕ ਭਰੀਆਂ ਫਿਨਸੀਆਂ ਨਿਕਲਣੀਆਂ (ਬੀਮਾਰੀ)
- ਮਲੀ ਲਾਣਾ, ਮੁਹਾ. ਆਢਾ ਲਾਉਣਾ
ਮਲੂਕ, ਵਿ. ਨਾਜ਼ਕ, ਕੋਮਲ
ਮਲੂਟਾ, ਵਿ. ਮੈਲਾ
ਮਲੋਕ, ਪੁ. ਇਕ ਰੁੱਖ ਅਤੇ ਉਸ ਦਾ ਫਲ, ਅਮੋਲਕ
ਮਲੋਣਾ, ਮਲੋਹਣਾ ਕ੍ਰਿ. ਸਕ. ਮਲਣਾ (ਪਾਣੀ ਵਿਚ ਕੱਪੜੇ ਪਾ ਕੇ ਹੱਥਾਂ ਨਾਲ ਰਗੜਣਾ)

ਮੜਦ, ਪੁ. ਮਰਦ
- ਮੜਦ ਨੀ ਮਾਇਆ, ਬਿਰਛੇ ਨੀ ਛਾਇਆ ਨਾਲ ਹੀ ਜਾਨੀ ਅਹਿ ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਧਨ ਦੌਲਤ ਆਉਣ ਜਾਣ ਵਾਲੀ ਵਸਤ ਹੈ ਤਾਂ ਕਹਿੰਦੇ ਹਨ
ਮੜਦਾਨਾ, ਮੜਦਾਵਾਂ, ਵਿ. ਮਰਦਾਨਾ, ਮਰਦਾਵਾਂ
ਮੜ੍ਹੁਨੀ, ਇ. ਪੜਛੱਤੀ
ਮੜਿੱਲੀ, ਇ. ਚਰਖੇ ਦੀ ਵਿਚਕਾਰਲੀ ਮੁੰਨੀ
ਮੜੂਕ ਪੁ. ਪੰਗਾ, ਛੇੜਖਾਨੀ, ਮੁੜਾ
- ਮੜੂਕ ਆਵਣਾ, ਮੁਹਾ. ਮੁੜਾ ਆਉਣਾ, ਪੰਗਾ ਪੈਣਾ
- ਮੜੂਕ ਦੇਣਾ, ਮੁਹਾ. ਮੁੜਾ ਦੇਣਾ, ਪੰਗਾ ਪਾਣਾ, ਤੰਗ ਕਰਨਾ
- ਮੜੂਕ ਲੈਣਾ, ਮੁਹਾ. ਪੰਗਾ ਲੇਣਾ, ਛੇੜਖਾਨੀ ਕਰਨਾ
ਮੜੇ, ਅਵ. ਅੜੀਏ
ਮਾਂ, ਇ. ਜਨਮ ਦੇਣ ਵਾਲੀ ਜਨਨੀ
- ਮਾਂ ਅਕੜੂੜੀ ਪਿਉ ਤਾਦਲਾ, ਪੁੱਤਰ ਕੇਸਰੇ ਦੀ ਜੜ੍ਹ, ਅਖੌ. ਜਦੋਂ ਕੋਈ ਫੋਕਾ ਵਿਖਾਵਾ ਕਰੇ ਤਾਂ ਕਹਿੰਦੇ ਹਨ
- ਮਾਂ ਕੁਚੱਜੀ ਪੁੱਤਰਾਂ ਕੱਜੀ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਪੁਤਰ ਦੇ ਜੰਮਣ ਨਾਲ ਕੁਚੱਜੀ ਇਸਤਰੀ ਦੀ ਵੀ ਕਦਰ ਪੈ ਜਾਂਦੀ ਹੈ ਤਾਂ ਕਹਿੰਦੇ ਹਨ
- ਮਾਂ ਘੁਮਾਈ ਨਿਤ ਛਮਾਈਂ ਧੀ ਘੁਮਾਈ ਕਦੇ ਕਦਾਈਂ, ਅਖੌ. ਜਦੋਂ ਕੋਈ ਗਰੀਬ ਆਦਮੀ ਅਮੀਰ ਨੂੰ ਸੁਗਾਤ ਦੇਵੇ ਤਾਂ ਕਹਿੰਦੇ ਹਨ
- ਮਾਂ ਜਹੀ ਮਾਸੀ, ਕੰਧ ਕੁਣੇ ਤੇ ਜਾਸੀ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਹਰ ਚੀਜ਼ ਆਪਣੀ ਨਸਲ ਦੇ ਮੁਤਾਬਕ ਹੁੰਦੀ ਹੈ ਤਾਂ ਕਹਿੰਦੇ ਹਨ
- ਮਾਂ ਜੰਮਹਿ ਨਾ ਪੁੱਤਰ ਛੱਤੈ ਨਾਲ ਪਲ ਮਹਿ, ਅਖੌ. ਜਦੋਂ ਕਿਸੇ ਦੀ ਢੀਠਤਾਈ ਜ਼ਾਹਰ ਕਰਨੀ ਹੋਵੇ ਤਾਂ ਕਹਿੰਦੇ ਹਨ
- ਮਾਂ ਨਾ ਪੇਟ ਘੁਭਾਰੇ ਨਾ ਆਵਾ, ਕੋਈ ਚਿੱਟਾ ਕੋਈ ਕਾਲਾ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਸਕੇ ਭਰਾਵਾਂ ਦਾ ਮੁਹਾਂਦਰਾ ਵੀ ਵੱਖ-ਵੱਖ ਹੁੰਦਾ ਹੈ ਤਾਂ ਕਹਿੰਦੇ ਹਨ
- ਮਾਂ ਪਿੰਨਹਿ, ਪੁੱਤਰ ਘੋੜੇ ਘਿੰਨਹਿ, ਅਖੌ. ਜਦੋਂ ਕੋਈ ਫੋਕਾ ਵਿਖਾਵਾ ਕਰੇ ਤਾਂ ਕਹਿੰਦੇ ਹਨ
- ਮਾਂ ਮਹਿੰਡੇ ਨਾਨਕੇ ਬਹੁੰ ਚੰਗੇ ਨੁ, ਧੀਏ ਪੇਕੇ ਮੈਂਡ ਹੀ ਨੁ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਵਾਹ ਪਏ ਤੋਂ ਹੀ ਕਿਸੇ ਨੂੰ ਜਾਣਿਆ ਜਾ ਸਕਦਾ ਹੈ
- ਮਾਂ ਮਣਸੈ ਧੀ ਖਾਵੇ, ਘਰੇ ਨੀ ਬਲਾ ਬਾਹਰ ਨਾ ਜਾਵੇ, ਅਖੌ. ਜਦੋਂ ਕੋਈ ਹਰੇਕ ਲਾਭ ਸਮੇਂ ਆਪਣਿਆਂ ਦਾ ਹੀ ਧਿਆਨ ਰੱਖੇ ਤਾਂ ਕਹਿੰਦੇ ਹਨ

| | |
|---|---|
| - ਮਾਂ ਮੋਈ ਰੰਨ ਸੁਈ, ਟੱਬਰ ਉਨੇ ਨਾ ਉਨਾ, | ਅਖੌ. ਜਦੋਂ ਕਿਸੇ ਗੱਲ ਨਾਲ ਸਥਿਤੀ ਵਿਚ ਕੋਈ ਫਰਕ ਨਾ ਪਏ ਤਾਂ ਕਹਿੰਦੇ ਹਨ |
| **ਮਾਊ,** | ਇ. ਮਾ, ਮਾਤਾ |
| - ਮਾਊ ਦੀ ਮਾਊ ਇਹ ਕਉਣ ਕਉਣ ਖਾਊ. | ਅਖੌ. ਜਦੋਂ ਕੋੜੀ ਚੀਜ਼ ਦੀ ਵੰਡ ਕਰਨੀ ਹੋਏ ਤਾਂ ਕਹਿੰਦੇ ਹਨ |
| - ਮਾਊ ਨੀਆਂ ਪੱਟੀਆਂ ਮਨਾਉਣਾ, | ਮੁਹਾ. ਐਸੀ ਦੀ ਤੈਸੀ ਕਰਾਉਣਾ |
| - ਮਾਊ ਨੀ ਸੌਕਣ ਧੀਊ ਨੀ ਸਹੇਲੀ (ਸੈਲ੍ਹੀ) | ਅਖੌ. ਜਦੋਂ ਕੋਈ ਆਪਣੇ ਨਜ਼ਦੀਕੀ ਦੇ ਦੁਸ਼ਮਣ ਨਾਲ ਮਿੱਤਰਤਾ ਗੰਢਣ ਦੀ ਕੋਸ਼ਿਸ਼ ਕਰੇ ਤਾਂ ਕਹਿੰਦੇ ਹਨ |
| - ਮਾਊ ਪਿਊ ਆਵਣਾ, ਭਰਾਊਂ ਨਾਲ ਧਾਵਣਾ ਭਤ੍ਰੀਆਂ ਦਾ ਵਾਗ ਆਇਆ, ਭੂਆ ਛਡ ਦਿਉ ਆਵਣਾ | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਧੀਆਂ ਦੀ ਕਦਰ ਮਾਪਿਆਂ ਨਾਲ ਹੀ ਹੁੰਦੀ ਹੈ ਤਾਂ ਕਹਿੰਦੇ ਹਨ |
| - ਮਾਊ ਪੀਊ ਨੀ ਕੇ ਲੱਗਾਂ, ਸੱਸ ਸਹੁਰੇ ਨੇ ਮੂੰਹ ਹੱਗਾਂ, | ਅਖੌ. ਜਦੋਂ ਨੂੰਹ ਦਾ ਭੈੜਾਪਣ ਦਰਸਾਉਣਾ ਹੋਵੇ ਤਾਂ ਕਹਿੰਦੇ ਹਨ |
| - ਮਾਊ ਪੁੱਤ ਜਣੇਂਦੀਏ ਕਰਮ ਨਾ ਦਿੰਦੀਏ ਵੰਡ, | ਅਖੌ. ਜਦੋਂ ਇਹ ਦੱਸਣਾ ਹੋਏ ਕਿ ਮਾਂ ਦਾ ਸਭ ਪੁੱਤਰਾਂ ਦੀ ਕਿਸਮਤ ਆਪੋ ਆਪਣੀ ਹੁੰਦੀ ਹੈ ਤਾਂ ਕਹਿੰਦੇ ਹਨ |
| **ਮਾਈ,** | ਇ. ਮਾਂ, ਮਾਤਾ |
| - ਮਾਈ ਭਲੀ ਕੇ ਖਾਈ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਸਾਰੇ ਸਾਕ ਖਾਣ ਪੀਣ ਦੇ ਹਨ ਤਾਂ ਕਹਿੰਦੇ ਹਨ |
| **ਮਾਇਆਂ, ਮਾਈਂ,** | ਇ. 1. ਮਾਇਅ, ਮਾਵਾ; 2. ਪਾਣੀ (ਬੱਚੇਆਂ ਦੀ ਬੋਲੀ ਵਿਚ) |
| **ਮਾਈਆਂ,** | ਇ. 1. ਵਿਆਹ ਤੋਂ ਪਹਿਲਾਂ ਮੁੰਡੇ ਤੇ ਕੁੜੀ ਨੂੰ ਵਟਣਾ ਮਲ ਕੇ ਨਵ੍ਹਾਉਣ ਦੀ ਇਕ ਰਸਮ; 2. ਮਾਈਆਂ ਪਏ ਮੁੰਡੇ ਜਾਂ ਕੁੜੀ ਨੂੰ ਖੁਆਈ ਜਾਣ ਵਾਲੀ ਪੰਜੀਰੀ |
| - ਮਾਈਆਂ ਪਾਣਾ, | ਮੁਹਾ. ਵਿਆਹ ਦੀ ਇਕ ਰਸਮ (ਕੁੜੀ ਮੁੰਡੇ ਨੂੰ ਵਿਆਹ ਤੋਂ ਪਹਿਲਾਂ ਕੁਝ ਦਿਨ ਮਾਈਏਂ ਪਾਇਆ ਜਾਂਦਾ ਹੈ) |
| **ਮਾਂਹ,** | ਅਵ. ਮੈਨੂੰ |
| **ਮਾਂਹਗਾ,** | ਪੁ. ਮਾਘਾ, ਇਕ ਨਾਚ |
| **ਮਾਹਿਆਂ,** | ਪੁ. ਨੱਥ ਤਵੀਤੜੀਆਂ ਆਦਿ ਦੀ ਵਾਲਾਂ ਵਿਚ ਅਟਕਾਉਣ ਵਾਲੀ ਘੁੰਡੀ |
| **ਮਾਘਾ, ਮਾਂਘਾ,** | ਪੁ. ਇਕ ਪ੍ਰਕਾਰ ਦਾ ਲੋਕ ਨਾਚ |
| - ਮਾਂਘਾ ਮਾਰਨਾ, | ਕ੍ਰਿ. ਸਕ. ਨਾਚ ਕਰਨਾ |

| | |
|---|---|
| ਮਾਂਜਾ, | ਪੁ. ਤੀਲਿਆਂ ਦੀ ਬਣੀ ਬਹੁਕਰ (ਸੁਹਣੀ) |
| - ਮਾਂਜਾ ਮਾਰਨਾ, ਮਾਂਜਾ ਫੇਰਨਾ, | ਮੁਹਾ. ਸਭ ਕੁਝ ਸਾਫ ਕਰ ਦੇਣਾ, ਬਰਬਾਦ ਕਰ ਦੇਣਾ |
| ਮਾਜੂ, | ਵਿ. 1. ਮਾਂਜਣ ਵਾਲਾ; 2. ਸਭ ਕੁਝ ਚਟਮ ਕਰ ਜਾਣ ਵਾਲਾ |
| ਮਾਂਜੂ, | ਪੁ. ਮਾਜੂ |
| ਮਾਝ, | ਇ. ਮਾਂਝ, ਮਾਝ ਰਾਗ, ਇਕ ਤਰ੍ਹਾਂ ਦਾ ਛੰਦ |
| ਮ੍ਹਾਣ, | ਪੁ. ਸ਼ਤੀਰੀਆਂ ਦਾ ਸਮੂਹ ਜੋ ਦਰਿਆ ਰਾਹੀਂ ਹੇਠ ਭੇਜਿਆ ਜਾਂਦਾ ਹੈ |
| ਮਾਣੀਆਂ, | ਇ. ਆਟੇ ਦਾ ਲੂਣ ਵਾਲਾ ਪਤਲਾ ਪੂੜਾ ਜੋ ਤੱਤੇ ਸ਼ਰਬਤ ਨਾਲ ਖਾਈਦਾ ਹੈ |
| ਮਾਤਾਂ, | ਇ. ਮਾਤਾ (ਚੇਚਕ) ਸੀਤਲਾ |
| ਮਾਂਦਗੀ, | ਇ. 1. ਬੀਮਾਰੀ, ਰੋਗ "ਬਾਹਰ ਬਰਾਨਾ ਮਾਂਦਰੀਆਂ ਦਾ, ਅੰਦਰ ਮਰਜ ਪਿਰਮ ਦੀ" (ਸੈਫੁਲ) (ਲਾ ਕ੍ਰਿ. ਕਟਣੀ, ਝਾਗਣੀ, ਦੇਖਣੀ); 2. ਬੀਮਾਰੀ ਦੀ ਕਮਜ਼ੋਰੀ |
| ਮਾਂਦਮੀ, | ਵਿ. ਕਮਜ਼ੋਰੀ |
| ਮਾਦਰਗਾਹ, ਮਾਦਰਗਾਹੀ, | ਇ. ਇਕ ਗਾਲ੍ਹ |
| ਮਾਂਦੜਾ, | ਵਿ. ਮਾਂਦਾ |
| ਮਾਂਦਾ, | ਵਿ. ਕਮਜ਼ੋਰ, ਮਾਂਦੜਾ, ਮਾੜਾ |
| ਮਾਨੀ, | ਇ. ਚੱਕੀ ਦੇ ਉਪਰਲੇ ਪੁੜ ਦੀ ਵਿਚਕਾਰਲੀ ਲੱਕੜ |
| ਮਾਨੀਆਂ, | ਪੁ. ਵੇਖੋ ਮਾਈਆਂ |
| ਮਾਨਣੀ, | ਇ. ਮਾਨੀ, ਮਾਨਮੀ, ਚੱਕੀ ਦੇ ਉਪਰਲੇ ਪੁੜ ਦੀ ਵਿਚਕਾਰਲੀ ਲੱਕੜੀ |
| ਮਾਂਬਲਾ, | ਪੁ. ਮਾਮਲਾ |
| ਮਾਮ ਕਾ, ਮਾਮਕੇ, | ਵਿ. ਮਾਮੇ ਦਾ ਪੁ. ਮਾਮੇ ਦਾ ਘਰ, ਮਾਮੇ ਦਾ ਪਿੰਡ |
| ਮਾਰਿਉਂ, ਮਾਰਿਆਂ, ਮਾਰੇਂ, | ਕ੍ਰਿ. ਵਿ. ਮਾਰੇ, ਕਰਕੇ, ਕਾਰਨ |
| ਮਾਰੀ ਨਾ, | ਕ੍ਰਿ. ਵਿ. ਮਾਰੀ ਦਾ, ਮਜਬੂਰਨ |
| ਮਾਰੂ ਵਤਾਊਂ, | ਪੁ. ਭੜਥੇ ਵਾਲਾ ਮੋਟਾ ਵੈਂਗਣ |
| ਮਾਲਾ ਨੇ ਮਣਕੇ ਹਾਰ ਸਿੰਬਰਨਾ, | ਮੁਹਾ. ਮਾਲਾ ਸਿਮਰਨਾ |
| ਮਾਵਾਂ, | ਪੁ. ਮਾਂ ਦਾ ਭਰਾ, ਮਾਮਾ |
| ਮਾਵੀਂ, | ਇ. ਮਾਮੇ ਦੀ ਪਤਨੀ, ਮਾਮੀ |
| ਮ੍ਹਾੜ-ਤੁਹਾੜ, ਮਾਹੜਾ ਤੁਹਾੜਾ, | ਇ. ਮੇਰ ਤੇਰ, ਮੇਰਾ ਤੇਰਾ, ਤੇਰ ਮੇਰ |

| | |
|---|---|
| **ਮਾੜਕਾ,** | ਵਿ. ਮਾੜਾ, ਕਮਜ਼ੋਰ, ਲਿੱਸਾ |
| **ਮ੍ਹਾੜਾ, ਮਹਾੜਾ,** | ਪੜ. ਮੇਰਾ, ਮੈਂਹਡਾ |
| **ਮਿਆਣਾ,** | ਪੁ. ਸੱਯਦ-ਸੱਯਦ ਜ਼ਾਦਾ |
| **ਮਿੱਸ,** | ਇ. ਮਿੱਸਾ ਆਟਾ |
| **ਮਿੱਸ ਭੋਹ, ਮਿੱਸਾ ਭੋਹ,** | ਪੁ. ਮੂੰਗੀ ਮੋਠ ਆਦਿ ਦੇ ਸੁੱਕੇ ਪੱਤੇ ਅਤੇ ਡੰਡੀਆਂ ਦਾ ਚਾਰਾ |
| **ਮਿਸਰ, ਮਿਸ਼ਰ,** | ਪੁ. ਬ੍ਰਾਹਮਣ |
| - ਮਿਸਰਾਂ ਨੇ ਘਰ, | ਪੁ. (ਬ.ਵ.) ਬ੍ਰਾਹਮਣਾਂ ਦੇ ਘਰ |
| **ਮਿਹਰਬਾਨਗੀ, ਮਿਹਰਵਾਨਗੀ,** | ਇ. ਮਿਹਰਬਾਨੀ |
| - ਮਿਹਰੀਂ ਅੱਛਣਾ, | ਮੁਹਾ. ਮਿਹਰਬਾਨ ਹੋਣਾ, |
| **ਮਿੱਕਣਾ,** | ਕ੍ਰਿ. ਸਕ. ਮਿੱਚਣਾ |
| **ਮਿਕੀ, ਮਿੱਘੀ, ਮਿੰਘੀ,** | ਪੜ. ਮੈਨੂੰ |
| **ਮਿੱਖ, ਮਿੰਝ,** | ਇ. ਮਿੰਝ, ਹੱਡੀਆਂ ਵਿਚਲਾ ਗੁੱਦਾ, |
| - ਮਿੱਖ ਕੱਢੀ ਛੋੜਨੀ, ਮਿੰਝ ਕੱਢੀ ਛੋੜਨੀ, | ਮੁਹਾ. ਬਹੁਤ ਕੰਮ ਕਰਵਾਉਣਾ, ਮਿੰਝ ਕੱਢ ਦੇਣੀ |
| **ਮਿਜਮਾਨ,** | ਪੁ. ਮਹਿਮਾਨੀ, ਪ੍ਰਹੁਣਾ |
| - ਮਿਜਮਾਨੀ, | ਇ. ਮਹਿਮਾਨੀ, ਪ੍ਰਹੁਣਚਾਰੀ |
| - ਮਿਜਮਾਨੀਆਂ ਖਾਣੀਆਂ, | ਮੁਹਾ. ਮਹਿਮਾਨੀਆਂ ਖਾਣਾ, ਮਹਿਮਾਨ ਬਣਨਾ |
| **ਮਿਟਣਾ, ਮਿਟਨਾ,** | ਕ੍ਰਿ. ਸਕ. ਸਿਮਟਣਾ, |
| - ਮਿਟਿਆ ਹੋਇਆ, | ਵਿ. ਧਨ ਹੁੰਦਿਆਂ ਹੋਇਆਂ ਵੀ ਹੈਂਕੜ ਨਾ ਕਰਨ ਵਾਲਾ |
| - ਮਿਟੀ ਕੇ ਖਾਣਾ, | ਮੁਹਾ. ਆਪਣੀ ਔਕਾਤ ਅਨੁਸਾਰ ਗੁਜ਼ਾਰਾ ਕਰਨਾ |
| - ਮਿਟੀ ਕੇ ਬਹਿਣਾ, | ਮੁਹਾ. ਨਿਚਲੇ ਹੋ ਕੇ ਬਹਿਣਾ |
| **ਮਿਠਲਾਸ** | ਇ. ਮਿਠਾਸ, ਮਿੱਠਾਪਣ |
| **ਮਿੱਠੀ,** | ਇ. ਚੁੰਮੀ |
| - ਮਿੱਠੀਆਂ ਲੈਣੀਆਂ, | ਕ੍ਰਿ. ਸਕ. ਚੁੰਮੀਆਂ ਲੈਣੀਆਂ |
| - ਮਿੱਠੀ ਚੋਣ, | ਇ. ਥੋੜ੍ਹੀ ਥੋੜ੍ਹੀ ਚੋਰੀ ਜਿਸ ਦਾ ਪਤਾ ਹੀ ਨਾ ਲੱਗੇ |
| - ਮਿੱਠੀ ਚੋਣੇ ਚੁਣਨਾ, | ਮੁਹਾ. ਕਿਸੇ ਨੂੰ ਹੌਲੀ ਹੌਲੀ ਇਸ ਤਰ੍ਹਾਂ ਲੁੱਟਣਾ ਕਿ ਪਤਾ ਹੀ ਨਾ ਲੱਗੇ |
| **ਮਿਣਕਣਾ,** | ਕ੍ਰਿ. ਸਕ. ਬੱਕਰੀ ਦਾ ਬੋਲਣਾ, ਮੈਂ ਮੈਂ ਕਰਨਾ |
| **ਮਿਣਕੀ,** | ਇ. ਬੱਕਰੀ ਦੇ ਬੋਲਣ ਦਾ ਭਾਵ |
| **ਮਿਣਤਰੀ,** | ਇ. ਮਿਣਤੀ |
| - ਮਿਣ ਪਕਾਏ, ਸਮਝ ਅਲਾਏ ਕਦੇ ਖਤਾ ਨਾ ਖਾਏ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਸੋਚ ਸਮਝ ਕੇ ਕੰਮ ਕਰਨਾ ਹੀ ਠੀਕ ਹੁੰਦਾ ਹੈ ਤਾਂ ਕਹਿੰਦੇ ਹਨ |
| **ਮਿੰਧਣਾ, ਮਿਧਣਾ,** | ਕ੍ਰਿ. ਸਕ. ਪੈਰਾ ਥੱਲੇ ਦਰੜਣਾ, ਮਿੱਧਣਾ |
| **ਮਿੰਨਤਵਾਰ,** | ਇ. ਲਾਚਾਰ, ਮਜ਼ਬੂਰ, ਮੁਥਾਜ |
| **ਮਿੰਨਾ,** | ਪੁ. ਕਾਕਾ, ਮੁੰਨਾ , ਛੋਟਾ ਲੜਕਾ |
| **ਮਿੰਨੀ,** | ਇ. ਮਿੰਨਤ, ਤਰਲਾ |
| - ਮਿੰਨੀਆਂ ਕਰਨੀਆਂ, | ਮੁਹਾ. ਮਿੰਨਤਾਂ ਕਰਨੀਆਂ, ਤਰਲੇ ਕੱਢਣੇ |
| **ਮਿਲਖ,** | ਇ. 1. ਦੇਸ਼, ਮੁਲਕ; 2. ਧਨ ਦੌਲਤ |
| - ਮਿਲਖ ਮੇਲੀ ਆਵਨਾ, | ਮੁਹਾ. ਬਹੁਤ ਮਾਲ ਇਕੱਠਾ ਕਰਨਾ, |
| **ਮਿਲਣਾ ਭਿਟਣਾ, ਮਿਲਨਾ ਭਿਟਨਾ,** | ਕ੍ਰਿ. ਅਕ. ਮਿਲਣਾ ਜੁਲਣਾ, ਮੇਲ ਜੋਲ ਕਰਨਾ |
| - ਮਿਲੀ ਭਿਟੀ ਕੇ ਵਰਤਨਾ, | ਮੁਹਾ. ਮਿਲ ਜੁਲ ਕੇ ਰਹਿਣਾ, ਮਿਲ ਕੇ ਕੰਮ ਕਰਨਾ |
| **ਮਿਲਤੀ,** | ਵਿ. ਮਿਲਾਪੜਾ ਪੁ. ਦੋਸਤ, ਸਾਥੀ, ਬੇਲੀ |
| **ਮਿੜੇ, ਮਿੜੈ,** | ਅਵ. ਅੜੀਏ, ਮੇਰੀਏ (ਸਹੇਲੀਏ), ਨੀ |
| **ਮੀਂਹ, ਮੀਹਕੀ,** | ਪੜ. ਮਿਘ੍ਹੀ, ਮੈਨੂੰ |
| **ਮੀਹਣਾ,** | ਪੁ. ਮਿਹਣਾ, ਤਾਅਨਾ, ਨਿਹੋਰਾ |
| - ਮੀਹਣਾ ਤਾਹਣਾ, | ਪੁ. ਤਾਅਨਾ-ਮੇਹਣਾ |
| **ਮੁਆਹ,** | ਇ. ਖੁਲ੍ਹ, ਆਜ਼ਾਦੀ |
| - ਖੁਲ੍ਹ ਮੁਆਹ, | ਇ. ਪੂਰੀ ਖੁਲ੍ਹ |
| **ਮੁਸ਼ਕਬਾਲਾ,** | ਇ. ਸੁਗੰਧੀ ਵਾਲੀ ਬੂਟੀ (ਔਰਤਾਂ ਪਰਛਾਵਾਂ ਕੱਢਣ ਲਈ ਵਰਤਦੀਆਂ ਹਨ) |
| **ਮੁਸ਼ਕਿਆਲਾ,** | ਵਿ. ਮੁਸ਼ਕ ਵਾਲਾ |
| **ਮੁਸਣਾ,** | ਕ੍ਰਿ. ਸਕ. ਮੋਹਣਾ, ਮੁਠਣਾ, |
| **ਮੁਸ਼ਣਾ, ਮੁਸ਼ੀ ਜਾਣਾ,** | ਕ੍ਰਿ. ਅਕ. ਬੁਸਣਾ, ਮੁਸ਼ਕ ਜਾਣਾ, ਤ੍ਰੁੱਕ ਜਾਣਾ |
| **ਮੁਸਲਮੱਕਾ, ਮੁਸੱਲਕਾ,** | ਵਿ. ਮੁਸਲਮਾਨੀ ਕੰਮ |
| **ਮੁਸਲਮਾਨੀਆਂ,** | ਇ. ਸੁਨਤਾਂ |
| - ਮੁਸਲਮਾਨੀਆਂ ਬਹਾਣਾ, | ਇ. ਸੁੰਨਤਾਂ ਕਰਨਾ |
| **ਮੁਹਰ,** | ਇ. ਪਹਿਲ |
| - ਮੁਹਰ ਮਾਰਨੀ, | ਮੁਹਾ. ਪਹਿਲ ਕਰਨੀ |
| **ਮੁਹਾਠ,** | ਇ. ਸਰਦਲ ਜਾਂ ਦਹਿਲੀਜ਼ |
| - ਮੁਹਾਠ ਪੋੜਨੀ, ਮੁਹਾਠ ਮੱਲਣੀ, | ਮੁਹਾ. ਮੁਹਾਠ ਮੱਲਣੀ, ਸਰਦਲ ਤੇ ਬੈਠ ਜਾਣਾ, ਦਰਵਾਜ਼ਾ ਨਾ ਛੱਡਣਾ |
| **ਮੁਹਾਂਡਾ,** | ਪੁ. ਐਣਾ |
| **ਮੁਹਾਣਾ,** | ਕ੍ਰਿ. ਸਕ. ਮੁਹਾਉਣਾ, ਲੁਟਾਉਣਾ |

| | |
|---|---|
| ਮੁਹਾਰ, | ਇ. ਕਿਰਾਇਆ, ਭਾੜਾ |
| ਮੁਹਾਰਾ, | ਪੁ. ਡੰਗਰਾਂ ਦੇ ਮੂੰਹ ਤੇ ਚਾੜ੍ਹਨ ਵਾਲਾ ਲਗਾਮ; 2. ਮੱਕੀ ਜਾਂ ਚਰੀ ਦੇ ਟਾਂਡਿਆਂ ਦਾ ਗੱਗਾ ਵਿ. ਆਵਾਰਾਗਰਦ |
| ਮੁਹਾੜ, | ਪੁ. ਪਵੰਦ , ਸਬੰਧ , ਤੁਅਲਕ, ਵਾਸਤਾ, 2. ਪਾਸਾ , ਰੁਖ ਝੁਕਾਅ |
| - ਮੁਹਾੜ ਪੈਣਾ, | ਮੁਹਾ. ਲੋਕਾਂ ਦੀ ਆਵਾਜਾਈ ਹੋਣੀ |
| ਮੁੱਕਣਾ, | ਇ. ਖ਼ਤਮ ਹੋਣਾ, ਸਮਾਪਤ ਹੋਣਾ |
| - ਮੁੱਕ ਆਵਣਾ, | ਮੁਹਾ. ਮੁੱਕਣ ਤੇ ਆਉਣਾ |
| - ਮੁੱਕ ਚੁੱਕ, | ਵਿ. ਸਮਾਪਤੀ , ਖ਼ਾਤਮਾ |
| - ਮੁਕਣੀ ਗੱਲ, ਮੁਕਨੀ ਗੱਲ, | ਕ੍ਰਿ. ਵਿ. ਮੁਕਦੀ ਗੱਲ |
| ਮੁਕਰ, | ਵਿ. ਮੁਨਕਰ, ਇਨਕਾਰੀ |
| ਮੁਕਲੇਰਾ, | ਵਿ. 1. ਮੋਕਲਾ, ਖੁਲ੍ਹਾ; 2.ਦੂਰ, ਪਰ੍ਹਾਂ |
| ਮੁਕਾਲੀ, | ਇ. ਨਿਰਲੱਜ ਤੇ ਭੈੜੀ ਇਸਤਰੀ, ਚੰਦਰੀ ਰੰਨ |
| - ਕਾਲ ਮੁਕਾਲੀ, | ਵਿ. ਇ. ਬਹੁਤ ਕਾਲੀ ਭੈੜੀ ਇਸਤਰੀ |
| ਮੁਖੱਡ, | ਪੁ. ਪਹਾੜੀ ਜ਼ਮੀਨ ਦਾ ਖੱਡਾ |
| ਮੁਖਤਾ, | ਵਿ. 1. ਮੋਕਲਾ; 2. ਮੁਫਤਖ਼ੋਰਾ |
| - ਮੁਖਤੇ ਨਾ ਮਾਲ, ਮੁਖਤੈ ਨਾ ਮਾਲ, | ਪੁ. ਮੁਫਤ ਦਾ ਧਨ ਜਾਂ ਮਾਲ |
| - ਮੁਖਤੈ ਨੀ ਸ਼ਰਾਬ, ਕਾਜੀਆਂ ਹਲਾਲ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਮੁਫਤ ਮਿਲੀ ਭੈੜੀ ਚੀਜ਼ ਵੀ ਚੰਗੀ ਲਗਦੀ ਹੈ ਤਾਂ ਕਹਿੰਦੇ ਹਨ |
| ਮੁਖਤੇਰਾ, | ਵਿ. ਮੁਕਲੇਰਾ |
| ਮੁੰਗ, | ਇ. ਮੂੰਗੀ, ਮੂੰਗੀ |
| - ਮੁੰਗਾਂ ਨੀ ਦਾਲ, ਮੁੰਗੀ ਨੀ ਦਾਲ, | ਇ. ਮੂੰਗੀ , ਮੂੰਗੀ |
| ਮੁੱਚ, | ਵਿ. 1. ਬਹੁਤ, ਜ਼ਿਆਦਾ; 2. ਮੋਟਾ |
| ਮੁਛਲ ਖ਼ਾਸਾ, | ਪੁ. ਬਹੁਤ ਹੀ ਪਤਲਾ ਖ਼ਾਸ਼ਾ |
| ਮੁੰਜਣਾ, | ਕ੍ਰਿ. ਸਕ. ਭੇਜਣਾ |
| ਮੁਜਰ, | ਵਿ. ਮੂਰਖ, ਬੇਵਕੂਫ |
| - ਮੁਜਰ ਨਾ ਮੁਜਰ, | ਵਿ. ਬਹੁਤ ਹੀ ਮੂਰਖ |
| ਮੁਝਾਖਰਾ, ਮੁਝਾਖਰੇ, | ਪੁ. ਸਾਝਰਾ, ਸਵੇਰਾ ਕ੍ਰਿ. ਵਿ. |
| ਮੁਝਾਖੜੇ, | ਸਾਹਝਰੇ, ਸਵੇਰ ਵੇਲੇ |
| ਮੁੱਟ ਮਰਦ, | ਵਿ. ਆਪੇ ਬਣਿਆਂ ਚੌਧਰੀ |
| - ਮੁੱਟ ਮਰਦ ਬਣਨਾ, | ਮੁਹਾ. ਆਪਣੇ ਆਪ ਚੌਧਰੀ ਬਣ ਕੇ ਬੈਠਣਾ |
| ਮੁੱਠ, ਮੁੱਠੀ, | ਇ. ਚਾਰਾ, ਪੱਠੇ |
| - ਮੁੱਠੀ ਨਾ ਮਾਲ, | ਪੁ. ਮੁੱਠ ਦਾ ਮਾਲ |
| - ਮੁੱਠੀ ਪਾਉਣਾ, | ਕ੍ਰਿ. ਸਕ. ਡੰਗਰ ਨੂੰ ਖ਼ੁਰਾਕ ਅਦਿ ਦੇਣਾ |
| ਮੁੰਡ, ਮੁੰਡਾ, | ਪੁ. ਲੰਙ ਵਿ. ਲੰਗੜਾ, ਲੰਙਾ |
| ਮੁੰਡੀ, | ਇ. ਧੌਣ , ਗਰਦਨ |
| ਮੁੱਢ, | ਕ੍ਰਿ. ਵਿ. ਨੇੜੇ , ਕੋਲ |
| ਮੁੰਢ, | ਪੁ. ਮੁੱਢ |
| - ਮੁੰਢੋਂ ਸੁੰਢੋਂ, | ਕ੍ਰਿ. ਵਿ. ਫੇਰ ਨਵਿਉਂ ਸਿਰਿਉਂ |
| - ਮੁੰਢ ਕਦੀਮ, ਮੁੰਢ ਕਦੀਂ, | ਪੁ. ਮੁਢ ਕਦੀਮ, ਬਹੁਤ ਪੁਰਾਣਾ |
| ਮੁੰਢਲਾ | ਵਿ. ਮੁੱਢਲਾ,ਅਰੰਭ ਦਾ |
| ਮੁੰਢਾ, | ਵਿ. ਲੰਙਾ, ਲੰਗੜਾ |
| ਮੁੰਢੇਰਾ, | ਪੁ. ਮੱਢਾ |
| ਮੁਣਸ, | ਪੁ. ਖ਼ਾਵੰਦ , ਪਤੀ, ਖ਼ਸਮ |
| - ਮੁਣਸ ਕਰਹਿ ਨਾਨੀ ਚੱਟੀ ਦੋਹਤਰਾ ਭਰਹਿ, | ਅਖੌ. ਜਦੋਂ ਕਸੂਰ ਕੋਈ ਕਰੇ ਅਤੇ ਸਜ਼ਾ ਕੋਈ ਭੁਗਤੇ ਤਾਂ ਕਹਿੰਦੇ ਹਨ |
| - ਮੁਣਸ ਕਰ ਵੰਝਣਾ, (ਘਿਨਣਾ) | ਮੁਹਾ. ਖ਼ਸਮ ਕਰ ਲੈਣਾ |
| - ਮੁਣਸ ਖਾਈ, ਮੁਣਸ ਖਾਣੀ, | ਵਿ. ਖ਼ਸਮ ਖਾਣੀ (ਗਾਲ੍ਹ) |
| - ਮੁਣਸ ਪਿੱਟੀ, | ਵਿ. ਖ਼ਸਮ ਪਿੱਟੀ (ਇਕ ਗਾਲ੍ਹ) |
| - ਮੁਣਸੇ ਜੀਨਿਆਂ ਨ ਲਭੇ ਢੋਈ, ਮੁਣਸੇ ਮੋਇਆਂ ਸੁਹਾਗਣ ਹੋਈ, | ਅਖੌ. ਜਦੋਂ ਕਿਸੇ ਇਸਤਰੀ ਦੀ ਉਸ ਦੇ ਪਤੀ ਦੇ ਜਿਉਂਦੇ ਤਾਂ ਕਦਰ ਨਾ ਹੋਵੇ ਪਰ ਪਿੱਛੋਂ ਉਸ ਦੀ ਪੁੱਛ ਪ੍ਰਤੀਤ ਹੋਣ ਲੱਗ ਪਵੇ ਤਾਂ ਕਹਿੰਦੇ ਹਨ |
| ਮੁਣਸਬੀ, | ਇ. ਇਨਸਾਫ, ਨਿਆਂ |
| - ਮੁਣਸਬੀ ਬਾਹਣੀ, | ਮੁਹਾ. ਮੁਨਸਫੀ ਕਰਨੀ |
| ਮੁਤਰੱਕ, | ਪੁ. ਨੁਤਫਾ, ਵੀਰਜ |
| ਮੁਤਰੱਕਾ, | ਵਿ. ਬੇਢੱਬਾ |
| ਮੁੱਥਰ, | ਪੁ. ਘਾਹ ਦੀ ਇਕ ਕਿਸਮ (ਮੱਕੀ ਦੇ ਮੌਸਮ ਵੇਲੇ ਖੇਤੀ ਵਿਚ ਹੁੰਦੀ ਹੈ) |
| - ਮੁੱਥਰ ਲੱਗਣਾ, ਮੁੱਥਰ ਲੱਗੀ ਜਾਣਾ | ਮੁਹਾ. ਥੁੱਕ ਲੱਗਣਾ ਲੇਪੀ ਲਗਣਾ |
| - ਮੁੱਥਰ ਲਾਣਾ, ਮੁੱਥਰਾ ਲਾਈ ਜਾਣਾ, | ਮੁਹਾ. ਥੁੱਕ ਲਾਉਣਾ, ਲੇਪੀ ਲਾਉਣਾ |
| ਮੁਥਾਜਗੀ, | ਇ. ਮੁਥਾਜੀ, ਲਾਚਾਰੀ (ਲਾ. ਕ੍ਰਿ. ਦੱਸਣੀ, ਦੇਖਣੀ) |
| ਮੁੱਧਣਾ, | ਕ੍ਰਿ. ਅਕ. ਮੂਧਾ ਹੋ ਜਾਣਾ |

| | |
|---|---|
| ਮੁੰਧਾਣਾ, | ਕ੍ਰਿ. ਸਕ ਮੂਧਾ ਕਰਨਾ |
| ਮੁਨਾਵਣ, | ਵਿ. ਸਿਰ ਮੁੰਨੀ |
| - ਮੁਨਾਵਣੀ ਨਾ, | ਵਿ. ਸਿਰ ਮੁੰਨੀ ਦਾ (ਇਕ ਗਾਲ੍ਹ) |
| ਮੁਨਿਆਦ, | ਇ. ਬੁਨਿਆਦ ਨੀਂਹ |
| ਮੁਮਟੀ, | ਇ. ਮਮਟੀ, ਉਚੀ ਥਾਂ |
| ਮੁਮਾਰਖ, | ਇ. ਮੁਬਾਰਕ |
| ਮੁਰਗਾਈ, | ਇ. ਪਾਣੀ ਦੀ ਕੁੱਕੜੀ (ਜੋ ਦਰਿਆਵਾਂ ਵਿਚ ਤਰਦੀ ਰਹਿੰਦੀ ਹੈ) |
| ਮੁਰਦੇਵੰਨੀ | ਇ. ਮੁਰਦਨੀ, ਉਦਾਸੀ, ਬੇਰੌਣਕੀ |
| ਮੁੱਲ, | ਪੁ. ਕੀਮਤ |
| - ਮੁਲ ਟੁਕੀ ਛੋਡਣਾ, | ਮੁਹਾ. ਮੁੱਲ ਦਾ ਫੈਸਲਾ ਕਰਨਾ, ਪੂਰਾ ਸ਼ੂਰਾ ਮੁੱਲ ਕਰਨਾ |
| - ਮੁੱਲੇਂ, | ਕ੍ਰਿ. ਵਿ. ਮੁਲੀਂ |
| ਮੁਲਖ, | ਪੁ. ਦੇਸ਼, ਮੁਲਕ |
| - ਮੁੱਲਖਈਆ | ਪੁ. ਪਰਜਾ, ਖਲਕਤ |
| ਮੁਲੱਟਾ, | ਪੁ. ਮੁੱਲਾਣਾ (ਘਿਰਨਾ ਨਾਲ) |
| ਮੁਲੋਂ, | ਕ੍ਰਿ. ਵਿ. ਮੁਲੋਂ, ਜੜੋਂ |
| ਮੁੜਕਣਾ, | ਕ੍ਰਿ. ਅਕ. ਮੁਰਕਣਾ, ਟੁੱਟਣਾ |
| ਮੁੜਦਾ, | ਕ੍ਰਿ. ਵੀ. ਮੁਕਦਾ |
| ਮੁੜਨਾ, | ਕ੍ਰਿ. ਅਕ. ਵਾਪਸ ਆਉਣਾ |
| - ਮੁੜਨੀ ਨਾ ਮੋੜ ਹੋਣਾ, | ਮੁਹਾ. ਮਰ ਕੇ ਬਚਣਾ |
| - ਮੁੜੀ ਕੇ ਵੱਟੀ ਨਾ ਬਾਹਣੀ, | ਮੁਹਾ. ਮੁੜ ਕੇ ਬਾਤ ਨਾ ਪੁੱਛਣਾ |
| - ਮੁੜੀ ਘਿੜੀ ਕੈ, | ਕ੍ਰਿ. ਵਿ. ਮੁੜ ਘਿੜ ਕੇ, ਵਾਰ-ਵਾਰ |
| ਮੁੜਾ, | ਪੁ. ਮੁੰਡਾ, ਲੜਕਾ |
| - ਮੁੜਾ ਖੁੜਾ, | ਪੁ. ਮੁੰਡਾ ਖੁੰਡਾ |
| ਮੂੰਹ, | ਪੁ. ਸਰੀਰ ਦਾ ਉਹ ਅੰਗ ਜਿਸ ਨਾਲ ਪ੍ਰਾਣੀ ਬੋਲਦੇ ਅਤੇ ਭੋਜਨ ਕਰਦੇ ਹਨ, ਮੁੱਖ |
| - ਮੂੰਹ ਸੁਜਾਈ ਘਿਨਣਾ | ਮੁਹਾ. ਮੂੰਹ ਸੁਜਾ ਲੈਣਾ, ਗੁੱਸਾ ਕਰ ਲੈਣਾ |
| - ਮੂੰਹ ਸੁੱਜੀ ਗੱਛਣਾ, | ਮੁਹਾ. ਮੂੰਹ ਸੁੱਜ ਜਾਣਾ, ਰੁੱਸ ਜਾਣਾ |
| - ਮੂੰਹ ਚਿਤ ਲਗਨਾ, | ਵਿ. ਚੰਗੇ ਨਕਸ਼ਾਂ ਵਾਲਾ ਮੁਹਾ. ਸੁਹਣਾ ਹੋਣਾ, ਸਜਦਾ ਹੋਣਾ |
| - ਮੂੰਹ ਜੁਠਿਆਰਨਾ, | ਮੁਹਾ. ਮੂੰਹ ਜੁਠਾ ਕਰਨਾ |
| - ਮੂੰਹ ਡਿਠਾ ਈ ਕੰਡ ਵਿਖਾ, | ਅਖੌ. ਜਦੋਂ ਕਿਸੇ ਚੀਜ਼ ਨੂੰ ਹਰ ਪਾਸਿਓਂ ਪਰਖਣਾ ਹੋਵੇ ਤਾਂ ਕਹਿੰਦੇ ਹਨ |
| - ਮੂੰਹ ਦਰੂਹੀ, ਮੂੰਹ ਦਾ ਮੂੰਹੀ, | ਕ੍ਰਿ. ਵਿ. ਮੂੰਹ ਦਰ ਮੂਹੀ, ਆਹਮੋ ਸਾਹਮਣੇ |
| - ਮੂੰਹ ਮਲੱਛ, | ਪੁ. ਮੂੰਹ ਮੁਲਾਣਾ |
| - ਮੂੰਹ ਮੂੰਹ, ਕੰਡ ਕੰਡ | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਬੰਦੇ ਦਾ ਲਿਹਾਜ਼ ਮੂੰਹ ਤੇ ਹੀ ਹੁੰਦਾ ਹੈ ਤਾਂ ਕਹਿੰਦੇ ਹਨ |
| - ਮੂੰਹੇ ਤੋਂ ਲੱਥੀ ਲੋਈ ਕੀ ਕਰੇਸੀ ਕੋਈ, | ਅਖੌ. ਜਦੋਂ ਕੋਈ ਬਿਲਕੁਲ ਹੀ ਬੇਸ਼ਰਮ ਹੋ ਜਾਵੇ ਤਾਂ ਕਹਿੰਦੇ ਹਨ |
| ਮੂੰਗਾਰ, | ਪੁ. ਪਾੜ |
| - ਮੂੰਗਾਰ ਪੈਣਾ, | ਮੁਹਾ. ਬੰਨੇ ਵਿਚ ਪਾਣੀ ਆਉਣ ਨਾਲ ਪਾੜ ਪੈ ਜਾਣਾ |
| ਮੁਜਬ, | ਕ੍ਰਿ. ਵਿ. ਪ੍ਰਕਾਰ, ਤਰ੍ਹਾਂ |
| ਮੁਜੀ, | ਵਿ. ਢਿੱਲੜ, ਡਰਪੋਕ |
| - ਮੁਜੀ ਮਾਰਿਆ ਰੜੇ ਮੈਦਾਨ, | ਅਖੌ. ਜਦੋਂ ਕੋਈ ਹਾਰ ਮੰਨ ਲਵੇ ਤਾਂ ਕਹਿੰਦੇ ਹਨ |
| ਮੁਟਾ, | ਪੁ. ਮੁਆਤਾ, ਚੁਆਤੀ |
| - ਮੁਟਾ ਲਾਣਾ, | ਮੁਹਾ. ਮੁਆਤਾ ਲਾਉਣਾ, ਚੁਆਤੀ ਲਾਉਣਾ |
| ਮੁਣ, ਮੋਣ, | ਪੁ. ਘਿਉ ਦੀ ਤਰਾਵੱਟ |
| - ਮੁਣੀ ਰੋਟੀ, | ਇ. ਘਿਉ ਵਾਲੀ ਰੋਟੀ |
| ਮੁਤਰਨਾ, | ਕ੍ਰਿ. ਸਕ. ਪਿਸ਼ਾਬ ਕਰਨਾ |
| - ਟੁਕੀ ਅੰਗਲੀ ਤੇ ਨਾ ਮੁਤਰਨਾ, | ਮੁਹਾ. ਕਿਸੇ ਕੰਮ ਨਾ ਆਉਣਾ |
| ਮੁੰਦਰ, | ਪੁ. ਅਟਕਾਅ, ਠੱਲ, ਰੋਕ |
| ਮੁੜ, | ਪੁ. ਮੁੜਾ |
| - ਮੁੜ ਦੇਣਾ, | ਮੁਹਾ. ਮੁੜਾ ਦੇਣਾ |
| ਮੁੜੀ, | ਇ. ਮੂਲ, ਰਾਸ, ਪੂੰਜੀ |
| ਮੇਸਾ, | ਵਿ. ਪੁ. ਮੀਸਣਾ |
| - ਮੇਸਾ ਮਾਰੇ ਤੇਸਾ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਮੀਸਣਾ ਆਦਮੀ ਖ਼ਤਰਨਾਕ ਹੁੰਦਾ ਹੈ ਤਾਂ ਕਹਿੰਦੇ ਹਨ |
| ਮੇਝਰ, | ਪੁ. ਘੜਮੱਸ (ਲਾ. ਕ੍ਰਿ. ਪਾਉਣਾ, ਪੈਣਾ) |
| ਮੇਂਟ ਪਵਾਣਾ, ਮੇਟ ਮੇਟਾਅ ਕਰਨਾ, | ਮੁਹਾ. ਮਿੱਟ ਮਿਟਾ ਕਰਾਉਣਾ, ਸਮਝੌਤਾ ਕਰਾਉਣਾ |
| ਮੇਢਾ, ਮੇਢੀ, | ਪੁ. ਇ. ਦੁੰਬਾ, ਦੁੰਬੀ |
| ਮੇਣ, ਮੇਣਤਰੀ, | ਇ. ਮਿਣਤੀ |
| ਮੇਣਵਾਂ, | ਵਿ. ਮਿਣਵਾਂ |
| ਮੇਲਣਾ, | ਕ੍ਰਿ. ਸਕ. ਲਾਉਣਾ |
| ਮੈਂਢਾ, | ਪੜ. ਮੇਰਾ |
| - ਮੈਂਢੇ ਗਲ ਤੈਢੇ ਹੱਥ, | ਜਦੋਂ ਕੋਈ ਆਪਣੇ ਆਪ ਨੂੰ ਪੂਰੀ ਤਰ੍ਹਾਂ ਕਿਸੇ ਦੇ ਹਵਾਲੇ ਕਰ ਲਵੇ ਤਾਂ ਕਹਿੰਦੇ ਹਨ |

- ਮੈਂ ਤਹਿੰਡੀਆਂ ਨਮਾਜ਼ਾ ਪੜ੍ਹਾਂ, ਤੂੰ ਮੈਂਢੇ (ਮਹਿੰਡੇ) ਕੂਜੇ ਭੰਨੇ, ਅਖੌ. ਜਦੋਂ ਕੋਈ ਕਿਸੇ ਦਾ ਭਲਾ ਕਰੇ ਪਰ ਉਹ ਉਸੇ ਦਾ ਹੀ ਨੁਕਸਾਨ ਕਰੇ ਤਾਂ ਕਹਿੰਦੇ ਹਨ
- ਮੈਂ ਤੇ ਮੈਂਢਾ ਬੰਨਾ ਤ੍ਰੀਆ ਆਵਹਿ ਤਾਂ ਮੱਥਾ ਭੰਨਾ ਅਖੌ. ਜਦੋਂ ਪਰਸਪਰ ਵਿਰੋਧੀ ਆਪਸ ਵਿਚ ਮਿਲ ਬੈਠਣ ਤਾ ਦੁਨੇੜ ਪਾਉਣ ਵਾਲੇ ਲਈ ਵਰਤਦੇ ਹਨ

ਮੈਦੀ. ਇ. ਮਹਿੰਦੀ

ਮੈਲਟਾ, ਵਿ. ਘਸਮੈਲਾ

ਮੈਲਾ ਖਲੱਟ, ਮੈਲਾ ਮਲੂਟਾ, ਮੈਲਾ ਖਲੌਟਾ, ਵਿ. ਮੈਲਾ ਖੱਲੜ, ਬਹੁਤ ਮੈਲਾ, ਖੱਲ ਵਰਗਾ ਮੈਲਾ

ਮੈੜਾ, ਪੁ. ਸੁਹਾਗਾ

ਮੋਇਆਂ ਤੇ ਹਲ ਵਗਣੇ ਆਏ ਨੁ, ਅਖੌ. ਜਦੋਂ ਗਰੀਬੀ ਦੀ ਹਾਲਤ ਵਿਚ ਪੁੱਜੇ ਕਿਸੇ ਅਮੀਰ ਦੀ ਨਿਰਾਦਰੀ ਕਰਨੀ ਹੋਵੇ ਤਾਂ ਕਹਿੰਦੇ ਹਨ

ਮੋਸ, ਇ. ਮੋਚ

- ਮੋਸਿਆ ਜਾਣਾ, ਕ੍ਰਿ. ਅਕ. ਮੋਚ ਆ ਜਾਣਾ

ਮੋਹਕੜੀ, ਮੋਕੇੜ, ਮੋਕੜੀ, ਇ. ਇਕ ਜੰਗਲੀ ਬੂਟੀ ਜਿਸ ਦਾ ਫਲ ਕੌੜਾ ਹੁੰਦਾ ਹੈ ਅਤੇ ਵਾਈ ਦੇ ਦਰਦ ਲਈ ਵਰਤਦੇ ਹਨ (ਛਣਕ ਮਮੋਲੀ)

ਮੋਹਛਾ, ਪੁ. ਮੋਛਾ, ਲੱਕੜ ਦਾ ਟੁਕੜਾ, ਡੱਖੁਲਾ

ਮੋਹਟਾ, ਮਹੋਟਾ, ਪੁ. ਮੁਆਤਾ

- ਮੋਹਟਾ ਵਿਖਾਉਣਾ, ਮੁਹਾ. ਡਰਾਉਣਾ ਲਈ ਅੱਗ ਦਾ ਮੁਆਤਾ ਦਸਣਾ

ਮੋਹਰ, ਇ. ਮੂਹਰ

ਮੋਹਰਕਾ, ਪੁ. 1. ਖੱਬੀ,ਛਿਕਲੀ(ਜਿਸ ਨੂੰ ਬਲਦਾਂ ਦੇ ਮੂੰਹ ਉਤੇ ਬੰਨਿਆ ਜਾਂਦਾ ਹੈ); 2. ਤਾਪ ਦੀ ਇਕ ਕਿਸਮ

- ਮੋਹਰਕਾ ਬੁਖ਼ਾਰ ਪੁ. ਮੋਹਰਕਾ ਤਾਪ

ਮੋਹਰਲਾ, ਵਿ. ਮੂਹਰਲਾ, ਪਹਿਲਾ

ਮੋਹਲਾ, ਪੁ. ਇਕ ਪ੍ਰਕਾਰ ਦੀ ਫੁਲਕਾਰੀ, ਜਿਸ ਦੀ ਜ਼ਮੀਨ ਚਿੱਟੀ ਹੁੰਦੀ ਹੈ

ਮੋਹੜਾ, ਪੁ. ਛੋਟਾ ਜਿਹਾ ਪਿੰਡ

ਮੋਖਣਾ, ਕ੍ਰਿ. ਸਕ. ਆਟੇ ਜਾਂ ਮਿੱਟੀ ਨਾਲ ਦੇਗਚੇ ਆਦਿ ਦਾ ਮੂੰਹ ਬੰਦ ਕਰ ਦੇਣਾ, ਖਾਮਣਾ

ਮੋਂਗਫਲੀ, ਇ. ਮੂੰਗਫਲੀ

ਮੋਂਗਰਾ, ਪੁ. ਮੂੰਗਰਾ

- ਮੋਂਗਰਾ ਨਿਕਲਣਾ, ਪੁ. ਕਾਂਚ ਨਿਕਲਣਾ

ਮੋਟ-ਬੁੱਧਾ, ਵਿ. ਮੋਟੀ ਬੁੱਧੀ ਵਾਲਾ

ਮੋਮ ਨਾ ਨੱਕ, ਮੋਮੇ ਨਾ ਨੱਕ, ਪੁ. ਮੋਮ ਦਾ ਨੱਕ

ਮੋਕੜ, ਮੋਕੜੀ, ਪੁ. ਛਣਕ ਮਮੋਲੀ ਇ. ਕੰਡਿਆ ਵਾਲੀ ਇਕ ਵੇਲ, ਕੰਡਿਆਰੀ

ਮੌਤੜੀ, ਮੌਤੀ ਇ. ਮੌਤ

- ਮੌਤੀ ਕੀ ਆਲੇ ਮਾਰਨਾ, ਮੁਹਾ. ਮੌਤ ਨੂੰ ਵਾਜਾਂ ਮਾਰਨੀਆਂ,
- ਮੌਤੜੀ ਜੋਗਾ, ਮੌਤੜੀ ਮਾਰਿਆ ਵਿ. ਮਰਨ ਜੋਗਾ, ਲਾਡ ਵਿਚ ਕੱਢੀ ਗਾਲ੍ਹ
- ਮੌਤੀ ਨੇ ਦਿਨ ਪੂਰੇ ਕਰਨਾ, ਮੁਹਾ. ਮੌਤ ਦੇ ਦਿਨ ਗਿਣਨੇ

ਮੌਰ,. ਵਿ. ਦੂਰ ਫਿੱਟੇ ਮੂੰਹ, ਇਕ ਗਾਲ੍ਹ

ਮੌਰ, ਕ੍ਰਿ. ਵਿ. ਮਗਰ, ਪਿੱਛੇ

- ਮੌਰ ਮੌਰ, ਕ੍ਰਿ. ਵਿ. ਮਗਰ ਮਗਰ, ਪਿੱਛੇ ਪਿੱਛੇ

ਮੌਰਲਾ, ਵਿ. ਮਗਰਲਾ, ਪਿਛਲਾ

ਮੌਲ ਆਵਣਾ (ਬੱਝਣਾ), ਮੁਹਾ. ਅੰਗੂਰ ਆਉਣਾ

## ਯ

ਯਉਂ ਯਉਂ ਕਰਨਾ, ਮੁਹਾ. ਮਿੰਨਤਾ ਕਰਨੀਆਂ, ਹਾੜੇ ਕੱਢਣਾ

ਯਹਾਤੀ, ਇ. ਹਯਾਤੀ, ਉਮਰ, ਜ਼ਿੰਦਗੀ

ਯਹੀ ਮਾਰਨਾ, ਮੁਹਾ. ਯਹਿ ਮਾਰਨਾ ਕ੍ਰਿ. ਸਕ. ਤੰਗ ਕਰ ਦੇਣਾ, ਅਕਾ ਦੇਣਾ

ਯੱਕ, ਵਿ. ਮੂਰਖ (ਗਾਲ)

ਯੱਕ, ਵਿ. ਇਕ ਦੀ ਗਿਣਤੀ

- ਯਕ ਮੁਸ਼ਤ, ਯੱਕ ਮੁਖ਼ਤ, ਕ੍ਰਿ. ਵਿ. ਇਕੋ ਵਾਰੀ
- ਯੱਕ ਰੰਗ ਹੋ ਜਾਹ ਛੋਡ ਦੇ ਬੰਦਰੰਗੀ, ਅਖੌ. ਜਦੋਂ ਇਹ ਦਸਣਾ ਹੋਵੇ ਕਿ ਇਕ ਪਾਸੇ ਰਹਿਣਾ ਹੀ ਠੀਕ ਹੁੰਦਾ ਹੈ ਤਾਂ ਕਹਿੰਦੇ ਹਨ
- ਯਕਾ ਯੱਕ, ਕ੍ਰਿ. ਵਿ. ਅਚਾਨਕ, ਚਾਣਚੱਕ

**ਯੱਕੜ**, ਪੁ. ਗੱਪ ਗਪੌੜ ਵਿ. 1. ਮੂਰਖ; 2. ਢਿੱਲਾ, ਸੁਸਤ

- ਯੱਕੜ ਫੱਕੜ, ਪੁ. (ਬ.ਵ.) ਵਾਧੂ ਗੱਲਾਂ, ਗੱਪਾਂ
- ਯੱਕੜ ਯੱਕੜ ਕਰਨਾ, ਮੁਹਾ. ਬੇ-ਮਤਲਬ ਗੱਲਾਂ ਕਰਨੀਆਂ, ਗੱਪਾਂ ਮਾਰਨੀਆਂ

**ਯੱਖ**, ਵਿ. 1. ਠੰਢਾ, ਸ਼ੀਤ; 2. ਮੂਰਖ

- ਯੱਖ ਦਾ ਯੱਖ ਵਿ. ਨਿਰਾ ਮੂਰਖ, ਮੂੜ੍ਹ

**ਯੱਦ**, ਇ. ਸੰਭੋਗ

- **ਯੱਦਣਾ**, ਕ੍ਰਿ. ਸਕ. ਸੰਭੋਗ ਕਰਨਾ

**ਯਦੜੀ**, ਇ. ਵਿ. ਮੂਰਖ ਜ਼ਨਾਨੀ

- ਯਦੜੀ ਨਾ ਪੁੱਤਰ, ਪੁ. ਭੈੜੀ ਔਰਤ ਦਾ ਪੁੱਤਰ
- ਯੱਦੀ ਨਾ , ਵਿ. ਗਾਲ੍ਹ

**ਯੱਭ**, ਪੁ. ਦੁੱਖ, ਕਸ਼ਟ

- ਯੱਭ ਪੈਣਾ, ਮੁਹਾ. ਦੁੱਖ ਲਗਣਾ, ਵਾਧੂ ਮੁਸੀਬਤ ਪੈਣੀ

**ਯੱਭਲ**, ਵਿ. 1. ਮੂਰਖ, ਬੇਵਕੂਫ; 2. ਢਿੱਲੜ, ਆਲਸੀ

- **ਯਭਲ ਪੁੱਤ** ਨਾ ਜੰਮਦਾ, **ਧੀ ਅੰ**ਨ੍ਹੀ ਚੰਗੀ ਅਖੌ. ਜਦੋਂ ਇਹ ਦਸਣਾ ਹੋਵੇ ਕਿ ਮੂਰਖ ਪੁੱਤਰ ਨਾਲੋਂ ਤਾ ਧੀ ਅੰਨੀ ਚੰਗੀ ਹੁੰਦੀ ਹੈ ਤਾਂ ਕਹਿੰਦੇ ਹਨ

**ਯਭਲੀ**, ਇ. ਮੂਰਖਤਾ ਭਰੀ ਗੱਲ, ਫਜ਼ੂਲ ਗੱਲ

- **ਯਭਲੀਆਂ** ਮਾਰਨਾ, ਮੁਹਾ. ਫਜ਼ੂਲ ਤੇ ਮੂਰਖਤਾ ਭਰੀਆਂ ਗੱਲਾਂ ਕਰਨੀਆਂ,

**ਯਮਲਾ** ਵਿ. ਉਪੱਰ ਭੋਲਾ ਪਰ ਵਿਚੋਂ ਚੁਸਤ, ਖ਼ਚਰਾ

- ਯਮਲਾ ਜੱਟ ਤੈ ਖ਼ੁਦਾ ਨੂੰ **ਯਿੰਨ** ਗਏ ਚੋਰ ਅਖੌ. ਜਦੋਂ ਕੋਈ ਵਿਅਕਤੀ ਸਭ ਕੁਝ ਜਾਣਦੇ ਬੁਝਦੇ ਹੋਏ ਵੀ ਆਪਣੇ ਆਪ ਨੂੰ ਭੋਲਾ ਦੱਸੇ ਤਾਂ ਕਹਿੰਦੇ ਹਨ

**ਯਰਬੁੱਲ**, ਇ. ਯਭਲੀ, ਫਜ਼ੂਲ ਗੱਲ

- ਯਰਬੁਲ ਮਾਰਨੇ, ਮੁਹਾ. ਯਭਲੀਆਂ ਮਾਰਨੀਆਂ, ਫਜ਼ੂਲ ਗੱਲਾ ਕਰਨੀਆਂ

**ਯਰਾ** ਪੁ. ਯਾਰ, ਮਿੱਤਰ, ਦੋਸਤ

- ਯਰਾ ਯਰਾ ਕਰਸਾਂ ਤੇ ਬੋੜਾ ਭਰਸਾਂ, ਅਖੌ. ਜਦੋਂ ਕੋਈ ਮਿੱਤਰ ਬਣ ਕੇ ਠੱਗੇ ਤਾਂ ਕਹਿੰਦੇ ਹਨ

**ਯਾਹਰੀ** ਵਿ. ਯਭਲੀ, ਬੇਥ੍ਹਵੀ ਗੱਲ , ਉਪਰਦੜਾ

- ਯਾਹਰੀਆਂ ਮਾਰਨੀਆਂ, ਮੁਹਾ. ਯਭਲੀਆਂ ਮਾਰਨੀਆਂ, ਗੱਪਾ ਮਾਰਨੀਆਂ

**ਯੁਕਲ**, ਪੁ. ਜੋੜ, ਮੇਲ

- ਯੁਕਲ ਹੋਣਾ, ਕ੍ਰਿ. ਅਕ. ਮੇਲ ਹੋਣਾ

**ਯੁਭਾਂ**, ਇ. (ਬ.ਵ.) ਹੜਬਾਂ

- ਯੁਭਾਂ ਨਿਕਲ ਆਵਣੀਆਂ, ਮੁਹਾ. ਹੜਬਾਂ ਨਿਕਲ ਆਉਣੀਆਂ, ਬਹੁਤ ਕਮਜ਼ੋਰ ਹੋ ਜਾਣਾ

**ਯੋਰ**, ਇ. ਤਾਕਤ, ਜ਼ੋਰ

- ਯੋਰ ਪਿੱਦੀ ਨਾ ਫੁੰਹਕਰ ਸੰਢੇ ਨਾ, ਅਖੌ. ਜਦੋਂ ਕੋਈ ਆਪਣੀ ਤਾਕਤ ਦਾ ਫੋਕਾ ਵਿਖਾਵਾ ਕਰੇ ਤਾਂ ਕਹਿੰਦੇ ਹਨ
- ਯੋਰ ਫਬਣਾ, ਮੁਹਾ. ਸਾਰਾ ਤ੍ਰਾਣ ਲਾਉਣਾ, ਪੂਰੀ ਤਾਕਤ ਲਾਉਣਾ
- ਯੋਰ ਫਬਾਣਾ, ਮੁਹਾ. ਆਪਣੀ ਤਾਕਤ ਤਾ ਪ੍ਰਗਟਾਵਾ ਕਰਨਾ
- ਯੋਰ ਬਾਹਣਾ, ਮੁਹਾ. ਜ਼ੋਰ ਪਾਉਣਾ, ਮਨਜ਼ੂਰ ਕਰਨਾ

**ਯੋਰੀਂ**, ਕ੍ਰਿ. ਵਿ. ਜ਼ੋਰੀ, ਤਾਕਤ ਰਾਹੀਂ

**ਯੋਰੇ**, ਕ੍ਰਿ. ਵਿ. ਜ਼ੋਰੇ, ਜ਼ੋਰ ਨਾਲ, ਤਾਕਤ ਨਾਲ

- ਯੋਰੇ ਜੁੰਮਾ ਜੰਵੇ ਨਾਲ, ਅਖੌ. ਜਦੋਂ ਕੋਈ ਬੇਮਤਲਬ ਹੀ ਮੂਹਰੇ ਮੂਹਰੇ ਹੋਵੇ ਤਾਂ ਕਹਿੰਦੇ ਹਨ
- ਯੋਰੇ ਨੀਆਂ ਦੇਣੀਆਂ, ਮੁਹਾ. ਰੋਹੇ ਦੀਆਂ ਦੇਣੀਆਂ, ਜ਼ਬਰਦਸਤੀ ਕਰਨੀ
- ਯੋਰੇ ਯਰਬੀ, ਕ੍ਰਿ. ਵਿ. ਜ਼ੋਰੀ ਜ਼ਬਰੀ, ਜਬਰਦਸਤੀ

**ਯੋੜ**, ਇ. ਚੋੜ, ਸ਼ਰਾਰਤ, ਇੱਲਤ

- ਯੋੜ ਸਾੜਨਾ, ਮੁਹਾ. ਚੌੜਾਂ ਕਰਨੀਆਂ, ਸ਼ਰਾਰਤਾ ਕਰਨੀਆਂ
- ਯੋੜ ਦੱਸਣਾ, ਯੋੜਾਂ ਮਾਰਨੀਆਂ ਮੁਹਾ. ਚੋੜਾਂ ਮਾਰਨੀਆਂ, ਸ਼ਰਾਰਤਾ ਕਰਨੀਆਂ
- ਯੋੜ ਨਾ ਯੋੜ, ਵਿ. ਮੂਰਖ, ਨਿਰਾ ਮੂਰਖ, ਬੇਵਕੂਫ

**ਯੌਡਂਈ**, ਇ. ਬੱਚਿਆਂ ਦੀ ਇਕ ਖੇਡ

- ਯੌਂਡ ਸਾੜਨਾ, ਮੁਹਾ. ਚੌੜਾਂ ਸਾੜਨੀਆਂ, ਇੱਲਤਾਂ ਕਰਨੀਆਂ
- ਯੌਂਡ ਦੱਸਣਾ, ਮੁਹਾ. ਚੌੜਾਂ ਦੱਸਣੀਆਂ

# ਰ

| | |
|---|---|
| ਰਸ, | ਪੁ. ਰਾਸ |
| - ਰਸ ਹੋਣਾ, | ਮੁਹਾ. ਰਾਸ ਹੋਣਾ |
| - ਰਸ ਕਰਨਾ, | ਮੁਹਾ. ਰਾਸ ਕਰਨਾ |
| ਰਸਲਾ, | ਵਿ. ਰਸ ਵਾਲਾ, ਰਸੀਲਾ |
| ਰੱਸਾ, | ਪੁ. ਪਸ, ਪਾਕ, ਰਾਬ |
| ਰੱਹਾ, ਰੱਾ, | ਇ. ਸੁਰ (ਗਲਾ), ਸੁਰ ਭਰੀ ਅਵਾਜ਼ |
| ਰਹਾਂਸੁ, | ਇ. ਰਹਾਉ, ਰਹਾ |
| ਰਹਿਣਾ, | ਕ੍ਰਿ. ਅਕ. 1. ਵਰਤੋਂ ਤੋਂ ਹਟਣਾ; 2. ਪਿੱਛੇ ਰਹਿਣਾ; 3. ਬਾਕੀ ਬਚਣਾ |
| - ਰਹਿ ਵੰਜਣਾ, | ਕ੍ਰਿ. ਸਮਾ. ਰਹਿ ਜਾਣਾ |
| - ਰਹਿਤ ਹੋਈ ਜਾਣੀ, | ਮੁਹਾ. ਰਹਿ ਜਾਣਾ |
| - ਰਹਿਨਾ ਖੂਹਨਾ, | ਵਿ. ਰਹਿੰਦਾ ਖੂੰਹਦਾ, ਬਾਕੀ ਬਚਦਾ |
| - ਰਹੀ ਜਾਣਾ, | ਮੁਹਾ. ਰਹਿ ਜਾਣਾ |
| ਰਹੁਣਾ, | ਕ੍ਰਿ. ਅਕ. ਰਹਿਣਾ |
| ਰੱਕੜ, | ਵਿ. ਮਾੜੀ ਜ਼ਮੀਨ (ਜਿਸ ਵਿਚ ਕੁਝ ਵੀ ਪੈਦਾ ਨਾ ਹੋਵੇ), ਬੰਜਰ ਧਰਤੀ |
| ਰੱਖ, | ਪੁ. ਜੰਗਲ ਇ. ਤਵੀਤ, ਰੱਖਿਆ |
| - ਰੱਖ ਰਖਾਤ, | ਇ. ਰੱਖ, ਰਖਾ, ਰੱਖੀ ਰਖਾਈ |
| - ਰੱਖਾਂ ਲਾਹਣੀਆਂ, | ਮੁਹਾ. ਤਵੀਤ ਪਾ ਕੇ ਵੱਸ ਕਰਨਾ |
| - ਰੱਖੀ ਜਾਗੀ, | ਇ. 1. ਰੱਖੀ ਹੋਈ ਗੱਲ ਸਿਰੇ ਚੜ੍ਹਨੀ ਦਾ ਭਾਵ; 2. ਮੂੰਹ-ਮੁਲਾਹਜਾ, ਵਰਤ-ਵਰਤਾਵ |
| ਰੱਗ, | ਇ. ਨਾੜੀ, ਰਗ |
| - ਰੱਗ ਰੱਗ ਨਾ ਜਾਣੂੰ ਹੋਣਾ, | ਮੁਹਾ. ਹਰ ਗੱਲ ਦਾ ਪਤਾ ਹੋਣਾ, ਹਰ ਗੱਲ ਤੋਂ ਵਾਕਫ ਹੋਣਾ, |
| - ਰੱਗਾਂ ਖਿਚਣੀਆਂ, | ਮੁਹਾ. ਗਲਾ ਘੁਟਣਾ |
| - ਰੱਗਾਂ ਨਿਕਲਣੀਆਂ, | ਮੁਹਾ. ਬਹੁਤ ਜ਼ਿਆਦਾ ਕਮਜ਼ੋਰ ਹੋਣਾ |
| ਰੰਗ, | ਪੁ. 1. ਕਾਲਾ, ਪੀਲਾ, ਨੀਲਾ ਆਦਿ ਰੰਗਾਂ ਵਿਚੋਂ ਕੋਈ ਇਕ; 2. ਖੁਸ਼ੀ, ਮੌਜਲ; 3. ਕਿਸਮ |
| - ਰੰਗ ਰੰਗ ਨੇ | ਵਿ. ਰੰਗ ਰੰਗ ਦੇ, ਤਰ੍ਹਾਂ ਤਰ੍ਹਾਂ ਦੇ |
| - ਰੰਗੀਂ ਬਸਣਾ, | ਮੁਹਾ. ਰੰਗਾਂ ਵਿਚ ਹੋਣਾ ਜਾਂ ਵਸਣਾ, ਖੁਸ਼ੀ ਨਾਲ ਰਹਿਣਾ |
| ਰੰਗਦਣਾ, | ਕ੍ਰਿ. ਸਕ. ਰੰਗ ਦੇਣਾ, ਰੰਗਣਾ |
| ਰਗਪਿੱਤੀ, | ਇ. ਕਹਿਣ, ਛਪਾਕੀ |
| ਰਗੜ ਬਾਲਾ ਕੱਢਣਾ, | ਤਬਾਹ ਕਰ ਦੇਣਾ, ਬਰਬਾਦ ਕਰ ਦੇਣਾ, |
| ਰਗੜੀ ਕੇ ਧਰੀ ਛੋਡਣਾ, | ਮੁਹਾ. ਰਗੜ ਦੇਣਾ, ਰਗੜ ਕੇ ਰੱਖ ਦੇਣਾ, |
| ਰਗੜੀ ਕੇ ਰੱਖੀ ਛੋਡਣਾ, | ਨਾਸ ਮਾਰਨਾ |
| ਰਗਾਹ, | ਇ. ਅਰਗਾਹ, ਆਘਾਤ, ਸੱਟ |
| ਰਗੇਦਣਾ, | ਕ੍ਰਿ. ਸਕ. ਰਗੜਨਾ, ਮਸਲਣਾ, ਮਸੋਲਣਾ |
| ਰਘਪਿੱਤੀ, | ਇ. ਰਗਪਿੱਤੀ |
| ਰਚਣਾ, | ਕ੍ਰਿ. ਸਕ. ਘੁਲ ਮਿਲ ਜਾਣਾ |
| - ਰੱਚ ਵੰਜਣਾ, | ਮੁਹਾ. ਘੁਲ ਮਿਲ ਜਾਣਾ, ਰਚ ਮਿਚ ਜਾਣਾ |
| - ਰਚੀ ਜਾਣਾ, | ਮੁਹਾ. ਦਵਾਲਾ ਕੱਢਣਾ, ਕ੍ਰਿ. ਅਕ. ਮਿਲ ਜਾਣਾ, ਰਚ ਮਿਚ ਜਾਣਾ |
| - ਰਚੀ ਮਿਚੀ ਗੱਛਣਾ, | ਮੁਹਾ. ਰੱਚ ਮਿੱਚ ਜਾਣਾ, ਘੁਲ ਮਿਲ ਜਾਣਾ |
| ਰੱਚੜ, | ਵਿ. ਲੀਚੜ |
| ਰੱਛਕਾਨ, | ਪੁ. ਜੁਲਾਹਿਆਂ ਦਾ ਇਕ ਸੰਦ, ਜੁਲਾਹਿਆਂ ਦਾ ਸਾਮਾਨ |
| - ਰਛਕਾਨ ਕਢੱਣੇ, | ਕ੍ਰਿ. ਸਮਾ. ਸਾਮਾਨ ਬਾਹਰ ਕੱਢਣਾ |
| - ਰਛਕਾਨ ਸੰਮਾਲਣੇ, | ਕ੍ਰਿ. ਸਕ. ਸਾਜ਼ ਸਾਮਾਨ ਸੰਭਾਲ ਲੈਣਾ |
| ਰਜਾ, | ਇ. ਭਾਣਾ |
| - ਰਜਾ ਬੁਲਾਈ, | ਮੁਹਾ. ਅਫਸੋਸ ਕਰਨ ਜਾਣਾ, ਮਰੇ ਦਾ ਸੋਗ ਕਰਨਾ |
| ਰੰਜਾਣਾ, | ਵਿ. ਜਿਸ ਨੂੰ ਰੰਜ ਪਹੁੰਚਾ ਹੋਵੇ, ਰੰਜੀਦਾ |
| ਰੱਟਣ, | ਪੁ. ਨਿਤਨੇਮ, ਜਾਪ |
| - ਰੱਟਣ ਕਰਨਾ, | ਕ੍ਰਿ. ਸਮਾ. ਯਾਦ ਕਰਨਾ, ਜਾਪ ਕਰਨਾ, ਸਿਮਰਨਾ |
| ਰੰਡਾ, | ਵਿ. ਜਿਸ ਦੀ ਇਸਤਰੀ ਮਰ ਗਈ ਹੋਵੇ |
| - ਰੰਡਾ ਗਿਆ ਕੁੜਮਈ ਆਪਣੀ ਕਰਹਿ ਕੇ ਪਰਾਈ, | ਅਖੌ. ਜਦੋਂ ਇਹ ਦਸਣਾ ਹੋਵੇ ਕਿ ਬੰਦੇ ਦਾ ਆਪਣਾ ਸੁਆਰਥ ਹੀ ਮੁੱਖ ਹੁੰਦਾ ਹੈ ਤਾਂ ਕਹਿੰਦੇ ਹਨ |
| - ਰੰਡੀਆਂ ਨੇ ਨਾਂ ਬਦਨਾਂ, ਸੁਹਾਗਣਾਂ ਪੱਟੇ ਗਰਾਂ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਬਦ ਨਾਲੋਂ ਬਦਨਾਮ ਬੁਰਾ ਹੁੰਦਾ ਹੈ ਤਾਂ ਕਹਿੰਦੇ ਹਨ |
| - ਰੰਡੀ ਛੋੜ, | ਵਿ. ਪੁ. ਰੰਡੀ ਲੱਛਣਾ, (ਗਾਲ੍ਹ) |
| - ਰੰਡੇ ਸੰਡੇ ਬੜੇ ਸੁਖਾਲੇ ਰੋਂਦੇ ਟੱਬਰ ਆਲੇ | ਅਖੌ. ਜਦੋਂ ਗ੍ਰਿਹਸਥ ਜੀਵਨ ਨੂੰ ਔਖਾ ਦੱਸਣਾ ਹੋਵੇ ਤਾਂ ਕਹਿੰਦੇ ਹਨ |

- ਰੰਡੇ ਰੰਨ ਪਿਆਰੀ ਜਿਉਂ ਫੁੱਲਾਂ ਨੀ ਖ਼ਾਰੀ, — ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਸਹਿਕਵੀਂ ਮਿਲੀ ਚੀਜ਼ ਦੀ ਜ਼ਿਆਦਾ ਕਦਰ ਹੁੰਦੀ ਹੈ ਤਾਂ ਕਹਿੰਦੇ ਹਨ

**ਰੰਡਿਤ,** — ਇ. ਰੰਡੀ

**ਰਣੀ ਚੁਣੀ,** — ਇ. ਰਾਸ, ਪੂੰਜੀ

**ਰਤ,** — ਇ. ਖ਼ੂਨ

- ਰਤਬਛੋਲ, ਰਤ ਰਤੋਲ, — ਵਿ. ਲਹੂ ਲੁਹਾਨ
- ਰਤਲਾ , — ਵਿ. ਰੱਤਾ, ਲਾਲ
- ਰਤਲਾਈ — ਇ. ਰੱਤੀ, ਲਾਲ ਰੰਗ ਵਿਚ ਰੰਗੀ ਹੋਈ, ਲਾਲੀ
- ਰਤਗੜ੍ਹ, — ਪੁ. ਖ਼ੂਨੀ ਫੋੜਾ (ਜਿਸ ਵਿਚੋਂ ਖ਼ੂਨ ਵਗਦਾ ਰਹੇ)
- ਰਤਲਾਣ, — ਵਿ. ਰੰਗਿਆ ਹੋਇਆ (ਲਾਲ ਕੱਪੜਾ)
- ਰਤਲੇ ਦਸਤ — ਵਿ. ਖ਼ੂਨੀ ਪੇਚਸ਼
- ਰਤਵਾਂ, — ਪੁ. ਪੇਚਸ਼ (ਲਾ. ਕ੍ਰਿ. ਲੰਗਣੇ)

**ਰਤਾ,** — ਵਿ. ਥੋੜ੍ਹਾ, ਜਰਾ ਕੁ

- ਰਤਾ ਕੰਮ ਨਾ ਆਣਾ, — ਮੁਹਾ. ਥੋੜ੍ਹਾ ਕੰਮ ਵੀ ਨਾ ਕਰਨਾ
- ਰਤਾ ਪੈਸਾ ਨਾ ਦੇਣਾ, — ਮੁਹਾ. ਬਹੁਤ ਕੰਜੂਸ ਹੋਣਾ, ਗੰਢ ਦਾ ਪੱਕਾ ਹੋਣਾ

**ਰੱਤਾ,** — ਵਿ. ਲਾਲ

- ਰਤਾਂਚ ਹੋਣਾ, — ਮੁਹਾ. ਮੂੰਹ ਤੇ ਲਾਲੀਆਂ ਹੋਣਾ
- ਰਤਿਆਈ, — ਇ. ਰਤਲਾਈ, ਰੱਤਾਪਣ, ਲਾਲੀ
- ਰਤੂ ਨਹਾਵਣਾ. — ਮੁਹਾ. ਲਹੂ ਵਿਚ ਨਹਾਉਣਾ
- ਰਤੂ ਨਾ ਵਗਾੜ, — ਪੁ. ਖ਼ੂਨ ਦੀ ਖ਼ਰਾਬੀ

**ਰਤੋਕਾ,** — ਵਿ. ਰਾਤ ਦਾ, ਰਾਤ ਵਾਲਾ

**ਰੰਨ,** — ਇ. ਇਸਤਰੀ, ਪਤਨੀ, ਵਹੁਟੀ

- ਰੰਨ ਖਸਮ ਰਲੇ ਤੈ, ਮਾ ਪਈ ਵਿੱਚਲੇ, — ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਦੋ ਬੰਦਿਆਂ ਦੇ ਰਲ ਜਾਣ ਤੇ ਤੀਜੇ ਦੀ ਕੋਈ ਪੁੱਛ ਪ੍ਰਤੀਤ ਨਹੀਂ ਰਹਿੰਦੀ ਤਾਂ ਕਹਿੰਦੇ ਹਨ
- ਰੰਨ ਜ਼ਨਾਨਾ, — ਵਿ. ਖੁਸਰਾ
- ਰੰਨ ਤੰਬਾਕੂ ਛਿੱਕਣੀ, ਰਾਜਾ ਰਿਸ਼ਵਤਖੋਰ ਪੁੱਤਰ ਪਾਲਿਆ ਲਾਡਲਾ, ਤ੍ਰੇਏ ਤੁੱਟੀ ਚੌੜ — ਅਖੌ. ਜਦੋਂ ਤਮਾਕੂ ਪੀਣ ਵਾਲੀ ਤੀਵੀਂ, ਰਿਸ਼ਵਤੀ ਰਾਜਾ ਅਤੇ ਲਾਡਲੇ ਪੁੱਤਰ ਨੂੰ ਨਿੰਦਣਾ ਹੋਵੇ ਤਾਂ ਕਹਿੰਦੇ ਹਨ
- ਰੰਨ ਵਿਆਹੀ ਤਾਂ ਅੰਦੇ ਪਾਈ — ਅਖੌ. ਜਦੋਂ ਕੋਈ ਵਿਆਹੁੰਦੇ ਸਾਰ ਹੀ ਖਲਜਗਣਾ ਵਿਚ ਫਸ ਜਾਵੇ ਤਾਂ ਕਹਿੰਦੇ ਹਨ
- ਰੰਨਾ ਘਰੈ ਦੀਆਂ ਰਾਣੀਆਂ, ਮਰਦ ਢੁਵੇਂਦੇ ਭਾਰ, ਜਿਹੜਾ ਰੰਨ ਪਤਿਆਂਵਦਾ, ਹੋਹ ਹੀ ਉਤੱਰਗ ਪਾਰ, — ਅਖੌ. ਜਦੋਂ ਆਦਮੀਆਂ ਦੇ ਮੁਕਾਬਲੇ ਔਰਤਾਂ ਨੂੰ ਵਧੇਰੇ ਸਨਮਾਨ ਦਿੱਤਾ ਜਾਵੇ ਤਾਂ ਕਹਿੰਦੇ ਹਨ

**ਰਫਲਾ,** — ਵਿ. ਗਲਾਧੜ, ਗਾਲੜੀ, ਗਲਾਕੜ

- ਰਫਲੀਆਂ ਮਾਰਨੀਆਂ, — ਮੁਹਾ. ਬਹੁਤੀਆਂ ਗੱਲਾ ਕਰਨੀਆਂ

**ਰਫੜ,** — ਪੁ. ਝਗੜਾ, ਲੜਾਈ

- ਰਫੜ ਬਾਈ ਬਹਿਣਾ, — ਕ੍ਰਿ. ਸਕ. ਝਗੜਾ ਪਾ ਲੈਣਾ

**ਰੱਬ,** — ਪੁ. ਪਰਮਾਤਮਾ, ਈਸ਼ਵਰ

- ਰੱਬ ਕੰਡੀ ਹੋਣਾ, — ਮੁਹਾ. ਪਿੱਠ ਪਿੱਛੇ ਰੱਬ ਹੋਣਾ, ਰੱਬ ਦਾ ਆਸਰਾ ਹੋਣਾ,
- ਰੱਬ ਦਾ ਕੇ ਪਾਵਣਾ, ਹਿੱਧਰੂੰ ਹੁੱਧਰ ਲਾਵਣਾ, — ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਮਨ ਨੂੰ ਬੁਰੇ ਪਾਸਿਓਂ ਹਟਾ ਕੇ ਚੰਗੇ ਪਾਸੇ ਲਾਉਣ ਨਾਲ ਹੀ ਪਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ ਤਾਂ ਕਹਿੰਦੇ ਹਨ
- ਰੱਬ ਮਲਾਈ ਜੋੜੀ ਹਿੱਕ ਅੰਨ੍ਹੀ ਤੇ ਹਿੱਕ ਕੋਹੜੀ, — ਅਖੌ. ਜਦੋਂ ਦੋਨੋ ਧਿਰਾਂ ਵਿਚ ਹੀ ਨੁਕਸ ਹੋਵੇ ਤਾਂ ਕਹਿੰਦੇ ਹਨ
- ਰੱਬੇ ਤੇ ਛੋੜਨੀਆਂ — ਮੁਹਾ. ਰੱਬ ਆਸਰੇ ਕੰਮ ਕਰਨਾ
- ਰੱਬੇ ਦਿੱਤੀਆਂ ਗਾਜਰਾਂ ਵਿਚੇ ਰੰਬਾ ਰੱਖ, — ਅਖੌ. ਜਦੋਂ ਰੱਬ ਦੇਣ ਤੇ ਆਏ ਤਾਂ ਹਰ ਵਸੀਲਾ ਬਣਾ ਦਿੰਦਾ ਹੈ ਤਾਂ ਕਹਿੰਦੇ ਹਨ
- ਰੱਬੇ ਨੇ ਵ੍ਹਾਲੇ, — ਪੁ. ਰੱਬ ਦੇ ਹਵਾਲੇ

**ਰਬਟ** — ਪੁ. ਰਬੜ

- ਰਬਟੀ, — ਵਿ. ਰਬੜ ਦਾ ਬਣਿਆ ਹੋਇਆ

**ਰਬੜਨਾ, ਰੁਬੜੀ ਦੇਣਾ,** — ਮੁਹਾ. ਚੰਗੀ ਤਰ੍ਹਾ ਢਾਹ ਕੇ ਰਗੜਨਾ

**ਰੰਬਾਲ;** — ਪੁ. ਰੁਮਾਲ

**ਰੰਬਾਲੀ ਚੁੰਨੀ,** — ਇ. ਇਕ ਪ੍ਰਕਾਰ ਦੀ ਚੁੰਨੀ ਜਿਸ ਨੂੰ ਕੇਵਲ ਮੁਸਲਮਾਨ ਤੀਵੀਂਆਂ ਹੀ ਲੈਂਦੀਆਂ ਹਨ, ਇਹ ਛੱਪੀ ਹੋਈ ਹੁੰਦੀ ਹੈ

**ਰਮਜਾਂ ਪੁਣਨਾ,** — ਮੁਹਾ. ਰਮਜ਼ ਸਮਝਣਾ

**ਰਮਾਂਹ,** — ਪੁ. ਰਵਾਂਹ

- ਰਮਾਂਹੀ, — ਇ. ਛੋਟੇ ਰਵਾਂਹ

**ਰਮਾਨ,** — ਪੁ. ਅਰਮਾਨ

- ਰਮਾਨੀ, — ਵਿ. ਅਰਮਾਨ ਭਰਿਆ

**ਰਲਣਾ,** — ਕ੍ਰਿ. ਅਕ. 1. ਰਚਣਾ ਮਿਚਣਾ, ਘੁਲ ਮਿਲ ਜਾਣਾ; 2. ਗੱਭਣ ਹੋਣਾ, ਨਵੇਂ ਦੁੱਧ ਹੋਣਾ

- ਰਲਗੱਡਾ, ਪੁ. ਰਲੀਆਂ ਮਿਲੀਆਂ ਤੇ ਉਘੱੜ ਦੁੱਘੜੀਆਂ ਚੀਜ਼ਾਂ ਦਾ ਸਮੂਹ ਜਾਂ ਢੇਰ
- ਰਲ ਚੁਕਣੀਆਂ, ਮੁਹਾ. ਆਪਸ ਵਿਚ ਚੰਗੀ ਤਰ੍ਹਾਂ ਰਲ ਮਿਲ ਜਾਣਾ
- ਰਲਾ ਗੋਭਲਾ, ਪੁ. ਰਲਾ-ਮਿਲਾ
- ਰਲਾ ਬਾਹੀ ਛੋਡਨਾ, ਮੁਹਾ. ਰਲਾ ਪਾ ਛੱਡਣਾ
- ਰਲਾ ਰੋਹਲ, ਪੁ. ਰਲਾ ਰੋਲ
- ਰਲਿਆ ਨਹੀਂ ਮੈਂਢਾ ਤੇ ਮੁਕਾਲਾ ਹੋਇਆ ਤੈਂਢਾ, ਅਖੌ. ਜਦੋਂ ਕਿਸੇ ਦੇ ਭਾਗ ਵਿਚ ਕੁਝ ਨਾ ਹੋਣ ਦਾ ਦੋਸ਼ ਕਿਸੇ ਹੋਰ ਤੇ ਥੋਪਿਆ ਜਾਵੇ ਤਾਂ ਕਹਿੰਦੇ ਹਨ

**ਰਵਾਂਸ,** ਪੁ. ਰੀਂ ਰੀਂ (ਬੱਚੇ ਆਦਿ ਦੀ)
- ਰਵਾਂਸ ਪਾਣਾ, ਰਵਾਂਸ ਬਾਣਾ, ਮੁਹਾ. ਰੀਂ ਰੀਂ ਲਾਉਣਾ, ਰੋਈ ਜਾਣਾ

**ਰਵਾਂਹੀ,** ਇ. ਰਮਾਂਹੀ

**ਰਵਾਠੀ,** ਇ. ਹੜਵਾਨੀ, ਬਾਚੀ

**ਰਵਾਲ,** ਵਿ. ਥੌੜ੍ਹਾ, ਰਤਾ

**ਰਵੇਲ,** ਇ. ਚਮੇਲੀ ਦੀ ਕਿਸਮ ਦਾ ਇਕ ਖੁਸ਼ਬੂਦਾਰ ਫੁੱਲ

**ਰੜਕਾ,** ਪੁ. ਮੋਟੀਆਂ ਤੀਲੀਆਂ ਦੀ ਬਹੁਕਰ

**ਰੜਖੇੜ,** ਇ. ਰੇੜਕਾ

**ਰੜ੍ਹਨਾ,** ਕ੍ਰਿ. ਅਕ. ਰਾਹਿਆ ਜਾਣਾ

**ਰੱੜਾ,** ਪੁ. ਸੁੱਕੀ ਥਾਂ ਜਿਥੇ ਕੋਈ ਫਸਲ ਨਾ ਹੋਵੇ, ਬੰਜਰ

**ਰੱੜੀ,** ਇ. ਸੁੱਕੀ ਧਰਤੀ

**ਰਾਈ,** ਪੁ. ਰਤੀ

**ਰਾਸ਼ਕ,** ਪੁ. ਰਾਖਸ਼ਸ਼

**ਰਾਹ,** ਪੁ. ਰਸਤਾ
- ਰਾਹ ਕਰਨਾ, ਮੁਹਾ. ਨਿਆਂ ਦੀ ਗੱਲ ਕਰਨਾ, ਠੀਕ ਗੱਲ ਕਰਨਾ
- ਰਾਹ ਖੁਲ੍ਹੀ ਗੱਛਣਾ, ਮੁਹਾ. ਰਾਹ ਖੁਲ੍ਹ ਜਾਣਾ
- ਰਾਹ ਗੁਜਰੂ, ਪੁ. ਰਾਹੀ, ਮੁਸਾਫਰ
- ਰਾਹ ਮੱਲ ਘਿੰਨਣਾ, ਮੁਹਾ. ਰਾਹ ਰੋਕ ਲੈਣਾ
- ਰਾਹ ਮਾਰਨਾ, ਮੁਹਾ. 1. ਬੇਪਰਤੀਤੀ ਕਰਾਉਣੀ; 2. ਰਾਹੀਆਂ ਨੂੰ ਲੁੱਟਣਾ; 3. ਰਸਤਾ ਰੋਕ ਦੇਣਾ
- ਰਾਹ ਰਹਿਣ ਤੇ ਗਾਹ ਗਹਿਣ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਗਾਹ ਉਸ ਸਮੇਂ ਪੈਂਦੇ ਹਨ ਜਦੋਂ ਆਵਾ ਜਾਈ ਬੰਦ ਹੋ ਜਾਵੇ ਤਾਂ ਕਹਿੰਦੇ ਹਨ
- ਰਾਹ ਰਾਸ, ਪੁ. ਠੀਕ ਠਾਕ
- ਰਾਹੇ ਜਾਨੀ (ਵੈਨੀ) ਲੜਾਈ ਮੁਲ ਘਿਨਣੀ, ਮੁਹਾ. ਰਾਹ ਜਾਂਦੀ ਲੜਾਈ ਗੱਲ ਲੈਣੀ
- ਰਾਹੇ ਤੇ ਅੱਛਣਾ, ਮੁਹਾ. ਠੀਕ ਰਵੱਯਾ ਅਖ਼ਤਿਆਰ ਕਰਨਾ, ਸਿੱਧੇ ਰਸਤੇ ਆਉਣਾ

**ਰਾਖਵੀਂ ਕੰਨੀ,** ਇ. ਖੱਡੀ ਤੇ ਬੁਣੇ ਖੇਸ ਦੀ ਚੌੜੀ ਕੰਨੀ

**ਰਾਖੀ,** ਇ. ਰਖਵਾਲੀ
- ਰਾਖੀ ਚੋਖੀ, ਰਾਖੀ ਜਾਗੀ, ਇ. 1.ਰਾਖੀ, ਰਖਵਾਲੀ; 2. ਪਹਿਰੇਦਾਰੀ

**ਰਾਂਗਲਾ, ਰਾਂਗਲੀ,** ਵਿ. ਰੰਗਲਾ

**ਰਾਜਵਾਂ,** ਵਿ. ਰੱਜਵਾਂ
- ਰਾਜਵਾਂ ਗੱਫਾ, ਵਿ. ਬਹੁਤ ਲਾਭ (ਗੱਫਾ),ਚੋਖਾ ਫਾਇਦਾ

**ਰਾਜੁ, ਰਾਜੁ-ਬਾਜੁ,** ਕ੍ਰਿ. ਵਿ. ਰਾਜ਼ੀ ਬਾਜ਼ੀ, ਠੀਕ ਠਾਕ
- ਰਾਜੂ ਨਾਵਾਂ, ਪੁ. ਰਾਜ਼ੀਨਾਮਾ,

**ਰਾਤ,** ਇ. ਸੂਰਜ ਡੁੱਬਣ ਤੋਂ ਬਾਅਦ ਦਾ ਸਮਾਂ
- ਰਾਤ ਆਈ ਫਾਲੀਏ, ਜਹੀ ਆਵੇ ਤਹੀ ਜਾਲੀਏ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਔਖਾ ਸਮਾਂ ਜਿਵੇਂ ਕਿਵੇਂ ਕਰਕੇ ਗੁਜ਼ਾਰ ਲੈਣਾ ਚਾਹੀਦਾ ਹੈ ਤਾਂ ਕਹਿੰਦੇ ਹਨ
- ਰਾਤ ਦਿਹਾਂ, ਕ੍ਰਿ. ਵਿ. ਦਿਨੇ ਰਾਤੀਂ

**ਰਾਮ ਸੱਤ,** ਇ. ਤੀਵੀਂਆਂ ਦੀ ਇਕ ਦੂਜੀ ਦੇ ਗਲ ਮਿਲਣ ਦੀ ਕਿਰਿਆ ਅਤੇ ਬੋਲੀ

**ਰਾਮ ਨਾ ਲੁਤਫਾ,** ਪੁ. ਹਰਾਮ ਦਾ ਨੁਤਫਾ, ਹਰਾਮ ਦਾ ਸੁਆਦ

**ਰਾਰ,** ਪੁ. ਉਰਾਰ

**ਰਾਰਾ,** ਵਿ. ਉਰਾਰਲਾ, ਉਰਲਾ
- ਰਾਰਾ ਪਾਰਾ, ਵਿ. ਉਰਾਰਲਾ ਪਾਰਲਾ
- ਰਾਰੀਆਂ ਪਾਰੀਆਂ ਮਾਰਨਾ, ਮੁਹਾ. ਏਧਰ ਉਧਰ ਦੀਆਂ ਮਾਰਨਾ, ਫਜ਼ੂਲ ਦੀਆਂ ਗੱਲਾ ਕਰਨੀਆਂ

**ਰਾਵਲ,** ਪੁ. ਨਜੂਮੀਆਂ, ਰਮਲੀਆਂ

**ਰਿਆਤਾ,** ਪੁ. ਦਹੀਂ ਵਿਚ ਕੱਦੂ ਆਦਿ ਪਾ ਕੇ ਬਣਿਆ ਰੈਤਾ

**ਰਿਹਾੜ,** ਵਿ. ਅਮੋੜ, ਮੂੰਹ ਜ਼ੋਰ
- ਰਿਹਾੜ ਹੋਣਾ, ਕ੍ਰਿ. ਅਕ. ਆਦਤ ਨਾ ਛੱਡਣੀ ਤੇ ਮੂੰਹਜ਼ੋਰੀ ਕਰਨੀ, ਅੜੀ ਕਰਨੀ

**ਰਿੰਜ,** ਪੁ. ਰੰਜ, ਦੁੱਧ

**ਰਿਜਕ,** ਪੁ. 1. ਰੋਜ਼ੀ, ਜੀਵਕਾ, 2. ਰੋਟੀ, ਖੁਰਾਕ
- ਰਿਜਕੇ ਆਂ ਲੱਤ ਮਾਰਨੀ, ਮੁਹਾ. ਰਿਜਕ ਨੂੰ ਲੱਤ ਮਾਰਨੀ, ਲਗ ਲਗਾਈ ਰੋਜ਼ੀ ਨੂੰ ਛੱਡ ਜਾਣਾ
- ਰਿਜਕੇ ਨੀ ਮਾਰ, ਇ. ਰਿਜਕ ਦੀ ਮਾਰ, ਇਕ ਗਾਲ੍ਹ

- ਰਿਜਕੇ ਨੇ ਮੁਹਾਰਾਂ ਚਾਣੀਆਂ, ਮੁਹਾ. ਰਿਜ਼ਕ ਉਦਾਸ ਹੋਣਾ, ਅੰਨ ਪਾਣੀ ਮੁਕ ਜਾਣਾ

ਰਿੰਜਗੀ, ਇ. ਨਾਰਾਜ਼ਗੀ

ਰਿਝ, ਇ. ਰੀਝ

- ਰਿਝ ਭੁੱਖ ਲਾਹਣੀ, ਮੁਹਾ. ਰੀਝ ਲਾਹੁਣਾ, ਇੱਛਾ ਪੂਰੀ ਕਰਨੀ

ਰੀਂਹਗੜ, ਰਹਿਗੜ, ਇ. ਰੀੜ੍ਹ ਦੀ ਹੱਡੀ

ਰੀਹਾ, ਪੁ. ਦਹੀਂ ਜਾਂ ਲੱਸੀ ਵਿਚ ਥੋਮ, ਲੂਣ, ਕਾਲੀ ਮਿਰਚ ਆਦਿ ਪਾ ਕੇ ਬਣਾਇਆ ਰੈਤਾ

ਰੀਗਣਾ, ਕ੍ਰਿ. ਸਕ. ਹੌਲੀ ਹੌਲੀ ਰੋਣਾ

ਰੀਂਝ, ਇ. 1. ਸ਼ਿਕਾਰ ਖੇਡਣ ਵਾਲੀ ਤੰਦੀ ਦੀ ਬਣੀ ਹੋਈ ਧਨਖੀ ਜਿਸ ਵਿਚ ਗੀਟਾ ਪਾ ਕੇ ਮਾਰਿਆ ਜਾਂਦਾ ਹੈ; 2. ਰੀਝ, ਇੱਛਾ

ਰੀਂਝਣਾ, ਕ੍ਰਿ. ਅਕ. ਰੀਝਣਾ, ਖੁਸ਼ ਹੋਣਾ

ਰੀਤ ਲੱਗਣੀ, ਰੀਤਾਂ ਲੱਗਣੀਆਂ ਮੁਹਾ. ਰੀਤਾਂ ਹੋਣੀਆਂ, ਵਿਆਹ ਜਾਂ ਕਿਸੇ ਹੋਰ ਚੰਗੇ ਕੰਮ ਕਰਨ ਦੀ ਰੀਤ ਲਾਉਣੀ

ਰੀਂਦੜ, ਵਿ. ਰੋਂਦੜ, ਰੋਂਦੂ

ਰੁਆਂ, ਕ੍ਰਿ. ਸਕ. ਰੋਣਾ

- ਰੁਆਂ ਰੁਆਂ ਕਰਨਾ, ਕ੍ਰਿ. ਸਕ. ਹੌਲੀ ਹੌਲੀ ਰੋਈ ਜਾਣਾ

ਰੁਸਮਤ, ਪੁ. ਰੁਸਮਤ

ਰੁਸਮਤੀ, ਇ. ਰੁਸਮਤੀ

ਰੁਕੜੇ, ਪੁ. ਪਤਾਲੂ (ਅੰਡ ਕੋਸ਼)

ਰੁੱਗ, ਇ. ਭਰੀ ਹੋਈ ਬੁਕ

- ਰੁਗ ਭਰੀ ਘਿੰਨਣਾ, ਕ੍ਰਿ. ਸਕ. ਕਿਸੇ ਚੀਜ਼ ਨਾਲ ਬੁਕ ਭਰ ਲੈਣੀ

ਰੁੱਡ, ਇ. ਖੁੱਡ, ਖੱਡ, ਬਿਲ

ਰੁੰਬਲ, ਪੁ. ਫਗਵਾੜਾ, ਅੰਜੀਰ

ਰੂੜ, ਪੁ. ਕੁੱਤੇ ਦੇ ਰੋਣ ਦੀ ਆਵਾਜ਼

- ਰੂੜਾਂ ਕਰਨੀਆਂ, ਰੂੜਾਂ ਮਾਰਨੀਆਂ, ਮੁਹਾ. ਬੁਰੀ ਤਰ੍ਹਾਂ ਰੋਣਾ, ਕੁੱਤੇ ਦੀ ਤਰ੍ਹਾਂ ਰੋਣਾ

ਰੇਖਾਂ, ਇ. ਮੇਖਾਂ (ਸੋਨੇ ਦੀਆਂ) ਸੋਨੇ ਦੀ ਕਿੱਲ (ਲਾ. ਕ੍ਰਿ. ਲਵਾਣੀਆਂ, ਲਾਣੀਆਂ)

ਰੇਠੜਾ, ਪੁ. ਰੇਠਾ, ਰੀਠਾ

- ਰੇਠੜੇ ਖੇਡਣਾ, ਮੁਹਾ. ਰੇਠਿਆਂ ਨਾਲ ਖੇਡਣਾ, ਕਾਲਚਿਆਂ ਨਾਲ ਖੇਡਣਾ

ਰੇਤੂ, ਪੁ. ਰੇਤ

- ਰੇਤੂ ਨੇ ਫੱਕੇ ਮਾਰਨੇ, ਮੁਹਾ. ਭੈੜੀਆਂ ਗੱਲਾਂ ਕਰਨੀਆਂ

- ਰੇਤੂ ਨੇ ਰੱਸੇ ਵੱਟਣੇ, ਰੇਤੂ ਨੀ ਕੰਧ ਉਸਾਰਨੀ, ਮੁਹਾ. ਰੇਤ ਦੀ ਕੰਧ ਉਸਾਰਨੀ, ਫੋਕੀਆਂ ਆਸਾਂ ਲਗਾਉਣੀਆਂ

ਰੇਵੰਦ, ਇ. ਰਿਉਂਦ, ਜੜ੍ਹੀ ਬੂਟੀ

ਰੈ, ਇ. ਰਾਇ

ਰੋਹ, ਵਿ. ਗੁੱਸਾ, ਕ੍ਰੋਧ

- ਰੋਹ ਚੜ੍ਹੀ ਗੱਛਣਾ, ਕ੍ਰਿ. ਸਕ. ਗੁੱਸਾ ਚੜ੍ਹ ਜਾਣਾ

- ਰੋਹ ਰੋਹ ਨੀਆਂ ਦੇਣੀਆਂ, ਮੁਹਾ. ਗੁੱਸੇ ਵਾਲੀਆਂ ਗੱਲਾਂ ਕਰਨੀਆਂ

ਰੋਂਹ, ਪੁ. ਰੁੱਖ, ਮੀਜ਼ਾ, ਰੌ

- ਰੋਂਹ ਵੇਖਣਾ, ਮੁਹਾ. ਰੁੱਖ ਵੇਖਣਾ, (ਮੀਜ਼ਾ ਵੇਖਣੀ)

ਰੋਹਲ, ਇ. ਰੋਂਦ (ਲਾ. ਕ੍ਰਿ. ਪਾਣੀ, ਮਾਰਨੀ) ਵਿ. ਲੋਹੜਚ (ਠੱਗ ਬਾਜ਼ੀ)

- ਰੋਹਲ ਫਬਣੇ, ਮੁਹਾ. ਠੱਗ ਬਾਜ਼ਾ ਦੀ ਚੜ੍ਹ ਮੱਚਣੀ, ਰੋਂਦਿਆਂ

- ਰੋਹਲ ਮਾਰਨਾ, ਮੁਹਾ. ਠੱਗ ਲੈਣਾ, ਝਗੜਾ ਕਰ ਦੇਣਾ

ਰੋਹਲਾ, ਵਿ. ਗੁੱਸੇ ਵਾਲਾ, ਗੁੱਸੈਲਾ

- ਰੋਹਲੀ ਵਿ. ਰੋਂਦਲ, ਰੋਂਦ ਪਾਉਣ ਵਾਲੀ

- ਰੋਹਲੀਆਂ ਨੇ ਰੋਹਲ ਫਬਣੇ, ਮੁਹਾ. ਰੋਂਦਿਆਂ ਦੇ ਰੋਂਦ ਪੁਗਣੇ

ਰੋਠਾ, ਰੋਠ੍ਹਾ ਵਿ. ਇਤਨਾ ਕੁ ਥੋੜ੍ਹਾ ਜਿਹਾ, ਜ਼ਰਾ ਕੁ

- ਰੋਠਾ ਕੁ ਕੰਮ, ਰੋਠਾ ਕੁ ਕੰਮ ਪੁ. ਥੋੜਾ ਜਿਹਾ ਕੰਮ

ਰੋਣਾ, ਕ੍ਰਿ. ਅਕ. ਰੁਦਨ ਕਰਨਾ

- ਰੋਇਆਂ ਈ ਰਿਜ਼ਕ ਐ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਕੰਜੂਸੀ ਨਾਲ ਹੀ ਧਨ ਇੱਕਠਾ ਹੁੰਦਾ ਹੈ ਤਾਂ ਕਹਿੰਦੇ ਹਨ

- ਰੋਏ ਬਗੈਰ ਮਾਂ ਵੀ ਦੁੱਧ ਨਹੀ ਦੇਂਦੀ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਬਿਨਾ ਕੋਸ਼ਿਸ਼ ਕਰੇ ਤੋਂ ਕਿਸੇ ਚੀਜ਼ ਦੀ ਪ੍ਰਾਪਤੀ ਨਹੀ ਹੁੰਦੀ ਤਾਂ ਕਹਿੰਦੇ ਹਨ

- ਰੋਣਿਆਂ ਦੇ ਰੋਣੇ ਫਬਦੇ, ਮੁਹਾ. ਰੋਂਦਿਆਂ ਦੇ ਰੋਂਦ ਪੁੱਗਣੇ

- ਰੋਂਦਾ ਘੋੜੇ ਚਾੜੀ ਆਹਿ, ਹੱਗ ਭਰੇ ਪਲਾਣ ਅਖੌ. ਜਦੋਂ ਕਿਸੇ ਨੂੰ ਨਾ ਚਾਹੁੰਦੇ ਹੋਏ ਕੋਈ ਕੰਮ ਕਰਨਾ ਪਵੇ ਤੇ ਉਹ ਉਸ ਨੂੰ ਵਿਗਾੜ ਦੇਵੇ ਤਾਂ ਕਹਿੰਦੇ ਹਨ

- ਰੋਨਾ ਧੋਨਾ ਮਾਉ ਜੋਗਾ, ਹੱਸਨਾ ਖੇਡਨਾ ਪੀਉ ਜੋਗਾ, ਫੇਰ ਬੇਗਾਨੀ ਧੀਉ ਜੋਗਾ ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਬੱਚੇ ਦੀ ਪਾਲਣ ਮਾਂ ਹੀ ਕਰਦੀ ਹੈ ਤਾਂ ਕਹਿੰਦੇ ਹਨ

ਰੋੜਾ, ਵਿ. ਸੋਕਾ,

- ਰੋੜਾ ਲੱਗਣਾ, ਮੁਹਾ. ਸੋਕਾ ਲੱਗ ਜਾਣਾ, ਮੀਂਹ ਨਾ ਪੈਣਾ

# ਲ

| | |
|---|---|
| **ਲਸ,** | ਚਮਕ, ਲਿਸ਼ਕ |
| **ਲਸਾ,** | ਪੁ. ਲਾਲ ਕਪੜਾ |
| **ਲੱਸੀ,** | ਇ. ਲੱਸੀ (ਕੇਵਲ ਮੁਸਲਮਾਨ ਕਹਿੰਦੇ ਹਨ |
| - ਲੱਸੀ ਦਾ ਕੇ ਵਧਾਣ ਐਹ, ਭਰ ਧਮਕੜਾ ਪਾਣ ਐਹ | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਲੱਸੀ ਅਤੇ ਲੜਾਈ ਨੂੰ ਜਿੰਨਾ ਮਰਜੀ ਵਧਾ ਲਉ ਤਾਂ ਕਹਿੰਦੇ ਹਨ |
| **ਲਾਈ,** | ਇ. ਲਹਾਈ |
| **ਲਹਿਕੇ,** | ਕ੍ਰਿ. ਵਿ. ਰੱਜ ਕੇ, ਪੇਟ ਭਰ ਕੇ |
| **ਲਹਿਨਾ,** | ਪੁ. ਲਹਿੰਦਾ |
| **ਲਹਿਰ ਅੱਛਣੀ,** | ਮੁਹਾ. ਲਹਿਰ ਆਉਣੀ |
| **ਲਹੁਕਾ, ਲੌਹਕਾ,** | ਵਿ. ਛੋਟਾ, ਹਲਕਾ |
| - ਲਹੁਕਾ ਹੋਣਾ, | ਮੁਹਾ. ਹੌਲਾ ਪੈਣਾ |
| - ਲਹੁਕਾ ਕਰਨਾ, | ਮੁਹਾ. ਹੌਲਿਆਂ ਕਰਨਾ |
| - ਲਹੁਕਾ ਫੁੱਲ, ਲੌਹਕਾ ਫੁੱਲ, | ਵਿ. ਹੌਲਾ ਫੁੱਲ |
| - ਲਹੁਕਾ ਲੱਦ ਸਵਲੇ ਆ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਸਫਰ ਵਿਚ ਥੋੜ੍ਹੇ ਸਮਾਨ ਨਾਲ ਆਰਾਮ ਰਹਿੰਦਾ ਹੈ ਤਾਂ ਕਹਿੰਦੇ ਹਨ |
| - ਲਹੁਕਿਰਤ, | ਇ. ਲਹੁਕਾਪਣ |
| **ਲਹੁੰਚ ਪੱਟਣੀ,** | ਮੁਹਾ. ਰੌਂਦ ਪਾਣੀ, ਰੌਂਦ ਮਾਰਨਾ |
| **ਲਹੁੜਾ,** | ਪੁ. ਨੀਂਗਰ, ਮੁੰਡਾ |
| - ਲਹੁੜਪਣਾ, | ਪੁ. ਮੁੰਡਪੁਣਾ |
| - ਲਹੁੜਾ ਖਹੁੜਾ, ਲਹੁੜਾ ਪਹੁੜਾ, | ਵਿ. ਪੁ. ਮੁੰਡਾ ਖੁੰਡਾ |
| **ਲੱਕ,** | ਪੁ. 1. ਡੱਗ ਕੁੱਤਾ; 2. ਕੁੱਤੇ ਦੇ ਪਾਣੀ ਪੀਣ ਦੀ ਕਿਰਿਆ; 3. ਕੂਲੇ (ਢਾਕ) |
| - ਲੱਕ ਤਰੁੱਟਾ, | ਵਿ. ਪੁ. ਬੇ ਆਸਰਾ |
| - ਲੱਕ ਤਰੋੜੀ ਛੋੜਨਾ, | ਮੁਹਾ. ਲੱਕ ਭੰਨ ਦੇਣਾ, ਲੱਕ ਤੋੜ ਦੇਣਾ |
| - ਲੱਕ ਬੱਧਾਂ ਲੋੜੀਐ, ਤੈ ਮੁੰਨਾ ਕੋਹ ਲਹੌਰ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਪੱਕੇ ਇਰਾਦੇ ਨਾਲ ਸ਼ੁਰੂ ਕੀਤਾ ਕੰਮ ਛੇਤੀ ਹੀ ਮੁੱਕ ਜਾਂਦਾ ਹੈ ਤਾਂ ਕਹਿੰਦੇ ਹਨ |
| - ਲੱਕ ਬੰਨ੍ਹੀ ਘਿਨਣਾ, | ਮੁਹਾ. ਲੱਕ ਬੰਨ੍ਹ ਲੈਣਾ, ਤਿਆਰ-ਬਰ-ਤਿਆਰ ਹੋਣਾ |
| **ਲੱਕ,** | ਕ੍ਰਿ. ਸ. ਕੁੱਤੇ ਦਾ ਪਾਣੀ ਪੀਣਾ |
| - ਲੱਕਾ, | ਵਿ. ਪਤਲੇ ਲੱਕ ਵਾਲਾ |
| - ਲੱਕੀ, | ਇ. ਤਿਹਮਤੀ, ਲੱਕ ਨਾਲ ਬੰਨ੍ਹਣ ਵਾਲਾ ਕਪੜਾ |
| - ਲੱਕੇ ਤੇ ਹੱਥ ਰੱਖਣਾ, | ਮੁਹਾ. ਕਮਜ਼ੋਰ ਹੋਣਾ |
| - ਲੱਕੇ ਨਾ, ਲੱਕੇ ਨੀ, | ਪੁ. ਲੱਕ ਦਾ ਵਿ. ਲੱਕ ਦੀ |
| - ਲੱਕੇ ਭਾਰ ਹੋਣਾ, | ਮੁਹਾ. ਲੱਕ ਦੇ ਆਸਰੇ ਹੋਣਾ |
| **ਲੱਕਣਾ,** | ਕ੍ਰਿ. ਸਕ. ਪੀਣਾ (ਕੁੱਤੇ ਦਾ) |
| **ਲਕਬ,** | ਪੁ. ਖਮ, ਟੇਢ |
| **ਲੱਕੜਾਂ ਪੂਰਨੀਆਂ,** | ਮੁਹਾ. ਚਿਤਾ ਉੱਤੇ ਲਕੜਾ ਰਖਣੀਆਂ |
| **ਲਖ ਲੁੱਟ,** | ਵਿ. ਸ਼ਾਹ ਖ਼ਰਚ |
| - ਲਖਾਂ ਜਹੀ ਹਿੱਕਾ, ਲਖਾਂ ਨੀ ਹਿੱਕਾ, | ਇ. ਲੱਖਾਂ ਦੀ ਇਕੋ |
| - ਲੱਖੀ, ਲੱਖੀਆਂ, | ਵਿ. ਪੁ. ਲਖ-ਪਤੀ, ਧੰਨਵਾਨ |
| **ਲੰਗ,** | ਇ. ਸ਼ਰਮ, ਲਾਜ |
| - ਲੰਗ ਲਹਿਣਾ, | ਮੁਹਾ. ਸ਼ਰਮ ਲਹਿਣੀ |
| - ਲੰਗ ਲੱਥ, ਲੰਗ ਲੱਥਾ, | ਵਿ. ਬੇਸ਼ਰਮ, ਨਿਰਲੱਜ |
| **ਲੰਗ ਲਾਣਾ,** | ਮੁਹਾ. ਲੀਕ ਲਾਉਣਾ, ਨਮੋਸ਼ੀ ਦੇਣਾ |
| - ਲੰਗ ਲੁਕੀਕ, | ਇ. ਲੀਕ, ਬਦਨਾਮੀ |
| **ਲੱਗਣਾ,** | ਕ੍ਰਿ. ਸਕ. ਚੱਲਣਾ |
| - ਲਗ ਜਾਣਾ, | ਮੁਹਾ. ਚਲਿਆ ਜਾਣਾ, ਚਲੇ ਜਾਣਾ |
| **ਲਗਤ, ਲਗਤ ਬਾਜ਼ੀ,** | ਇ. ਲਾਗਤਬਾਜ਼ੀ |
| **ਲਗੰਦਣਾ,** | ਕ੍ਰਿ. ਸਕ. ਨਗੰਦਣਾ, ਮੋਟੇ ਮੋਟੇ ਤੋਪੇ ਭਰਨਾ |
| **ਲਗੰਦਰਾ,** | ਪੁ. ਨੰਗਦਾ |
| **ਲਗੰਦਰਾ, ਲਗੰਧਰਾ,** | ਪੁ. ਲਗੰਧਰਾ, ਲੰਗਾਰ |
| - ਲਗੰਧਰੇ ਲਾਹੀ ਸੋੜਨੇ, ਲਗੰਧਰੇ ਲਾਹੀ ਛੋੜਨੇ, | ਮੁਹਾ. ਲੰਗਾਰ ਲਾਹ ਛੱਡਣੇ |
| - ਲਗੰਧਰੇ ਲਾਹੁਣੇ, | ਮੁਹਾ. ਪਾੜ ਸੁਟਣਾ, ਚੀਰ ਪਾੜ ਕਰਨੀ |
| **ਲਗਨੇ ਹੱਥ, ਲਗਨੇ ਹੱਥੀਂ,** | ਕ੍ਰਿ. ਵਿ. ਲਗਦੇ ਹੱਥ, ਨਾਲ ਦੀ ਨਾਲ |
| **ਲਗਰ,** | ਇ. ਬੂਟੇ ਦੀ ਛੋਟੀ ਟਾਹਣੀ |
| **ਲੰਗਰਾ,** | ਪੁ. ਵੱਡੀ ਲੰਗਰੀ |
| **ਲੰਗਰੀ,** | ਇ. ਦੋਰੀ, ਕੂੰਡਾ |
| - ਲੰਗਰੀ ਸੋਟਾ, | ਦੌਰੀ, ਡੰਡਾ |
| **ਲੰਗੀ-ਕਟਾਰ, ਲੰਙੀ-ਕਟਾਰ,** | ਇ. ਲੰਗੀ ਡੋਡੀ |
| **ਲੰਘਣ ਕਟੱਣੇ,** | ਮੁਹਾ. ਲੰਘਾਣ ਲੰਘਾਉਣਾ |

ਲੰਘਣਾ, ਕ੍ਰਿ. ਸਕ. ਲੰਘਣਾ
ਲੰਘਨਾ ਪਲੰਘਨਾ, ਕ੍ਰਿ. ਵਿ. ਲੰਘਦਾ ਜਾਂਦਾ
ਲਚਕਾਰ, ਇ. ਚੁੱਕ
- ਲਚਕਾਰ ਨਿਕਲਣਾ, ਲਚਕਾਰ ਨਿਕਲੀ ਜਾਣਾ, ਮੁਹਾ. ਚੁੱਕ ਨਿਕਲਣਾ
ਲਚੱਟ, ਇ. ਚਾਟ
ਲਚੱਟੀ, ਵਿ. ਚਸਕੇ ਲੈਣ ਵਾਲਾ
ਲੱਟ, ਲਟੌਰ, ਵਿ. ਆਵਾਰਾ, ਭੌਂਦੂ
ਲਟਕਣ, ਪੁ. ਝੁਮਕੇ
ਲਟਕੋ, ਵਿ. ਨਖ਼ਰੇਬਾਜ਼
- ਲਟਕੋ ਮਟਕੋ ਵਿ. ਨਖ਼ਰਿਆਂ ਵਾਲੀ ਜ਼ਨਾਨੀ, ਨਖ਼ਰੀਲੀ
ਲਟਣਾ, ਕ੍ਰਿ. ਸਕ. ਉਲਟਣਾ
ਲੱਟਰ, ਲੱਟਕਾ, ਵਿ. ਲਟੌਰ, ਭੌਂਦੂ, ਆਵਾਰਾ
- ਲੱਟਰ-ਪੁਣਾ, ਪੁ. ਲਟੌਰਪੁਣਾ, ਆਵਾਰਾਗਰਦੀ
ਲਟਾਇਉਨਾ, ਕ੍ਰਿ. ਸਕ. ਲੰਮੇ ਪਾਉਣਾ, ਲਟਾਉਣਾ
ਲਟਾਈ, ਇ. ਉਲਟਾਈ, ਉਲੱਟਣ ਦਾ ਭਾਵ ਜਾਂ ਮਜ਼ਦੂਰੀ
ਲਟਾਕਾ, ਪੁ. ਖ਼ਾਲੀਪਣ, ਫਾਕਾ, ਨਾਗ੍ਹਾ
ਲਟਾਕਾ ਲੱਗਣਾ, ਮੁਹਾ. ਭੁਖੇ ਰਹਿ ਜਾਣਾ
ਲਟਾਣਾ, ਕ੍ਰਿ. ਸਕ. ਉਲਟਾਉਣਾ
ਲਟੂਣੀ, ਇ. ਮੱਥੇ ਤੇ ਵਾਲਾਂ ਦੀ ਗੁੱਛੀ, ਲਿੱਟ ਪੁ. ਛੋਟਾ ਲਾਟੂ ਜਾਂ ਭੰਬੀਰੀ
ਲਠਮ, ਪੁ. ਝਤੱਮ, ਝਗੜਾ
- ਲਠਮ ਬਾਹਣਾ, ਮੁਹਾ. ਝਗੜਾ ਖੜ੍ਹਾ ਕਰ ਦੇਣਾ
ਲੱਡਣ, ਪੁ. ਲੱਕੜ ਦਾ ਪਾਵਾ (ਡੰਗਰ ਦੇ ਗੱਲ ਵਿਚ ਪਾਉਣ ਵਾਲਾ)
ਲੱਡਿਆਣਾ, ਕ੍ਰਿ. ਵਿ. ਲਡਾਉਣਾ, ਲਾਡ ਦੇਣਾ
- ਲੱਡਣ ਬਾਹਣਾ, ਕ੍ਰਿ. ਸਕ. ਡੰਗਰ ਦੇ ਗੱਲ ਵਿਚ ਮੁੱਢੀ ਜਾਂ ਪਾਵਾ ਰੱਸੀ ਨਾਲ ਬੰਨ੍ਹ ਕੇ ਪਾਉਣਾ
ਲਡਿਆਣਾ, ਕ੍ਰਿ. ਸਕ. ਲਾਡ ਦੇਣਾ, ਲਡਾਉਣਾ
ਲੱਡੂ, ਪੁ. ਲੱਡੂ
ਲਤਿਆਇਆ, ਵਿ. ਲੱਤਾ ਥੱਲੇ ਆਇਆ ਆਦਮੀ, ਅਧੀਨ
ਲਤਿਆੜਣਾ, ਕ੍ਰਿ. ਸਕ. ਲਤਾੜਨਾ
ਲੱਤੀ, ਇ. ਡੋਰ (ਲਾਟੂ ਦੀ)
ਲੱਦ, ਪੁ. ਭਾਰ
- ਲੱਦ ਚਾਣੀ, ਕ੍ਰਿ. ਸਕ. ਭਾਰ ਚੁੱਕਣਾ
- ਲੱਦੇ ਦਾਂਦੇ ਨਾ ਪੈਰ ਅੱਛਣਾ, ਮੁਹਾ. ਜ਼ਿੰਮੇਵਾਰੀ ਸਿਰ ਪੈਣੀ

ਲਧਣਾ, ਕ੍ਰਿ. ਅਕ. ਲਭੱਣਾ, ਪ੍ਰਾਪਤ ਹੋਣਾ ਕ੍ਰਿ. ਸਕ. ਲੱਭਣਾ, ਪ੍ਰਾਪਤ ਕਰਨਾ
ਲੱਪ, ਇ. ਇਕ ਹੱਥ ਦਾ ਹਿੱਸਾ (ਮੁੱਠ)
- ਲਪ ਕੁਹਰ ਲਾਣਾ, ਮੁਹਾ. ਲੱਪਾਂ ਭਰਨੀਆਂ (ਜੀਭ ਨਾਲ ਚੱਟਣਾ)
- ਲੱਪ-ਗੜੱਪੀ, ਵਿ. ਰੱਜ ਕੇ ਖਾਣਾ
- ਲਪਾਂ ਮਾਰਨੀਆਂ, ਮੁਹਾ. ਮੁੱਠਾਂ ਭਰ ਕੇ ਖਾਣਾ
ਲੱਪਾ ਪੁ. ਝਾਂਸਾ; ਪੱਲੇ ਦੇ ਨਾਲ ਤਿੱਲੇ ਦਾ ਲੱਪਾ ਲਾਣਾ, ਤਿੱਲੇ ਦਾ ਫੁੱਲ
ਲਪਾਤ, ਵਿ. ਫੋਕੀਆਂ ਗੱਲਾ ਕਰਨ ਵਾਲਾ
ਲਪਾੜਾ, ਪੁ. ਘਰ ਦੇ ਨੇੜੇ ਦੀ ਪੈਲੀ, ਵਧੀਆ ਰੂੜੀ ਵਾਲਾ ਖੇਤ
ਲੱਪੀ, ਲਾਪਸੀ, ਇ. ਲੇਟੀ, ਸੀਰਾ, ਪਤਲਾ ਕੜਾਹ, ਛੂਹਣੀ
ਲੱਫੜ, ਲੱਫੜਾ, ਪੁ. ਝਗੜਾ, ਥੱਪੜ
ਲੰਬ, ਪੁ. ਲੰਬਾ ਅਤੇ ਸਿੱਧਾ ਹੋਣ ਦਾ ਭਾਵ
- ਲੰਬ ਹੋਣਾ, ਮੁਹਾ. 1. ਤੇਜ਼ ਹੋਣਾ (ਸਾਹ ਦਾ); 2. ਗੁੱਸਾ ਵਿਚ ਹੋਣਾ
- ਲੰਬ ਕਰਨਾ, ਮੁਹਾ. 1. ਤੇਜ਼ ਕਰਨਾ (ਸਾਹ ਦਾ) 2. ਗੁੱਸੇ ਚੜ੍ਹਾਉਣਾ
ਲਭਤ, ਇ. ਲਾਭ, ਫਾਇਦਾ
ਲੰਭਾ, ਪੁ. ਅਲੰਭਾ
ਲਮਕਾਰ, ਪੁ. ਲੁਕਾਰ, ਲਮਕਾਉਣ ਵਾਲਾ
ਲਮਕੂਰ ਲਾਣਾ, ਮੁਹਾ. ਲੱਪਾਂ ਭਰਨੀਆਂ ਤੇ ਰੱਜ ਕੇ ਖਾਣਾ
ਲੰਮਛੜਾ, ਵਿ. ਲੰਮੇ ਕੱਦ ਵਾਲਾ
ਲਮਜੀਭਲਾ, ਵਿ. ਲੰਮ-ਜੀਭਾ
ਲਮਤੁਰਲ, ਲਮਤੁਰਲਾ, ਵਿ. ਲੰਮਤੁਤਰ
ਲੰਮਾ ਬਾਹੀ ਘਿਨਣਾ, ਮੁਹਾ. ਫੜ ਕੇ ਢਾਹ ਲੈਣਾ
ਲਮਿਆਰਨਾ, ਕ੍ਰਿ. ਸਕ. ਲੰਮਾ ਕਰਨਾ
ਲਮਿੱਤਣ, ਇ. ਲੰਬਾਈ
ਲਮਿੱਤਣੋਂ, ਕ੍ਰਿ. ਵਿ. ਲੰਬਾਈ ਵਿਚ, ਲੰਮੇ ਪਾਸਿਉਂ
ਲਰ, ਇ. ਚੀਰੀ ਹੋਈ ਇਮਾਰਤੀ ਲਕੜੀ ਦੀ ਲੰਮੀ ਫੱਟੀ
ਲਰਜੇ, ਲਰਝੇ, ਇ. (ਬ.ਵ.) ਲੀਰਾਂ
- ਲਰਜੇ ਲਮਕਣੇ, ਲਰਝੇ ਲਮਕਣੇ, ਮੁਹਾ. ਲੀਰਾਂ ਲਮਕਣੀਆਂ
- ਲਰਜੇ ਲਾਹਣੇ, ਲਰਝੇ ਲਾਹਣੇ, ਮੁਹਾ. ਲੀਰਾਂ ਲੀਰਾਂ ਕਰ ਦੇਣਾ

| | |
|---|---|
| **ਲਰੇ ਸਰੇ ਹੋਣਾ,** | ਮੁਹਾ. ਅਬਾ ਤਬਾ ਬਕੀ ਜਾਣਾ |
| **ਲਲ,** | ਇ. ਯਭਲੀ |
| - ਲਲ ਮਾਰਨੇ, | ਯਭਲੀਆਂ ਮਾਰਨੀਆਂ |
| - ਲੱਲ੍ਹੇ ਨੀਆਂ ਮਸ਼ਕਰੀਆਂ ਧੀਊ, ਭੈਣੂੰ ਨਾਲ | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਮੂਰਖ ਬੰਦਾ ਸੋਚ ਵਿਚਾਰ ਕੇ ਗੱਲ ਨਹੀ ਕਰਦਾ ਤਾਂ ਕਹਿੰਦੇ ਹਨ |
| **ਲਲਕਰ,** | ਇ. ਲਲਕਾਰ, ਬੜਕ, ਭਬਕੀ |
| **ਲਲਕਰਨਾ,** | ਕ੍ਰਿ. ਸਕ. ਲਲਕਾਰਨਾ, ਬੜਕ ਮਾਰਨੀ |
| - ਲਲਕਰੀ ਕੈ ਪੈਣਾ, | ਮੁਹਾ. ਬੜਕ ਮਾਰ ਕੇ ਪੈਣਾ |
| - ਲਲਕੀ ਕੈ, | ਕ੍ਰਿ. ਵਿ. ਲਲਕਾਰ ਕੇ |
| **ਲੱਲਰ,** | ਪੁ. (ਬ.ਵ.) ਨਿਕੰਮੇ (ਕੰਮ) |
| - ਲੱਲਰ ਲਾਣੇ, | ਮੁਹਾ. ਫੋਕੇ ਤੇ ਨਿਕੰਮੇ ਕੰਮ ਕਰਨੇ |
| **ਲਲੜ,** | ਵਿ. ਲੋਲ੍ਹੜ, ਸਾਦਾ, ਸਿੱਧਰਾ |
| **ਲਲਾਰਨ,** | ਇ. ਗਰੜ (ਮੁਸਲਮਾਨੀ ਬੋਲੀ ਵਿਚ) |
| **ਲਵਾਣਾ,** | ਕ੍ਰਿ. ਸਕ. ਪਹਿਨਾਉਣਾ |
| **ਲਵੀਰਾ,** | ਪੁ. ਜੁਗਨੂੰ, ਟਟੈਣਾ |
| **ਲੜ,** | ਪੁ. ਪੱਲੇ ਦੀ ਕੁੰਨੀ, |
| - ਲੜ ਲਪੜਨਾ, | ਮੁਹਾ. ਪੱਲਾ ਫੜਨਾ |
| **ਲੜਗੁੱਚ,** | ਪੁ. ਚੌਧਰਪੁਣਾ, |
| - ਲੜਗੁੱਚ ਤੁਲਨਾ, | ਮੁਹਾ. ਚੌਧਰਪੁਣਾ ਦਿਖਾਉਣਾ, ਦਖ਼ਲ ਅੰਦਾਜ਼ੀ ਕਰਨਾ, ਬਿਨਾਂ ਮਤਲਬ ਦੇ ਵੱਧ ਕੇ ਰਾਏ ਦੇਣੀ |
| **ਲੜ੍ਹਮ,** | ਵਿ. ਲੱਠਮ ਪੁ. ਝਗੜਾ |
| **ਲੜੀ,** | ਇ. ਬੇੜੀ ਦਾ ਵੰਝ |
| **ਲਾ,** | ਅਵ. ਲੈ ਕੇ |
| - ਲਾ ਛੋੜੀ ਗਿੱਟੇ ਸਾਰੀ ਦਿਹਾੜ ਪਈ ਪਿੱਟੇ | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਗਿੱਟੇ ਤੇ ਮਾਰੀ ਸੱਟ ਵਧੇਰੇ ਦੁੱਖ ਦਿੰਦੀ ਹੈ ਤਾਂ ਕਹਿੰਦੇ ਹਨ |
| - ਮੁੱਢੂੰ ਲਾ, | ਅਵ. ਮੁੱਢੋਂ ਮੁੱਢ, ਮੁੱਢ ਤੋਂ |
| **ਲਾਇਕਾ, ਲਾਇਕੀ,** | ਵਿ. ਸਿਆਣਾ, ਸਿਆਣਪ |
| - ਲਾਇਕਦਾਰ, | ਵਿ. ਲਾਇਕ, ਦਾਨਸ਼ਮੰਦ |
| - ਲਾਇਕਦਾਰੀ, | ਇ. ਲਾਇਕੀ, ਸਿਆਣਪ |
| **ਲਾਇਰਾ, ਲਾਇਰੀ,** | ਪੁ. ਲਵੇਰੇ ਇ. ਲਵੇਰੀ |
| **ਲਾਈ,** | ਇ. ਮਜ਼ਦੂਰੀ |
| - ਲਾਈਆਂ ਲਾਣੀਆਂ, | ਕ੍ਰਿ. ਸਕ. ਫਸਲ ਵੱਢਣ ਲਈ ਕੰਮ ਕਰਨ ਵਾਲੀਆਂ ਲਾਉਣੀਆਂ, ਵਾਢੀ ਕਰਵਾਉਣੀ |
| ਲਾਈ ਪਾਈ ਕੇ, | ਕ੍ਰਿ. ਵਿ. 1. ਲਾ ਪਾ ਕੇ; 2. ਲੈ ਦੇ ਕੇ |
| - ਲਾਈ ਲਾਈ ਕੇ ਖਾਣਾ, | ਮੁਹਾ. ਥੋੜ੍ਹੀ ਚੀਜ਼ ਹੋਣ ਕਾਰਨ ਲਾ ਕੇ ਖਾਣਾ |
| **ਲਾਸ, ਲਾਸਾਂ,** | ਇ. ਚੋਟ, ਨੀਲ |
| - ਲਾਸਾਂ ਪਾਣੀਆਂ, ਲਾਸਾਂ ਬਣਨੀਆਂ, | ਮੁਹਾ. ਬਹੁਤ ਮਾਰਨਾ ਤੇ ਸਰੀਰ ਉਤੇ ਨੀਲ ਪਾ ਦੇਣੇ |
| **ਲਾਸਾਂ** | ਕ੍ਰਿ. ਸਕ. ਪਾਉਣਾ (ਕੱਪੜੇ ਆਦਿ) |
| **ਲਾਹ,** | ਇ. ਰੱਸੀ |
| **ਲਾਂਹ,** | ਇ. ਲਾਂ |
| **ਲਾਹਣ,** | ਪੁ. ਸੁੱਕੇ ਛੋਲਿਆਂ ਜਾਂ ਮੋਠਾਂ ਦੇ ਤੀਲੇ ਟਾਂਗਰ (ਟਹਿਣੀਆਂ) |
| **ਲਾਹਣਾ,** | ਕ੍ਰਿ. ਸਕ. 1. ਉਤਾਰਨਾ, ਲਾਹੁਣਾ; 2. ਹਿਲਾਉਣਾ, ਰਿੜਕਣਾ |
| - ਲਾਹ ਛੋੜੀ ਲੋਈ ਤੇ ਕੈਹ ਕਰੇਸੀ ਕੋਈ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਜਿਸਨੇ ਸ਼ਰਮ ਹਯਾ ਛੱਡ ਦਿੱਤੀ ਹੋਵੇ ਉਸ ਦਾ ਕੋਈ ਕੁਝ ਨਹੀ ਵਿਗਾੜ ਸਕਦਾ ਤਾਂ ਕਹਿੰਦੇ ਹਨ |
| - ਲਾਹ ਲਿਆ ਪਲਾਣਾ ਖੋਤੀ ਉਹੋ ਜਹੀ, | ਅਖੌ. ਜਦੋਂ ਕੋਈ ਬਣਾਉ ਸ਼ਿੰਗਾਰ ਲਾਹ ਛੱਡੇ ਜਾਂ ਜਦੋਂ ਕਿਸੇ ਦੇ ਅਧਿਕਾਰ ਖੁਸ ਜਾਣ ਤਾਂ ਕਹਿੰਦੇ ਹਨ |
| **ਲਾਹਦਾ, ਲਾਹਦੀ,** | ਵਿ. ਅਲਹਿਦੀ, ਵੱਖ, ਵੱਖਰੀ |
| **ਲਾਹਿਆਉਣਾ,** | ਕ੍ਰਿ. ਸਕ. ਪਿਆਉਣਾ |
| **ਲਾਹੀ,** | ਇ. ਪਹਾੜ ਦੀ ਉਤਰਾਈ |
| **ਲਾਗੀ,** | ਪੁ. ਲਾਗ ਲੈਣ ਵਾਲਾ ਕੰਮੀ |
| - ਲਾਗੀਆਂ ਤਾਂ ਲਾਗ ਲੈਣੀ ਆਹ, ਭਾਂਵੇ ਵੈਂਦਿਆਂ ਹੀ ਰੰਡੀ ਥੀ ਵੰਞੇ | ਅਖੌ. ਜਦੋਂ ਕੋਈ ਆਪਣੇ ਸੁਆਰਥ ਨੂੰ ਹੀ ਮੁਖ ਰਖੇ ਤਾਂ ਕਹਿੰਦੇ ਹਨ |
| **ਲਾਂਘ,** | ਇ. ਲਾਂਘਾ |
| **ਲਾਂਙਣ,** | ਇ. ਲਾਂਗੜ, ਧੋਤੀ, ਲੁੰਗੀ, ਭੋਥਾ |
| **ਲਾਛਾ,** | ਵਿ. ਪੁ. ਕੱਚਾ (ਸਜਰਾ) |
| - ਲਾਛਾ ਜਾਤਕ, | ਵਿ. ਅਲੂਆਂ ਮੁੰਡਾ |
| **ਲਾਂਜਾ,** | ਪੁ. ਜ਼ਿੰਮੇਵਾਰੀ |
| - ਲਾਂਜਾ ਲੀਹਾ, | ਵਿ. ਬਹੁਤ ਵੱਡੀ ਜ਼ਿੰਮੇਵਾਰੀ ਵਾਲਾ |
| - ਲਾਂਜਾ ਲੀਹਾ ਲਾਹੀ ਦੇਣਾ, | ਮੁਹਾ. ਜ਼ਿੰਮੇਵਾਰੀ ਛੱਡ ਦੇਣੀ |
| **ਲਾਂਜੀ,** | ਪੁ. ਬੇਸ਼ਰਮ, ਨਿਰਲੱਜ |
| - ਲਾਂਜੀ ਹੋਣਾ, | ਮੁਹਾ. ਨਿਰਲੱਜ ਹੋਣਾ |
| - ਲਾਂਜੀ ਕੁੱਤਾ, | ਵਿ. ਬੇਸ਼ਰਮ ਵਿਅਕਤੀ |
| - ਲਾਂਜੀਪੁਣਾ, | ਪੁ. ਬੇਸ਼ਰਮਪੁਣਾ, ਬੇਸ਼ਰਮੀ |

| | |
|---|---|
| ਲਾਟ, | ਇ. ਰੌਸ਼ਨੀ, ਚਮਕ |
| - ਲਾਟਾਂ ਛਡਨੀਆਂ, | ਮੁਹਾ. ਚਮਕਾਂ ਮਾਰਨੀਆਂ |
| - ਲਾਟਾਂ ਨਿਕਲਣੀਆਂ | ਮੁਹਾ. ਅੱਗ ਦੇ ਲੰਬੇ ਨਿਕਲਣੇ |
| ਲਾਂਟ, | ਇ. ਪਹਾੜੀ ਦੁੰਬੇ ਦੀ ਮੋਟੀ ਪੂਛਲ |
| ਲਾਟੀ, | ਇ. 1. ਸ਼ੌਕੀਨੀ; 2. ਊਠ ਦੀ ਨਕੇਲ ਦੀ ਗੁੱਲੀ |
| - ਲਾਟੀਕੀਨ, ਲਾਟੀਖਾਨ, | ਵਿ. ਸ਼ੌਕੀਨ, ਆਕੜਖਾਨ |
| ਲੱਟੂ, ਲਾਂਟੂ | ਪੁ. ਲਾਟੂ |
| ਲਾਂਡਾ, | ਪੁ. ਡੱਬਾ, ਪਟਾਕਾ |
| ਲਾਡਿਕਾ, ਲਡਿਕਾ, | ਪੁ. ਲਡਿੱਕਾ, ਲਾਡਲਾ |
| - ਲਾਡ ਆਇਆਂ ਮਨਿਆਰੀ ਆਂ, ਤੇ ਠੁੱਡੇ ਮਾਰੇ ਖਾਰੀ ਆਂ, | ਅਖੌ. ਜਦੋਂ ਕੋਈ ਵਿਅਕਤੀ ਖੁਸ਼ੀ ਵਿਚ ਆ ਕੇ ਕੰਮ ਖਰਾਬ ਕਰੇ ਤਾਂ ਕਹਿੰਦੇ ਹਨ |
| ਲਾਣਾ, | ਕ੍ਰਿ. ਸਕ. ਪਹਿਨਣਾ |
| ਲਾਦੀ, | ਇ. ਛੱਤ ਤੇ ਪਾਉਣ ਵਾਲੀ ਮਿੱਟੀ |
| ਲਾਦੂੰ, | ਵਿ. ਲਾਦੂ, ਲੱਕਣਵਾਲਾ |
| - ਲਾਦੂੰ ਕੱਢਣਾ, | ਮੁਹਾ. ਲਾਦੂ ਕੱਢਣਾ, ਪਸ਼ੂ ਨੂੰ ਲੱਦਣ ਦੀ ਸਿਖਲਾਈ ਦੇਣਾ |
| - ਲਾਦੂ ਖੋਤਾ, | ਵਿ. ਜਿਸ ਖੋਤੇ ਉਤੇ ਭਾਰ ਲੱਦਿਆ ਜਾਵੇ |
| ਲਾਧ, | ਇ. ਲੱਭਤ, ਪ੍ਰਾਪਤੀ |
| - ਲਾਧ ਲੱਧਣੀ, | ਮੁਹਾ. ਲੱਭਤ ਲੱਭਣਾ, ਭੇਤ ਪਾਉਣਾ |
| ਲਾ-ਧੜਕ, | ਪੁ. ਨਿੱਡਰ, ਦਲੇਰ, ਨਿਧੜਕ |
| ਲਾਪਸੀ, ਲੱਪੀ, | ਇ. ਪਹਲਾ ਸੀਰਾ, ਛੁਹਾਣੀ |
| ਲਾਪਚਾਰੀਆਂ, | ਇ. ਖੁਸ਼ਾਮਦਾਂ, ਮਿੰਨਤਾਂ |
| - ਲਾਪਚਾਰੀਆਂ ਲਾਣੀਆਂ (ਕਰਨੀਆਂ) | ਮੁਹਾ. ਖੁਸ਼ਾਮਦਾਂ ਕਰਨੀਆਂ, ਹਾੜੇ ਕੱਢਣਾ |
| ਲਾਫਾਂ, | ਇ. ਗੱਪਾਂ |
| - ਲਾਫਾਂ ਮਾਰਨੀਆਂ | ਮੁਹਾ. ਵਾਧੂ ਗੱਪਾਂ ਮਾਰਨੀਆਂ |
| ਲਾਂਬੂ, ਲੰਬੂ, | ਇ. ਅੱਗ ਦੀ ਲਾਟ, ਭਬੂਕਾ |
| ਲਾਲ ਕਰੀ ਦੇਣਾ, | ਮੁਹਾ. ਰੱਤੇ ਰੰਗ ਵਿਚ ਰੰਗ ਦੇਣਾ, ਮਾਰ ਕੁੱਟ ਕਰਨੀ, ਲਾਲ ਕਰ ਦੇਣਾ |
| ਲਾਲਾ, | ਪੁ. ਵੱਡਾ ਭਰਾ, ਪਿਓ |
| ਲਾਲਾਂ, | ਇ. (ਬ.ਵ.) ਲੇਲਾਂ,ਰਾਲਾਂ |
| - ਲਾਲਾਂ ਵਹਿਣੀਆਂ, | ਮੁਹਾ. ਮੂੰਹ ਵਿਚੋਂ ਰਾਲਾਂ ਗਿਰਨੀਆਂ |
| ਲਾਂਵ, | ਇ. 1. ਲਾਮ, ਲੜਾਈ; 2. ਮੰਜੀ ਦੀ ਦੌਣ, ਰੱਸੀ; 3. ਵਿਆਹ ਦੀ ਰਸਮ |
| ਲਾਵਣ, | ਪੁ. 1. ਲੌਣ; 2. ਨਾਲ ਦਾ, ਸਲੂਣਾ |
| ਲਾਵਾ, | ਪੁ. ਫਸਲ ਵੱਢਣ ਵਾਲਾ |
| ਲਾਵੇ ਲਾਣਾ, | ਮੁਹਾ. ਫਸਲ ਵੱਢਣ ਲਈ ਲਾਵੇ (ਮਜ਼ਦੂਰ) ਲਾਉਣੇ |
| ਲਿਆਟ, ਲਿਆਟਾ, | ਪੁੰ. ਲੇ, (ਕੰਧ ਦਾ), ਲੇਉ,ਖਲੇਪੜ |
| ਲਿਸਾ, | ਵਿ. ਲਿੱਸਾ, ਕਮਜ਼ੋਰ |
| - ਲਿੱਸਾ ਨਿਆਂ ਪਗੜਨਾ, | ਮੁਹਾ. ਦਾਦ ਨਾ ਮਿਲਣ ਤੇ ਸਬਰ ਸ਼ੁਕਰ ਕਰਨਾ |
| - ਲਿੱਸਾ ਨਿਆਂ ਮੰਨਣਾ, | ਮੁਹਾ. ਵਧੀਕੀ ਜਰ ਗੁਜ਼ਰਨਾ, ਕਿਸੇ ਦੀ ਵਧੀਕੀ ਬਰਦਾਸ਼ਤ ਕਰ ਲੈਣੀ |
| - ਲਿੱਸੇ ਦੀ ਰੰਨ ਜਣੇ ਖਣੇ ਦੀ ਭਾਬੀ, | ਅਖੌ. ਜਦੋਂ ਕਮਜ਼ੋਰ ਵਿਅਕਤੀ ਦੀ ਚੀਜ਼ ਤੇ ਹਰ ਕੋਈ ਅਧਿਕਾਰ ਜਮਾਉਣ ਦਾ ਯਤਨ ਕਰੇ ਤਾਂ ਕਹਿੰਦੇ ਹਨ |
| ਲਿਸੂੰ ਲਿਸੂੰ ਕਰਨਾ, | ਮੁਹਾ. ਟਾਲ ਮਟੋਲ ਕਰਨਾ |
| ਲਿਸੇਰਾ, | ਵਿ. ਲਿੱਸਾ, ਕਮਜ਼ੋਰ |
| ਲਿਹਲ, ਲਿਹਲਾ, ਲੇਲਾਂ, | ਇ. 1. ਰਾਲ; 2. ਸ਼ਹਿਤੂਤ |
| - ਲਿਹਲਾਂ ਵੱਗ੍ਹੀ ਪੈਣੀਆਂ, ਲੇਲਾਂ ਵਗਣੀਆਂ, | ਮੁਹਾ. ਰਾਲਾਂ ਡਿਗਣੀਆਂ |
| - ਲਿਹਲੂ, | ਵਿ. ਜਿਸ ਦੇ ਰਾਲਾਂ ਵਗਦੀਆਂ ਹੋਣ, ਰਾਲੂ, ਲਾਲੂ |
| ਲਿਹਾਰ, | ਪੁ. ਲਾਵਾ, (ਖੇਤ ਕੱਟਣ ਵਾਲਾ) |
| ਲਿਕੜਨਾ, | ਕ੍ਰਿ. ਅਕ. ਨਿਕਲਣਾ |
| ਲਿਚਖੜਿਚੀ, | ਕ੍ਰਿ. ਟਾਲ ਮਟੋਲ |
| - ਲਿਚ ਖੜਿਚ ਕਰਨੀ, | ਮੁਹਾ. ਟਾਲ ਮਟੋਲ ਕਰਨੀ |
| ਲਿਤ, | ਇ. 1. ਛਿਲਤਰ; 2. ਟੁੰਮ ਟੱਲਾ |
| - ਲਿੱਤ ਪੁੜਨੀ, | ਕ੍ਰਿ. ਅਕ. ਛਿੱਲਤਰ ਚੁਭਣੀ (ਚੁਭਣੀ) |
| ਲਿੱਦ, | ਇ. ਖੋਤੇ ਜਾਂ ਘੋੜੇ ਦਾ ਗੋਹਾ |
| - ਲਿਦ ਚੈੜੀ ਹੋਣੀ, | ਮੁਹਾ. ਅਹੰਕਾਰੀ ਹੋਣਾ, ਘਮੰਡੀ ਹੋਣਾ |
| - ਲਿੱਦ ਚੈੜੀ ਕਰਨੀ, | ਮੁਹਾ. ਭੂਹੇ ਚੜ੍ਹ ਜਾਣਾ, ਹੰਕਾਰਿਆ ਜਾਣਾ |
| - ਲਿੱਦ ਫੁੰਡਣੀ, | ਮੁਹਾ. ਭੂਹੇ ਹੋਣਾ, ਹੰਕਾਰਿਆ ਜਾਣਾ |
| - ਲਿੱਦ ਫੁੰਡਾਣੀ, | ਮੁਹਾ. ਭੂਹੇ ਕਰਨਾ, ਭੂਹੇ ਚਾੜ੍ਹ ਦੇਣਾ |
| - ਲਿੱਦ ਭੂਹੇ ਹੋਣੀ, | ਮੁਹਾ. ਭੂਹੇ ਹੋਣਾ, ਵਡਿਆਈ ਉਚੀ ਹੋਣੀ |
| - ਲਿੱਦ ਭੂਹੇ ਕਰਨੀ, | ਮੁਹਾ. ਭੂਹੜੇ ਕਰਨਾ, ਆਪ ਦੀ ਸ਼ਾਨ ਉਚੀ ਕਰਨੀ |
| ਲਿੱਫ, | ਇ. ਪੇਟ ਦੀ ਬੀਮਾਰੀ (ਤਿਲੀ ਰੋਗ) ਵਿ. ਨੀਵਾਂ |
| - ਲਿੱਫ ਜਾਣਾ, | ਮੁਹਾ. ਝੁਕ ਜਾਣਾ |
| ਲਿਫੜ | ਵਿ. ਨੀਵਾਂ |
| - ਲਿਫੜੈ ਲਾਹਣੇ, | ਮੁਹਾ. ਲੀਰੋ ਲੀਰ ਕਰ ਦੇਣਾ |
| ਲਿੱਫੀ ਖਾਣੀ, | ਮੁਹਾ. ਪਤੰਗ ਵਿਚ ਲਿੱਫੀ ਬੰਨ੍ਹਣ ਦੀ ਲੋੜ |

**ਲਿੱਫੀ ਮੰਗਣੀ,** ਹੋਣੀ
**ਲਿਮਾਂ,** ਇ. ਵਾਲਾਂ ਦੀ ਲਿਟ
- ਲਿਮਾਂ ਖੁਹਣੀਆਂ, ਲਿਮਾਂ ਖੋਹਣੀਆਂ, ਲਿਮਾਂ ਪੁਟਣੀਆਂ, ਮੁਹਾ. ਸਿਰ ਦੇ ਵਾਲ ਪੁਟਣੇ
**ਲਿੱਲ,** ਇ. 1. ਮਿਨਤਾ, ਤਰਲੇ; 2. ਸ਼ਹਿਤੂਤ ਦੀ ਗੋਹਲ
**ਲਿੱਲਾਂ ਕੱਢਣੀਆਂ,** ਮੁਹਾ. ਮਿੰਨਤਾਂ ਤਰਲੇ ਕਰਨੇ
**ਲਿੱਲਵਾਂ,** ਇ. ਲਿੱਲ, ਮਿੰਨਤ (ਲਾ. ਕ੍ਰਿ. ਲੱਗਣੀ)
**ਲਿਲੜ,** ਵਿ. ਲੋਲੜ, ਲੋਲਾ, ਸਿੱਧਾ
**ਲਿੜਫ,** ਇ. ਲੀਰ
**ਲਿੜ੍ਹੀ ਲੱਗਣਾ,** ਮੁਹਾ. ਰੁਜ਼ਗਾਰ ਲੱਗਣਾ
**ਲੀਆ,** ਪੁ. ਸਰਫਾ; ਲਾਲਚ, ਕੰਜੂਸੀ
- ਲੀਆ ਲਾਂਭਾ, ਲੀਆ ਲਾਲਚ, ਪੁ. ਲੋਭ ਲਾਲਚ (ਲਾ. ਕ੍ਰਿ. ਹੋਣਾ)
**ਲੀਹ ਗਛਣਾ,** ਕ੍ਰਿ. ਸਕ. ਦੁੱਧ ਪੀ ਜਾਣਾ
**ਲੀਹਣਾ,** ਕ੍ਰਿ. ਸਕ. ਪੀਣਾ
- ਲੀਹਣਾ ਚੁੱਗਣਾ, ਕ੍ਰਿ. ਸਕ. ਰੱਜ ਕੇ ਦੁੱਧ ਪੀਣਾ
**ਲੀਖ, ਲੀਖਾਂ,** ਇ. ਜੂੰ ਦਾ ਅੰਡਾ
- ਲੀਖਲ ਖਾਧਾ, ਵਿ. ਲੀਖਾਂ ਦਾ ਖਾਧਾ ਹੋਇਆ
**ਲੀਜ,** ਇ. ਸ਼ਾਂਤੀ, ਤਸੱਲੀ
- ਲੀਜ ਨਾ ਆਵਣੀ, ਇ. ਸ਼ਾਂਤੀ ਤਸੱਲੀ ਨਾ ਹੋਣੀ, ਪ੍ਰਤੀਤ ਨਾ ਆਉਣੀ
**ਲੀਠਾਣਾ,** ਕ੍ਰਿ. ਸਕ. ਚੱਟਣਾ ਜਾਂ ਪੀਣਾ
**ਲੀਤਾ,** ਪੁ. ਚੰਗਿਆੜਾਂ
**ਲੀਥਾ,** ਪੁ. ਖਿਲਾਰਾ
- ਲੀਥਾ ਪੀਥਾ, ਵਿ. ਬਹੁਤ ਖਿਲਾਰਾ
- ਲੀਥਾ ਬਾਹਣਾ, ਮੁਹਾ. ਬਹੁਤ ਖਿਲਾਰਾ ਪਾ ਬੈਠਣਾ
**ਲੀਂਦ, ਲੀਂਦਾ,** ਪੁ. ਕੰਡਾ (ਕਪੜੇ ਨਾਲ ਚਮੜਨ ਵਾਲਾ)
**ਲੀਰ ਪਤੀਰ,** ਇ. ਲੀਰ ਕਚੀਰ
**ਲੁੱਸਣਾ,** ਕ੍ਰਿ. ਅਕ. ਲੁਸਣਾ, ਸੜਨਾ, ਦਰਦ ਕਰਨਾ
**ਲੁਸ ਲੁਸ ਕਰਨਾ,** ਕ੍ਰਿ. ਅਕ. 1. ਚਮਕਣਾ; 2. ਨਰਮ ਹੋਣਾ, ਤਾਜ਼ਾ ਹੋਣਾ (ਸਬਜ਼ੀ ਆਦਿ ਦਾ)
**ਲੁਹਾਨ** ਪੁ. ਲਾਲ ਕੱਪੜਾ
**ਲੁੱਕ,** ਇ. ਕਾਲੇ ਰੰਗ ਦਾ ਚਮੜਾ ਜਿਸ ਦੀਆਂ ਜੁੱਤੀਆਂ ਬਣਦੀਆਂ ਹਨ
**ਲੁੱਗਾ,** ਵਿ. ਖ਼ਾਲੀ, ਸੁੰਨ ਮਸਾਨ, ਗੈਰ ਆਬਾਦ
- ਲੁੱਗਾ ਘਰ ਹੱਗ ਹੱਗ ਭਰ, ਅਖੌ. ਜਦੋਂ ਖਾਲੀ ਘਰ ਦੀ ਬੇਕਦਰੀ ਦੱਸਣੀ ਹੋਵੇ ਤਾਂ ਕਹਿੰਦੇ ਹਨ
**ਲੁੰਡੀ,** ਵਿ. ਇ. ਨਿਖਸਮੀ
**ਲੁਤ ਖੜੁਤ, ਲੁੱਤ ਘੜੁੱਤ,** ਵਿ. ਵਾਧੂ ਗਲਬਾਤ, ਬਕਵਾਸ
**ਲੁਤਫ਼ਾ,** ਪੁ. ਨੁਤਫਾ, ਵੀਰਜ
- ਲੁਤਫਾ ਹਰਾਮ ਪੁ. ਹਰਾਮ ਦਾ ਨੁਤਫਾ
**ਲੁਤਰਾ,** ਵਿ. ਤਿਖੀਆਂ ਗੱਲਾ ਕਰਨ ਵਾਲਾ
- ਲੁਤਰਾ ਸੁਤਰਾ, ਵਿ. ਜੋ ਊਠ ਵਾਂਗ ਲੰਮਾ ਹੋਵੇ ਤੇ ਤੇਜ਼ ਗੱਲਾ ਕਰੇ
**ਲੁਤਰੀ,** ਇ. 1. ਜੀਭ (ਘਿਰਨਾ ਨਾਲ); 2. ਲੁਤਰ ਲੁਤਰ ਜ਼ਬਾਨ ਚਲਾਉਣ ਵਾਲੀ ਔਰਤ
- ਲੁਤਰੀ ਕੱਪਣੀ, ਲੁਤਰੀ ਕੱਪ ਛੋਡਣੀ, ਮੁਹਾ. ਜੀਭ ਵੱਢ ਦੇਣੀ
**ਲੁਥ ਦੇਣਾ, ਲੁਥਨਾ,** ਕ੍ਰਿ. ਸਕ. ਰੰਗ ਜਾਂ ਚਿਕੜ ਨਾਲ ਭਰ ਦੇਣਾ
**ਲੁਦਨਾ,** ਕ੍ਰਿ. ਸਕ. ਉਲਟਾਉਣਾ, ਉਲਟਣਾ
**ਲੁਦੜ,** ਵਿ. ਢਿਲੜ, ਆਲਸੀ
**ਲੁਪਰੀ, ਲੁਬੜੀ,** ਇ. ਪੁਲਟਸ, ਜ਼ਖਮਾਂ ਉਤੇ ਬੰਨ੍ਹਣ ਵਾਲੀ ਦਵਾ ਜੋ ਆਟੇ ਵਿਚ ਹਲਦੀ ਪਾ ਕੇ ਬਣਾਈ ਜਾਂਦੀ ਹੈ
- ਲੁਪਰੀ ਲਾਹਣੀ, ਮੁਹਾ. ਛਿੱਲ ਲਾਹੁਣੀ
**ਲੁੜਾਣਾ,** ਕ੍ਰਿ. ਸਕ. ਲਭਾਉਣਾ, ਤਲਾਸ਼ ਕਰਵਾਉਣਾ
**ਲੂੰ,** ਇ. ਲੂ (ਗਰਮ ਹਵਾ)
**ਲੂੰਈ,** ਇ. ਲੂੰ
**ਲੁਸਣਾ, ਲੂਹਣਾ,** ਕ੍ਰਿ. ਅਕ. ਸੜਨਾ, ਲੂਹਣਾ
**ਲੂਸਾ,** ਵਿ. ਸੜਿਆ ਹੋਇਆ
**ਲੂਹਰਕੀ,** ਇ. ਬੇਚੈਨੀ, ਔਚਵੀ
- ਲੂਹਰਕੀ ਲੱਭਣੀ, ਮੁਹਾ. ਬੇਚੈਨੀ ਹੋਣਾ, ਧੁਕਧੁਕੀ ਲੱਗਣਾ
- ਲੂਹਰ ਲੂਹਰ ਕਰਨਾ, ਲੂਰ ਲੂਰ ਕਰਨਾ, ਮੁਹਾ. ਅਵਾਰਾ ਫਿਰਨਾ ਤੇ ਬੇਚੈਨੀ ਹੋਣਾ
**ਲੂਹਰੀ,** ਇ. ਧੁਕਧੁਕੀ, ਬੇਚੈਨੀ
**ਲੂਠਾ,** ਵਿ. ਸੜਿਆ ਹੋਇਆ, ਲੂਸਿਆ ਹੋਇਆ
**ਲੂਣ,** ਪੁ. ਨਮਕ
**ਲੂਣਕ, ਲੂਣੀ,** ਇ. ਸਾਗ (ਖਾਣ ਵਾਲੀ ਪੱਤਿਆਂ ਦੀ ਬੂਟੀ) ਵਿ. ਲੂਣ ਵਾਲੀ ਚੀਜ਼
- ਲੂਣਕੀ, ਵਿ. ਲੂਣ-ਦਾਨੀ
- ਲੂਣ ਪਾਣੀ ਖਾਣੀ ਤੇ ਨੱਕੇ ਨੀ ਸੇਧੇ ਜਾਣੀ, ਮੁਹਾ. ਜਦੋਂ ਸੰਜਮੀ ਜਾਂ ਸਾਧਾਰਣ ਜੀਵਨ ਬਿਤਾਉਣ ਨੂੰ ਤਰਜੀਹ ਦੇਣੀ ਹੋਵੇ ਤਾਂ

| | |
|---|---|
| - ਲੂਣ-ਵਾਢਾ, | ਪੁ. ਖਾਣ ਵਿਚੋਂ ਲੂਣ ਵੱਢਣ ਵਾਲਾ |
| ਲੂਤ, | ਇ. 1. ਚੰਬਲ, ਖਾਰਸ਼; 2. ਚੁਗਲੀ . ਨਿੰਦਿਆਂ |
| - ਲੂਤ ਨਿਕਲਨੀ, | ਮੁਹਾ. ਮੂੰਹ ਤੇ ਬੀਮਾਰੀ ਆਉਣੀ, ਫਿਨਸੀਆਂ ਆਦਿ ਨਿਕਲਣੀਆਂ, |
| - ਲੂਤੀ ਲਾਣੀ, | ਮੁਹਾ. ਚੁਗਲੀ ਕਰਨੀ |
| ਲੂਰਲੂਰ ਕਰਨਾਂ, | ਮੁਹਾ. ਅਵਾਰਾ ਫਿਰਨਾ |
| ਲੇਸ, | ਇ. ਸਲੇਸ਼, ਲੇਟੀ, ਗੂੰਦ |
| ਲੇਸਲਾ, | ਵਿ. ਲੇਸਦਾਰ, ਚਮੜਨ ਵਾਲਾ |
| ਲੇਂਹਦੜਾ, ਲੇਂਹਦਾ, | ਪੁ. ਪੱਛਮੀ ਪਾਸਾ, ਲਹਿੰਦਾ |
| ਲੇਹਲ, | ਇ. ਲਿਹਲ, ਲਾਲ-ਰਾਲ |
| ਲੇਹਲੀ, | ਇ. ਵੇਲਾਂ ਵਾਲਾ ਘਾਹ ਜੋ ਡੰਗਰ ਖਾਂਦੇ ਹਨ |
| ਲੇਖਾ, | ਪੁ. ਖਾਤਾ, ਹਿਸਾਬ |
| - ਲੇਖਾ ਚੋਖਾ, | ਪੁ. ਹਿਸਾਬ-ਕਿਤਾਬ, ਹਿਸਾਬ |
| - ਲੇਖਾ ਪੱਤਰਾ, | ਪੁ. ਵਹੀ-ਖਾਤਾ, ਹਿਸਾਬ-ਕਿਤਾਬ |
| ਲੇਤਰਾ, | ਪੁ. ਲਾਵਾ, ਫਸਲ ਵੱਢਣ ਵਾਲਾ ਮਜ਼ਦੂਰ |
| ਲੇਤਰੀ, | ਇ. ਮਜ਼ਦੂਰੀ |
| ਲੇਂਧਾ, ਲੇਂਧੜਾ, | ਪੁ. ਲੇਹ, ਅਲੇਹਾ |
| ਲੇਲ, | ਇ. ਲਾਲ, ਰਾਲ, ਲਿਹਲ |
| - ਲੇਲਾਂ ਵਗਣੀਆ, | ਮੁਹਾ. ਰਾਲਾਂ ਵਗਣੀਆਂ, ਲਲਚਾ ਜਾਣਾ |
| - ਲੇਲਾਂ ਵਧਾਣੀਆ, | ਮੁਹਾ. ਰਾਲਾ ਵਗਾਉਣੀਆਂ |
| ਲੇਲਾ, | ਪੁ. ਭੇਡ ਜਾਂ ਬੱਕਰੀ ਦਾ ਬੱਚਾ |
| - ਲੇਲਾ ਲਿਆਂਦਾ ਉਨੱ ਕੀ, ਬੈਠਾ ਚਰੈ ਕਪਾਹ | ਅਖੌ. ਜਦੋਂ ਕੋਈ ਚੀਜ਼ ਫਾਇਦੇ ਦੀ ਥਾਂ ਨੁਕਸਾਨ ਕਰੇ ਤਾਂ ਕਹਿੰਦੇ ਹਨ |
| ਲੇਲਾਂ, | ਇ. (ਬ.ਵ.) ਸਤੂਤ |
| ਲੇਵੀ, | ਇ. ਗੂੰਦ, ਲੇਸ |
| ਲੈ, | ਅਵ. ਵੇਲੇ, ਸਮੇਂ |
| ਲੈਕ, | ਵਿ. ਲਾਇਕ, ਯੋਗ |
| ਲੈੜ, | ਪੁ. ਰੇੜਕਾ, ਝਗੜਾ |
| ਲੋ, | ਇ. ਰੋਸ਼ਨੀ, ਚਾਨਣ |
| - ਲੋਈ ਆਲਾ ਤਾਰਾ, | ਵਿ. ਚਾਨਣ ਦੇਣ ਵਾਲਾ ਤਾਰਾ |
| - ਲੋਈ ਲੋਈ, | ਕ੍ਰਿ. ਵਿ. ਲੋਏ ਲੋਏ, ਚਾਨਣੇ ਚਾਨਣੇ |
| - ਲੋਈ ਲੱਗਣੀ, | ਮੁਹਾ. ਰੋਸ਼ਨੀ ਹੋ ਜਾਣਾ |
| ਲੋਈ, | ਵਿ. ਕਾਲੇ ਭੂਰੇ ਰੰਗ ਵਾਲੀ (ਕੰਬਲੀ) |
| ਲੋਹਕਾ, | ਵਿ. ਲਹੁਕਾ, ਹਲਕਾ |
| - ਲੋਹਕਾ ਫੁਲ, | ਇ. ਹਲਕਾ ਫੁੱਲ, ਫੁੱਲ ਵਰਗਾ |
| - ਲੋਹਕਾ ਲਦ ਸਵੇਲੇ (ਸਵਖਤੇ) ਆ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਸਫਰ ਵਿਚ ਥੋੜਾ ਸਮਾਨ ਲਿਜਾਉਣਾ ਠੀਕ ਹੁੰਦਾ ਹੈ ਤਾਂ ਕਹਿੰਦੇ ਹਨ |
| ਲੋਹਖੇਮਾਂ, | ਇ. ਤਖ਼ਤੀ ਤੇ ਕਲਮ |
| - ਲੋਹਖੇਮਾਂ ਹੋਣਾ, | ਮੁਹਾ. ਕਲਮ ਦੀ ਤਰਾਂ ਝੁਕਣਾ, ਨਿਵਣਾ |
| ਲੋਹਣਾ, | ਕ੍ਰਿ. ਅਕ. ਲੋਚਣਾ, ਸਿੱਕਣਾ |
| - ਲੋਹ ਲੋਹ ਕੇ, ਲੋਹੀ ਲੋਹੀ ਕੇ | ਕ੍ਰਿ. ਵਿ. ਸਿਕਾਂ ਸਿੱਕ ਸਿੱਕ ਕੇ, ਬੜੇ ਮਿੰਨਤਾ-ਤਰਲਿਆਂ ਨਾਲ |
| ਲੋਹਲਚ, | ਪੁ. ਰੋਹਲ, ਰੋਂਦ |
| ਲੋਹੜ | ਪੁ. ਡਾਢਾਪਣ |
| - ਲੋਹੜ ਮਾਰਨਾ, | ਮੁਹਾ. ਡਾਢਾ ਦੁੱਖ ਦੇਣ ਵਾਲਾ ਕੰਮ ਕਰਨਾ |
| ਲੋਹਾ, | ਪੁ. ਕਾਲੇ ਰੰਗ ਦੀ ਇਕ ਪ੍ਰਸਿੱਧ ਧਾਤ , ਵਿ. ਲਾਲ ਸੁਰਖ, ਲੋਹਾ ਲਾਖਾ |
| - ਲੋਹਾ ਅੱਗੇ ਤੇ ਜਤਕੜੇ ਪਿਛੇ, ਲੋਕੇ ਅੱਗੇ ਜਾਤਕੇ (ਮੁੜਿਉਂ) ਪਿਛੇ, | ਅਖੌ. ਜਦੋਂ ਕੋਈ ਆਪਣੇ ਬੱਚਿਆਂ ਨੂੰ ਖਤਰੇ ਤੋਂ ਪਿਛੇ ਰਖੇ ਅਤੇ ਹੋਰ ਲੋਕਾਂ ਨੂੰ ਅੱਗੇ ਕਰੇ ਤਾਂ ਕਹਿੰਦੇ ਹਨ |
| - ਲੋਹੀ | ਵਿ. ਲੋਹੇ ਦੀ |
| - ਲੋਹੇ ਨਾ ਬਣ, | ਵਿ. ਕੁਝ ਵੀ ਨਾ ਦੇਣ ਵਾਲਾ, ਸਖ਼ਤ |
| - ਲੋਹੇ ਨਾ ਬਣ ਬਣਨਾ, | ਮੁਹਾ. ਪੱਕਾ ਹੋਣਾ, ਕੁਝ ਵੀ ਦਵਾਲ ਨਾ ਹੋਣਾ |
| ਲੋਗੜ, | ਪੁ. ਖਰਾਬ ਰੂੰ |
| - ਲੋਗੜ ਬੰਨਣਾ | ਮੁਹਾ. ਪੁਰਾਣੇ ਰੂੰ ਦੀ ਪੱਟੀ ਬੰਨਣੀ |
| - ਲੋਗੜੀ, | ਇ. ਗੱਲ ਵਿਚ ਪਾਉਣ ਵਾਲੀ ਫੁੰਜੀ, ਤਬੀਤ |
| ਲੋਟਾ, | ਪੁ. ਲੋਟੇ ਦੀ ਸ਼ਕਲ ਵਰਗੀ ਉਠ ਦੀ ਫੁਲਾ ਕੇ ਬਾਹਰ ਕਢੀ ਹੋਈ ਜੀਭ, ਮੱਘ |
| ਲੋਟੀ, | ਇ. ਲੁੱਟ |
| - ਲੋਟੀ ਪੈ ਜਾਣੀ, | ਮੁਹਾ. ਲੁੱਟ ਪੈ ਜਾਣੀ |
| - ਲੋਟੀ ਬਾਹਣੀ, | ਮੁਹਾ. ਲੁੱਟ ਪਾਣੀ, ਲੁੱਟ ਮਚਾਉਣਾ |
| ਲੋਲੜ, | ਵਿ. ਸਾਧਾਰਨ ਵਿਅਕਤੀ, ਲੋਲ੍ਹਾ |
| ਲੋਲ੍ਹਾ, | ਪੁ. ਸਾਦਾ ਵਿਅਕਤੀ, ਭੋਲਾ ਭੋਲਾ |
| - ਲੋਲ੍ਹਾ,ਢੱਗਾ, | ਵਿ. ਬੇਵਕੂਫ, ਮੂਰਖ |
| - ਲੋਲ੍ਹੀ, | ਇ. 1. ਕੰਜਰੀ; 2. ਭੋਲੀ ਭਾਲੀ |
| - ਲੋਲੋ ਨੀ ਮਾਸੀ, | ਵਿ. ਬਹੁਤ ਸਾਧਾਰਨ ਵਿਅਕਤੀ |
| ਲੋੜਕਾ, | ਪੁ. ਕੰਨਾ ਦਾ ਇਕ ਗਹਿਣਾ |
| ਲੋੜਚ, | ਪੁ. ਝਗੜਾ, ਬਖੇੜਾ, ਝੰਜਟ |
| - ਲੋੜਚ ਬਾਹਣਾ, | ਮੁਹਾ. ਝਗੜਾ ਪਾ ਦੇਣਾ |
| - ਲੋੜਚੀ, ਲੋੜਨਾ, | ਵਿ. ਝਗੜਾਲੂ |
| ਲੋੜਨਾ, | ਕ੍ਰਿ. ਸਕ. ਲੱਭਣਾ, ਤਲਾਸ਼ ਕਰਨਾ, ਖੋਜਣਾ |
| ਲੋਡੇ, ਲੇ, | ਕ੍ਰਿ. ਵਿ. ਸ਼ਾਮ ਵੇਲੇ, ਸੰਝ ਨੂੰ |

# ਵ

**ਵਈ,** ਅਵ. ਭਈ ਵਿ. ਬੜ੍ਹਾ, ਬਹੁਤ
**ਵਸ,** ਪੁ. ਕਾਬੂ
**ਵਸਹ,** ਪੁ. ਯਕੀਨ, ਭਰੋਸਾ
**ਵਸ਼ਕਾਰ,** ਵਿ. ਵਿਚਕਾਰ, ਦਰਮਿਆਨ
**ਵਸ਼ਕਾਰਲਾ, ਵਸਕਾਰਾ,** ਵਿ. ਵਿਚਕਾਰਲਾ, ਵਿਚਲਾ, ਦਰਮਿਆਨਾ
**ਵੱਸਾ,** ਕ੍ਰਿ. ਵਿ. ਵਸ ਵਿਚ, ਅਖ਼ਤਿਆਰ ਵਿਚ
**ਵਸਾਹ,** ਪੁ. ਉਹ ਪੈਲੀ ਜਿਸ ਵਿਚ ਕਣਕ ਬੀਜਣੀ ਹੋਵੇ
- ਵਸਾਹਣਾ, ਕ੍ਰਿ. ਸਕ. ਵਸਾਹ ਦੇਣਾ,
- ਵਸਾਹ ਰੱਖਣੀ, ਮੁਹਾ. ਖਾਸ ਖੇਤੀ (ਸਿਰਫ ਕਣਕ ਛੋਲਿਆਂ ਦੀ ਬੀਜਾਈ ਲਈ)
- ਵਸਾਹੀ ਕੇ, ਕ੍ਰਿ. ਵਿ. ਵਸਾਹ ਕੇ
- ਵਸਾਹੀ ਕੇ ਮਾਰਨਾ, ਵਸਾਹ ਦਈ ਕੈ ਮਾਰਨਾ, ਮੁਹਾ. ਵਸਾਹ ਦੇ ਕੇ ਮਾਰਨਾ, ਭਰੋਸਾ ਦੇ ਕੇ ਧੋਖਾ ਦੇਣਾ
**ਵਸਾਖੀ,** ਇ. 1. ਵਸਾਖੀ ਦਾ ਢੋਲ; 2. ਦੋ ਸਾਂਗੀ (ਲੰਗੜੇ ਦੇ ਤੁਰਨ ਦਾ ਸਹਾਰਾ ਦੇਣ ਵਾਲੀ); 3. ਵਿਸਾਖ ਦੇ ਮੇਲੇ ਦਾ ਦਿਨ
**ਵੱਸੀਂ ਵੱਸੀਂ, ਵਸੇਂ ਵਸੇਂ** ਕ੍ਰਿ. ਵਿ. ਵੱਸ ਲਗਦੇ, ਵਾਹ ਲਗਦੇ
**ਵਸੂੰਗਰਾ,** ਪੁ. ਵਿਸੂਰਾ, ਰਫਤ, ਝਗੜਾ; 2. ਝੋਰਾ, ਚਿੰਤਾ
- ਵਸੂੰਗਰਾ ਪਾਈ ਬਹਿਣਾ, ਮੁਹਾ. ਵਿਸੂਰਾ ਪਾ ਬਹਿਣਾ, ਭਸੂੜੀ ਪਾਉਣਾ, ਝਗੜਾ ਪਾ ਬਹਿਣਾ
**ਵਸੋਸ,** ਮੁਹਾ. ਅਫਸੋਸ
**ਵਸੋਸਿਆ, ਵਸੋਸੀ,** ਵਿ. ਅਫਸੋਸ ਵਾਲਾ
**ਵਹਿਤਰ,** ਪੁ. ਪਸ਼ੂ, ਡੰਗਰ
- ਵਹਿਤਰਪੁਣਾ, ਪੁ. ਪਸ਼ੁਪੁਣਾ
**ਵਹਿਨਾ ਵਗਨਾ,** ਵਿ. ਵਗਦਾ, ਵਹਿੰਦਾ
**ਵਹਿਨਿਆਂ ਵਗਨਿਆਂ,** ਕ੍ਰਿ. ਵਿ. ਵਹਿੰਦਿਆਂ ਵਗਦਿਆਂ
**ਵਹਿਲ,** ਇ. ਛੇਤੀ, ਕ਼ਾਹਲ, ਉਤਾਵਲ
**ਚਿਰੋਂ ਵਹਿਲ ਕਰਨੀ,** ਮੁਹਾ. ਸਮੇਂ ਤੋਂ ਪਹਿਲਾਂ ਹੀ ਕੰਮ ਵਿਗਾੜ ਦੇਣਾ
- ਵਹਿਲਾ, ਕ੍ਰਿ. ਵਿ. ਛੇਤੀ, ਝਬਦੇ, ਝਟਪਟ, ਫੌਰਨ ਵਿ. ਉਤਾਵਲਾ, ਕਾਹਲਾ
- ਵਹਿਲਾ ਵਹਿਲਾ, ਵਹਿਲੇ ਵਹਿਲੇ ਕ੍ਰਿ. ਵਿ. ਜਲਦੀ ਜਲਦੀ, ਛੇਤੀ ਛੇਤੀ
**ਵਹਿੜ,** ਇ. ਵੱਛੀ
**ਵਹੂਸ਼,** ਵਿ. ਪੁ. ਦਊਸ, ਵਹਿਸ਼ੀ, ਉਜੱਡ
**ਵਹੈ, ਵੈ,** ਅਵ. 1. ਹੈ; 2. ਹੋਵੇ
**ਵਖਤ,** ਪੁ. ਸਮਾਂ, ਕਾਲ
**ਵਖਤਾ,** ਪੁ. ਵਖਤ (ਲਾ ਕ੍ਰਿ. ਪਾਣਾ, ਪੈਣਾ) ਮੁਸੀਬਤ
- ਵਖਤੇ ਅਗੇ ਆਵਣਾ, ਮੁਹਾ. ਬਿਪਤਾ ਵਿਚ ਪੈ ਜਾਣਾ
- ਵਖਤੈ ਕੀ ਦਗਾ ਦੇਣਾ, ਮੁਹਾ. ਸਮੇਂ ਨੂੰ ਧੱਕਾ ਦੇਣਾ, ਵਕਤ ਜਾਂ ਡੰਗ ਟਪਾਉਣਾ
- ਵਖਤੈ ਕੀ ਧੱਕਾ ਦੇਣਾ, ਮੁਹਾ. ਸਮਾਂ ਜਾਂ ਝਟ ਲੰਘਾਉਣਾ
- ਵਖਤੇ ਕੀ ਪੌੜਿਆਂ ਜਾਣਾ, ਮੁਹਾ. ਮੁਸੀਬਤ ਨੂੰ ਫੜਿਆ ਜਾਣਾ, ਮੁਸੀਬਤ ਵਿਚ ਫਸਣਾ,
- ਵਖਤੇ ਮਾਰਿਆ, ਬਖਤੈ ਮਾਰਿਆ, ਵਖਤੇ ਨਾ ਮਾਰਿਆ, ਵਿ. ਕਿਸਮਤ ਦਾ ਮਾਰਿਆ
- ਵਖਤੇ ਮੂੰਹ ਆਵਣਾ, ਮੁਹਾ. ਮੁਸੀਬਤ ਵਿਚ ਫਸਣਾ
**ਵਖਤਿਆਣਾ,** ਕ੍ਰਿ. ਸਕ. ਵਖਰਾ ਕਰਨਾ, ਅਲਹਿਦਾ ਕਰਨਾ
**ਵੱਖੀਪਾੜ,** ਵਿ. ਅੜਬ, ਵੱਖੀ ਪਾੜਨ ਵਾਲਾ
**ਵਖੇਵਾਂ,** ਪੁ. ਵਖੇਵਾਂ, ਅਲਹਿਦਗੀ
**ਵਗਨਾ,** ਕ੍ਰਿ. ਅਕ. ਵਗਣਾ, ਵਹਿਣਾ
- ਵਗਨਿਆਂ ਵਹਿਨਿਆਂ ਕ੍ਰਿ. ਵਿ. ਵਹਿੰਦਿਆਂ ਵਹਿੰਦਿਆਂ
- ਵਗੀ ਲਗੀ ਜਾਣਾ ਮੁਹਾ. ਤੁਰੀ ਜਾਣਾ
**ਵਗਲਣਾ,** ਕ੍ਰਿ. ਸਕ. ਵਲਗਣਾ, ਘੇਰਾ ਪਾਉਣਾ
**ਵਗਲਾ ਵਹਿਨ,** ਕ੍ਰਿ. ਵਿ. ਵਗਦਾ ਵਹਿੰਦਾ
**ਵਗਾਹਵਣਾ,** ਵਿ. ਵਗਾਹਵਾਂ, ਵਗਾਹ ਕੇ ਮਾਰਿਆ ਹੋਇਆ
**ਵਗਾਣਾ,** ਕ੍ਰਿ. ਸਕ. ਤੋਰਨਾ, ਭੇਜਣਾ, ਰਵਾਨਾ ਕਰਨਾ
**ਵੰਗਾਰ, ਵਗਿਆਰ,** ਇ. ਵਗਾਰ
**ਵੰਗਿਆਰਾ,** ਪੁ. ਚੂੜੀਗਰ
**ਵੰਗਿਆਰੀ,** ਇ. ਵਗਾਰੀ
**ਵਚਵਾਲ,** ਪੁ. ਵੇਚਣ ਵਾਲਾ
**ਵਛੀਕਣਾ,** ਕ੍ਰਿ. ਸਕ. ਸੁੜਕਣਾ
**ਵੰਜਣਾ, ਵੰਞਣਾ** ਕ੍ਰਿ. ਅਕ. ਜਾਣਾ

- ਵੰਵ ਧੀਐ ਰਾਣੀ, ਨਾ ਕੋਈ ਵੰਵੀ ਨਾ ਕੋਈ ਆਵੀ. ਅਖੌ. ਜਦੋਂ ਕੁੜੀ ਦੇ ਸਹੁਰੇ ਦੂਰ ਹੋਣ ਤਾਂ ਕਹਿੰਦੇ ਹਨ
ਵਜਾਹ. ਪੁ. ਕਾਰਨ, ਵਜ੍ਹਾ
- ਵਜਾਹ ਨਾ ਦੱਸਣੀ ਮੁਹਾ. ਕਿਸੇ ਗੱਲ ਦਾ ਕਾਰਨ ਨਾ ਦਸਣਾ
ਵੰਜਾਣਾ, ਕ੍ਰਿ. ਸਕ. ਗੁਆਉਣਾ
ਵੰਜਾਪ, ਪੁ. ਵਿਰਲਾਪ, ਰੁਦਨ, ਰੋਣ
ਵੰਜਾਪਣਾ ਕ੍ਰਿ. ਅਕ. ਵੰਜੀਵਣਾਂ
ਵਜੀਹਦੜ, ਵਿ.ਵਿਆਂਹਦੜ, ਵਿਆਹਿਆ ਹੋਇਆ
ਵਜੀ ਵਜਾਈ ਕੇ, ਕ੍ਰਿ. ਵਿ. ਵੱਜ ਵੱਜਾ ਕੇ, ਡੰਕੇ ਦੀ ਚੋਟ ਨਾਲ
ਵਜੂਦ, ਪੁ. ਸਰੀਰ, ਦੇਹ, ਜਿਸਮ
ਵੰਵਾਉਣਾ, ਕ੍ਰਿ. ਸਕ. ਗੁਆਉਣਾ
ਵਟਨਾ, ਪੁ. ਹਲਦੀ ਤੇ ਵੇਸਣ ਨੂੰ ਮਿਲਾ ਕੇ ਬਣਾਇਆ ਗਾੜ੍ਹਾ ਘੋਲ
ਵੱਟਾਣਾ, ਕ੍ਰਿ. ਸਕ. ਵੱਟਣਾ
ਵਟਾਵਾਂ, ਵਿ. ਵੱਟਵਾਂ
ਵੱਟੀ, ਇ. 1. ਬੱਤੀ; 2. ਛੋਟਾ ਰਾਹ
- ਵੱਟੀ ਨਾ ਵਾਹਣੀ. ਮੁਹਾ. ਵੱਟੀ ਨਾ ਪਾਉਣੀ, ਪੁਛ ਨਾ ਕਰਨੀ, ਬਾਤ ਨਾ ਪੁੱਛਣਾ
ਵਡਮਾਂ, ਇ. ਵੱਡੀ ਮਾਂ (ਵਿਅੰਗ ਨਾਲ)
ਵਡ-ਮਾਡੋ, ਵਿ. ਵੱਡੀ ਸਿਆਣੀ ਜ਼ਨਾਨੀ (ਵਿਅੰਗ ਨਾਲ)
ਵੱਡਾ, ਵਿ. 1. ਬਜ਼ੁਰਗ; 2. ਮਹਾਨ; 3. ਉਚਾ, ਲੰਮਾ
- ਵੱਡਾ ਵੇਲਾ, ਪੁ. ਸਵੇਰਾ
- ਵੱਡੇ ਸਿਰੈ ਨੀਆਂ ਵੱਡੀਆਂ ਪੀੜਾਂ ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਵੱਡੇ ਵਿਅਕਤੀਆਂ ਦੀਆਂ ਜਿੰਮੇਵਾਰੀਆਂ ਵੱਡੀਆਂ ਹੀ ਹੁੰਦੀਆਂ ਹਨ ਤਾਂ ਕਹਿੰਦੇ ਹਨ
- ਵਡੇਲੇ ਕ੍ਰਿ. ਵਿ. ਵੱਡੇ ਵੇਲੇ
ਵਡਿਅਤ ਪੁ. ਵਡਿਆਈ, ਵੱਡਪਣ
ਵਡਿਕਾ ਵਿ. ਪੁ. ਵਡਕਾ, ਵੱਡਾ
ਵੰਡੀਜਣਾ, ਵੰਡੀਣਾ, ਕ੍ਰਿ. ਸਕ. ਵੰਡਿਆ ਜਾਣਾ
ਵਡੀਰਨਾ, ਕ੍ਰਿ. ਸਕ. ਵਡਿਆਉਣਾ, ਤਾਰੀਫ ਕਰਨਾ
ਵੰਡੇ ਨਾ, ਵਿ. ਵੰਡੇ ਦਾ
ਵਡੋਹਮਾਂ, ਵਡੋਮਾ ਇ. ਵਡਮਾਂ, ਵੱਡੀ ਮਾਂ
ਵੱਢ ਖਾਇਆ, ਵਿ. ਵੱਢ-ਖਾਣਾ, ਵੱਢ ਕੇ ਖਾਣ ਵਾਲਾ
ਵਣ ਛਿੱਟੀ, ਇ. ਮਲਛਿੱਟੀ, ਮਣ ਛਿੱਟੀ, ਕਪਾਹ ਦੀ ਸੁੱਕੀ ਟਾਹਣੀ

ਵਣਾਂ ਵਣਾਂ ਨਾ ਕਾਠ, ਵਣਾਂ ਵਣਾਂ ਨੀ ਲੱਕੜੀ, ਵਣੇ ਵਣੇ ਨਾ ਕਾਠ, ਪੁ. ਵਣ ਵਣ ਦੀ ਲਕੜੀ ਇ. ਵਖੋ ਵਖ ਤਰ੍ਹਾ ਦੇ ਬੰਦੇ
ਵਤ, ਕ੍ਰਿ. ਵਿ. ਫੇਰ, ਮੁੜ
- ਵਤਫੇਰਾ, ਪੁ. ਮੁਕਲਾਵਾ
ਵੱਤ, ਵੱਤਰ ਪੁ. ਨਮੀ
- ਵੱਤਰ ਆਉਣਾ, ਪੁ. ਨਮੀ ਸੁਕਣ ਤੇ ਜ਼ਮੀਨ ਵਾਹੁਣ ਜੋਗੀ ਹੋਣੀ
- ਵੱਤਰ ਆਈ ਕੀ ਵਾਹਣਾ, ਮੁਹਾ. ਮੁਆਫਕ ਹਾਲਾਤ ਨੂੰ ਵਰਤਣਾ, ਵੱਤਰ ਆਉਣ ਤੇ ਜ਼ਮੀਨ ਨੂ ਵਾਹੁਣਾ
- ਵੱਤਰ ਸਾਖ, ਇ. ਮੌਸਮ ਦੀ ਸਬਜ਼ੀ
- ਵੱਤਰ ਲਗੀ ਜਾਣਾ, ਮੁਹਾ. ਥੁਕ ਲੱਗ ਜਾਣਾ
- ਵੱਤਰ ਲਾਈ ਜਾਣਾ, ਮੁਹਾ. ਥੁੱਕ ਲਾ ਜਾਣਾ
ਵਤਰੀਹ, ਵਤ੍ਰੀਹ, ਇ. ਬੱਤੀ ਦੰਦਾ ਦੀ ਲੜੀ
ਵਥ, ਇ. ਵਸਤ, ਚੀਜ਼, ਸ਼ੈ
ਵਥੁਰ, ਪੁ. ਝਗੜਾ, ਲੜਾਈ
ਵਦਹਾਈ, ਇ. ਵਧਾਈ, ਮੁਬਾਰਕ
ਵਧ, ਇ. ਸੁੰਢਾ, ਗਿਲਟੀ
- ਵਧ ਚੜ੍ਹਨੀ, ਵਧ ਨਿਕਲਨੀ, ਮੁਹਾ. ਸੁੰਡਾ ਚੜ੍ਹਨਾ, ਗਿਲਟੀ ਨਿਕਲਣੀ
ਵਧੰਤ, ਪੁ. ਵਧਾਣ
- ਵਧੰਤ ਵਧਾਣਾ, ਮੁਹਾ. ਵਾਧਾ ਵਧਾਉਣਾ, ਝਗੜਾ ਖੜਾ ਕਰਨਾ
ਵਧਾਉਣਾ, ਕ੍ਰਿ. ਸਕ. ਵਾਧਾ ਕਰਨਾ
- ਵਧੀ ਆਂ ਤਾਂਅ ਨਹੀ ਘਟੀ ਨਾ ਉਪਾਅ ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਮੌਤ ਨਿਸਚਿਤ ਸਮੇਂ ਤੋਂ ਪਹਿਲਾਂ ਨਹੀ ਆਉਂਦੀ ਤਾਂ ਕਹਿੰਦੇ ਹਨ
ਵਧਾਈ, ਇ. ਹਿਚਕੀ
- ਵਧਾਈ ਲੱਗਣੀ, ਕ੍ਰਿ. ਅਕ. ਹਿਚਕੀ ਲਗਣੀ
ਵਧਾਰਾ, ਵਿ. ਪੁ. ਵਧਾਊ, ਵਧਾਉਣ ਵਾਲਾ
ਵਧੀਕੂ, ਵਿ. ਵਧੀਕ
ਵਨ ਵੰਨਾ ਨਾ, ਵਿ. ਵੰਨ ਵੰਨ ਦਾ, ਥਾਂ ਥਾਂ ਦਾ
- ਵੰਨੀਆਂ ਨਾ (ਪੱਟ) ਵਿ. ਪੁ. ਵੰਨ ਵੰਨ ਦਾ (ਰੇਸ਼ਮ)
ਵਫ਼ਾਈ, ਵਿ. ਵਫ਼ਾਦਾਰ: ''ਬੇਵਫਾਈ ਕੰਮ ਤੁਹਾਡਾ ਪਰੀਆਂ ਲੋਕ ਵਫ਼ਾਈ'' (ਸੈਫ਼.)
ਵਰਸਰ, ਵਿ. ਪੂਰਾ
- ਵਰ ਸਰ ਆਵਣਾ, ਮੁਹਾ. ਪੂਰੀ ਪੈਣੀ, ਵਾਰੇ ਸਾਰੇ ਆਉਣਾ

– ਵਰ ਸਰ ਨਾ ਆਣ ਦੇਣੀ, ਮੁਹਾ. ਕਿਸੇ ਗੱਲ ਦੀ ਪੂਰੀ ਨਾ ਪੈਣ ਦੇਣੀ, ਆਪਣੀ ਮਨਵਾਉਣੀ

**ਵਰਗ,** ਪੁ. ਇਕ ਪ੍ਰਕਾਰ ਦੀ ਫੁਲਕਾਰੀ

**ਵਰਗਾ** ਪੁ. ਬਾਲਾ (ਲੱਕੜ ਦਾ)

**ਵਰਚਾਣਾ, ਵਰਚਾਉਣਾ,** ਕ੍ਰਿ. ਸਕ. ਸਰਚਾਣਾ, ਰਿਝਾਣਾਂ

**ਵਰਤੱਥ,** ਪੁ. ਵਰਤਾਰਾ, ਵਤੀਰਾ

**ਵਰਾ ਸੂਹੀ, ਵਰੀ ਸੂਹੀ,** ਇ. ਵਰੀ ਸੂਹੀ, ਵਰੀ ਦੇ ਲਾਲ ਰੰਗ ਦੇ ਕੱਪੜੇ ( ਜੋ ਵਿਆਹ ਵਿਚ ਲਿਜਾਏ ਜਾਂਦੇ ਹਨ)

**ਵਰਿਆਂ ਬੱਧੀ,** ਕ੍ਰਿ. ਵਿ. ਸਾਲਾਂ ਤੀਕ

**ਵਰਿਹਾਲ,** ਇ. ਵਾਹੀ ਹੋਈ ਜ਼ਮੀਨ

**ਵਰਿਨ** ਵਿ. ਨਿਰਾਲਾ, ਨਿਆਰਾ, ਅਨੋਖਾ

**ਵਰੀ,** ਇ. 1. ਮੁੰਡੇ ਦੇ ਵਿਆਹ ਵਿਚ ਕੁੜੀ ਲਈ ਬਣਾਏ ਗਹਿਣੇ ਤੇ ਕਪੜੇ; 2. ਟਿੰਡਾ ਬੰਨਣ ਵਾਲੀ ਰੱਸੀ; 3. ਵਾਰੀ, ਬਿੜ੍ਹੀ

– ਵਰੀ ਚਾੜ੍ਹਨੀ, ਮੁਹਾ. ਦੂਜੇ ਦੇ ਸਿਰ ਵਾਰੀ ਚਾੜਹਨੀ

– ਵਰੀ ਤੇ ਮੰਗ ਧਰੀ, ਅਖੌ. ਜਦੋਂ ਵਿਆਹ ਵਿਚ ਵਰੀ ਮੰਗ ਕੇ ਲਿਜਾਈ ਜਾਵੇ ਤਾਂ ਜ਼ਨਾਨੀਆਂ ਮਖੌਲ ਵਜੋਂ ਆਖਦੀਆਂ ਹਨ

– ਵਰੀ ਨੀ ਵਰੀ, ਖੋਈ ਨਾ ਖਰੀ, ਅਖੌ. ਜਦੋਂ ਕੋਈ ਆਪਣੀ ਵਾਰੀ ਦੀ ਵਾਰੀ ਲਾਹ ਲਵੇ ਤੇ ਅਗਲੇ ਦਾ ਘਰ ਪੂਰਾ ਕਰ ਦੇਵੇ ਤਾਂ ਕਹਿੰਦੇ ਹਨ

**ਵਰ੍ਹੀ,** ਇ. ਸਾਲਾਂ ਨਾਲ ਸਬੰਧ ਰੱਖਣ ਵਾਲੀ ਜਿਵੇਂ ਚੁਵਰ੍ਹੀ, ਦੁਵਰ੍ਹੀ

**ਵਰੇਸ,** ਵਿ. ਸਾਲ ਪਿਛੋਂ ਇ. ਉਮਰ (ਜਿਵੇਂ ਬਾਲ ਵਰੇਸ)

**ਵਰ੍ਹੇਜ, ਵਰੇਡ,** ਇ.ਵਰੇਜ(ਲਾ.ਕ੍ਰਿ. ਲੱਗਣੀ)ਵਰ੍ਹੇ ਪਿਛੋਂ(ਵਿਆਹ ਦੇ ਇਕ ਸਾਲ ਪਿਛੋਂ ਵਿਆਹੀ ਕੁੜੀ ਨੂੰ ਚਿੱਟੇ ਕਪੜੇ ਅਤੇ ਚਿੱਟਾ ਪੱਲਾ ਕਰਵਾਇਆ ਜਾਂਦਾਂ ਹੈ ਜਿਸ ਨੂੰ ਵਰੇਡ ਆਖਦੇ ਹਨ

**ਵੱਲ,** ਵਿ. ਠੀਕ, ਰਾਜ਼ੀ, ਰੋਗਰਹਿਤ ਇ. ਵੇਲ

**ਵੱਲ,** ਇ. ਵਧ, ਨਾੜ (ਲਾ. ਕ੍ਰਿ. ਚੜਨੀ)

**ਵਲੱਸ,ਵਲਿਅਸ,** ਪੁ. ਵਲਿਅਸ, ਵੱਟ

– ਗੁੱਤੀ ਕੀ ਵਲਿਅਸ ਦੇਣਾ, ਮੁਹਾ. ਗੁੱਤ ਮੋੜਨੀ, ਗੁੱਤ ਨੂੰ ਵਲ ਦੇਣਾ

**ਵਲੰਗਣਾ,** ਪੁ. ਟੰਗਣਾ

**ਵਲਗਤ,** ਇ. ਵਲਕਤ ਢੰਗ, ਤਰੀਕਾ

**ਵਲਟੋਹਾ,** ਪੁ. 1. ਪੈਰਾਂ ਦੀ ਤਲੀ ਹੇਠ ਉਠਿਆ ਛਾਲਾ; ਪਿੱਤਲ ਦਾ ਪਾਣੀ ਭਰਨ ਵਾਲਾ ਭਾਂਡਾ

**ਵਲਟੋਹੀ,** ਇ. ਛੋਟਾ ਵਲਟੋਹਾ

**ਵਲੜਵਾੜਾ,** ਇ. ਘਿਰਾਉ, ਘੇਰਾ

– ਵਲੜਵਾੜਾ ਵਲਣਾ, ਮੁਹਾ. ਬਹੁਤ ਸਾਰੀ ਥਾਂ ਮੱਲ ਲੈਣਾ

**ਵੱਲਾ,** ਪੁ. ਪੈਂਡਾ

– ਵੱਲਾ ਮਾਰਨਾ ਮੁਹਾ. ਬਹੁਤ ਪੈਂਡਾ ਕਰਨਾ

**ਵੱਲਾ ਬੋਅ,** ਵਿ. ਕੁੰਢ, ਮੂਰਖ , ਬੇਵਕੂਫ਼

**ਵਲਿੰਗਣਾ,** ਕ੍ਰਿ. ਸਕ. ਵਲੰਗਣਾ, ਬਗਲਣਾ

**ਵਲੂਹਣਾ, ਬਲੂਹਣਾ,** ਪੁ. ਵਾ-ਵਰੋਲਾ

**ਵਲੂੰਧਰਨਾ,** ਕ੍ਰਿ. ਸਕ. ਸਰੀਰ ਜਾਂ ਮੂੰਹ ਨੂੰ ਘਰੂਹ ਦੇਣਾ

**ਵਲੇ ਨਾਲ,** ਕ੍ਰਿ. ਵਿ. ਹੌਲੀ ਜਹੀ

**ਵਲੇ ਵਲੇ, ਵਲੇਂ ਵਲੇਂ** ਕ੍ਰਿ. ਵਿ. ਹੌਲੀ ਹੌਲੀ

**ਵਲੇਵਾਂ,** ਪੁ. ਸਾਮਾਨ, ਮਾਲ-ਅਸਬਾਬ

– ਵਲੇਵਾਂ ਸਾਂਭਣਾ, ਕ੍ਰਿ. ਸਕ. ਸਾਮਾਨ ਸਾਂਭਣਾ

– ਵਲੇਵਾਂ ਕਰਨਾ, ਮੁਹਾ. ਝਟ ਟਪਾਉਣਾ, ਡੰਗ ਲੰਘਾਉਣਾ

**ਵੜਨਾ,** ਪੁ. ਪਹਿਲੀ ਵਾਰ ਕੁੜਮਾਂ ਦੇ ਘਰ ਜਾਣ ਦੀ ਰਸਮ

**ਵੜਾ,** ਵਿ. ਵੱਡਾ

**ਵਾ,** ਇ. ਹਵਾ

– ਵਾ ਪੁਰੈ ਨੀ ਵੱਗੇ ਚੂੜ ਛੱਜ ਕਰੇਂਦਾ ਅੱਗੇ ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਪੁਰੇ ਦੀ ਹਵਾ ਦਾਣੇ ਛੱਟਣ ਲਈ ਠੀਕ ਹੁੰਦੀ ਹੈ ਤਾਂ ਕਹਿੰਦੇ ਹਨ

– ਵਾ ਮਾਰਿਆ ਵਿ. ਸ਼ੁਦਾਈ, ਪਾਗਲ

**ਵਾ ਵੇਲੀਆ ਕਰਨੀਆਂ,** ਮੁਹਾ. ਯਬਲੀਆਂ ਮਾਰਨਾ

**ਵਾਊ,** ਇ. ਹਵਾ, ਵਾ

– ਵਾਊ ਕੀ ਭੌਂਕਣਾ, ਵਿ. ਹਵਾ ਨੂੰ ਭੌਂਕਣਾ, ਅਣਹੋਣੀ ਗੱਲ ਕਰਨਾ

– ਵਾਊ ਦਾਰ ਨਾ ਤੱਕਣਾ, ਮੁਹਾ. ਵਾ ਵਲ ਨਾ ਵੇਖਣਾ

– ਵਾਊ ਨਾ ਦਰਦ, ਵਿ. ਵਾਈ ਦਾ ਦਰਦ

– ਵਾਊ ਨਾਲ ਗੱਲਾਂ ਕਰਨੀਆਂ ਮੁਹਾ. ਹਵਾਂ ਨਾਲ ਗੱਲਾਂ ਕਰਨਾ

**ਵਾਇਆ,** ਪੁ. ਛੱਤ ਦੇ ਦੋ ਸ਼ਤੀਰਾਂ ਵਿਚਕਾਰਲਾ ਫਾਸਲਾ

**ਵਾਇਦਾ,** ਪੁ. 1. ਵਖ਼ਤ, ਮੁਸੀਬਤ; (ਲਾ. ਕ੍ਰਿ. ਪਾਣਾ, ਪੈਣਾ)2. ਇਕਰਾਰ, ਵਾਅਦਾ

**ਵਾਈ,** ਪੁ. ਵਈ (ਬਈ)

**ਵ੍ਹਾਈ,** ਇ. (ਬ.ਵ.) ਹਵਾਵਾਂ

**ਵਾਈਆ, ਵਾਈਆਂ,** ਇ.ਅਵਾਈ.(ਲਾ. ਕ੍ਰਿ. ਉਡਣਾ, ਉਡਾਣਾ), ਖ਼ਬਰਾਂ

| | |
|---|---|
| ਵਾਹਣ, | ਪੁ. ਕੁਰਸਤਾ, ਕੁਰਾਹ |
| - ਵਾਹਣੀ ਪੈਣਾ, | ਮੁਹਾ. ਕੁਰਾਹ ਟੁਰਨਾ, ਕੁਰਾਹੇ ਪੈ ਜਾਣਾ |
| ਵਾਹਲ, | ਇ. ਜਿੰਮੇਵਾਰੀ |
| - ਵਾਹਲ ਚਾਣੀ | ਮੁਹਾ. ਜਿੰਮੇਵਾਰੀ ਚੁੱਕਣੀ |
| ਵਾਹੜ, | ਇ. ਹਵਾੜ |
| ਵਾਕ, | ਪੁ. ਉਬਾਕ, ਬੋਲ |
| - ਵਾਕਣਾ, | ਕ੍ਰਿ. ਸਕ. ਉਬਾਕਣਾ, ਬੋਲਣਾ |
| - ਵਾਕੇ'ਚ ਹੋਣਾ, | ਮੁਹਾ. ਆਖੇ'ਚ ਹੋਣਾ |
| - ਵਾਕੋ ਬਾਹਰਾ, | ਵਿ. ਆਖੇ ਤੋਂ ਬਾਹਰ |
| ਵਾਂਜਣਾ | ਕ੍ਰਿ. ਸਕ. ਹਵਾਂਕਣਾ |
| ਵਾਕਬ, | ਵਿ. ਵਾਕਫ, ਜਾਣਕਾਰੀ |
| ਵਾਕੀ, | ਇ. ਬਾਕੀ |
| - ਵਾਕੀ ਨਿਕਲਣੀ | ਮੁਹਾ. ਬਕਾਇਆ ਨਿਕਲਣਾ |
| ਵਾਕੀਂ, | ਇ. ਉਬਾਕ, ਉਲਟੀ |
| ਵਾਗ, ਵਾਂਗ | ਇ. ਵਾਗ, ਲਗਾਮ |
| - ਵਾਗਾਂ ਖਿੱਚਣੀਆਂ, | ਮੁਹਾ. ਲਗਾਮਾਂ ਖਿਚਣੀਆਂ, ਕਾਬੂ ਵਿਚ ਰਖਣਾ |
| - ਵਾਂਗ ਗੁੰਦਾਈ, | ਇ. ਵਿਆਹ ਸਮੇਂ ਘੋੜੀ ਦੀ ਇਕ ਰਸਮ |
| ਵਾਚ | ਇ. ਮੂੰਹ ਦਾ ਇਕ ਪਾਸਾ |
| ਵਾਂਛਾਂ | ਇ. (ਬ.ਵ.) ਮੂੰਹ ਦੇ ਦੋਵੇਂ ਹਿੱਸੇ, ਵਰਾਛਾਂ |
| - ਵਾਛਾਂ ਅੱਡਣੀਆਂ, ਵਾਛਾਂ ਖੋਲ੍ਹਣੀਆਂ, | ਮੁਹਾ. ਮੂੰਹ ਅੱਡਣਾ, ਕਿਸੇ ਚੀਜ਼ ਦੀ ਮੰਗ ਕਰਨੀ |
| - ਵਾਛਾਂ ਖਿਲਣੀਆਂ, ਵਾਛਾਂ ਖੁਲ੍ਹੀ ਗਸ਼ਣੀਆਂ, ਵਾਛਾਂ ਖੁਲ੍ਹੀ ਜਾਣੀਆਂ, | ਕ੍ਰਿ. ਸਕ. ਖੁਸ਼ੀ ਨਾਲ ਚਿਹਰਾ ਖਿੜ ਜਾਣਾ ਅਤੇ ਮੂੰਹ ਦਾ ਖੁਲ ਜਾਣਾ |
| ਵਾਜ, | ਇ. ਆਵਾਜ਼, (ਲਾ. ਕ੍ਰਿ. ਦੇਣਾ, ਮਾਰਨਾ) |
| - ਵਾਜ ਸਹਿਣੀ, ਵਾਜ ਸਹਾਰਨੀ, | ਮੁਹਾ. ਬਿੜਕ ਲੈਣੀ |
| - ਵਾਜ ਸਵਾਜ, | ਇ. ਬਿੜਕ, ਥੋੜੀ ਜਿਹੀ ਆਵਾਜ਼ |
| ਵਾਂਡਲ, ਵਾਂਢਲ, | ਮੁਹਾ. ਵਾਂਢਲ, ਵਾਂਢੇ ਆਇਆ ਜਾਂ ਗਿਆ ਹੋਇਆ |
| ਵਾਂਡੇ, ਵਾਂਢੇ, | ਪੁ. 1. ਗਲੇ, ਗਲੇ ਦੀ ਅੰਦਰਲੀ ਨਿੱਕੀ ਗਿਲਟੀ; 2. ਅੱਗ ਦਾ ਚਿੰਗਿਆੜਾ |
| ਵਾਂਡੇ ਉਡਣੇ, | ਕ੍ਰਿ. ਅਕ. ਅੱਗ ਦੇ ਚੰਗਿਆੜੇ ਉਡਣੇ<br>ਮੁਹਾ. ਬਦਨਾਮੀ ਹੋਣਾ, ਬੇਇਜ਼ਤੀ ਹੋਣਾ |
| - ਵਾਂਡੇ ਪੈਣੇ, | ਮੁਹਾ. ਗਲੇ ਪੈ ਜਾਣੇ |
| - ਵਾਂਡੇ ਮਲਣੇ, | ਕ੍ਰਿ. ਸਕ. ਗਲੇ ਨੂੰ ਤੇਲ ਜਾਂ ਘਿਉ ਨਾਲ ਮਲਣਾ |
| ਵਾਣਾ, | ਪੁ. ਭਾਣਾ |
| - ਵਾਣਾ ਵਰਤਣਾ, | ਮੁਹਾ. ਭਾਣਾ ਵਰਤਣਾ |
| ਵਾਤ, | ਪੁ. ਮੂਹ |
| ਵਾਂਦ, | ਇ. ਵਿਹਲ (ਲਾ. ਕ੍ਰਿ. ਹੋਣੀ, ਮਿਲਣੀ |
| ਵਾਂਦਾ, | ਵਿ. ਖ਼ਾਲੀ, ਵਿਹਲਾ, ਲੱਗਾ |
| - ਵਾਂਦਾ ਹੋਣਾ, | ਮੁਹਾ. ਖਾਲੀ ਹੋਣਾ, ਵਿਹਲਾ ਹੋਣਾ |
| - ਮੁੜਾ ਹੋਵੇ ਭਾਂਵੇ ਕੁੜੀ, ਢਿੱਡ ਵਾਂਦਾ ਹੋਵੇ, | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਭਾਵੇਂ ਸਿੱਟਾ ਕੁਝ ਵੀ ਨਿਕਲੇ ਪਰ ਜਿੰਦ ਖ਼ਲਾਸੀ ਹੋ ਜਾਵੇ ਤਾਂ ਕਹਿੰਦੇ ਹਨ |
| - ਵਾਂਦੇ ਕਰਨਾ, | ਮੁਹਾ. ਨੰਗਿਆਂ ਕਰਨਾ, ਪਰਦਾ ਖੋਲ ਦੇਣਾ |
| ਵਾਧਕੁ, ਵਾਧਕੂ ਨਾ, | ਵਿ. ਵਾਧੂ, ਵਾਧੂ ਦਾ |
| ਵਾਫ਼ਕ, | ਵਿ. ਜਿਸ ਨਾਲ ਜਾਣ ਪਹਿਚਾਣ ਹੋਵੇ, ਵਾਕਫ, ਜਾਣੂੰ |
| ਵਾਫ਼ਕੀ, | ਇ. ਵਾਕਫੀ, ਜਾਣ-ਪਛਾਣ |
| ਵਾਰ, | ਪੁ. 1. ਸ਼ਨਿੱਚਰਵਾਰ; 2. ਦਿਨ |
| - ਵਾਰੇਂ | ਕ੍ਰਿ.ਵਿ. ਸਨਿੱਚਰਵਾਰ ਨੂੰ, ਸਨਿੱਚਰਵਾਰ ਵਾਲੇ ਦਿਨ |
| - ਵਾਰੇ ਐਤਾਰੇ, | ਪੁ. ਐਤਵਾਰ ਵਾਲੇ ਦਿਨ, ਐਤਵਾਰ ਨੂੰ |
| ਵਾਰਾ, | ਪੁ. 1. ਵਾਰੀ; 2. ਚੀਨੀ ਦਾ ਕੌਲਾ |
| - ਆਇਆ ਬੀਬੀ ਨਾ ਵਾਰਾ, ਉਜੜ ਗਿਆ ਤਖ਼ਤ ਹਜ਼ਾਰਾ, | ਅਖੌ. ਜਦੋਂ ਕਿਸੇ ਦਾ ਕੰਮ ਬਣਨ ਤੇ ਆਇਆ ਕੰਮ ਵਿਗੜ ਜਾਵੇ ਤਾਂ ਕਹਿੰਦੇ ਹਨ |
| ਵਾਲ, | ਪੁ. ਲੂੰ, ਰੋਮ, ਕੇਸ |
| - ਵਾਲ ਜਿਨ੍ਹਾਂ ਦੇ ਤ੍ਰਿੜੀਆ ਟੁਕੇ ਤਿਨ੍ਹਾਂ ਹੀ ਚਾਵਰ ਪਾਏ | ਅਖੌ. ਜਦੋਂ ਕੋਈ ਫੋਕਾ ਵਿਖਾਵਾ ਕਰੇਂ ਤਾਂ ਕਹਿੰਦੇ ਹਨ |
| ਵਾਵਲ, ਵਾਵਲੇ | ਵਿ. ਵਾਊਲਾ, ਵਾਉ ਵਾਲਾ, ਹਵਾਦਾਰ<br>ਪੁ. ਟਟਲੇ, ਯਭਲੀਆਂ |
| - ਵਾਵਲੇ ਮਾਰਨੇ | ਵਿ. ਯਭਲੀਆਂ ਮਾਰਨੀਆਂ |
| ਵਾਵੜਿੰਗ, | ਪੁ. ਵਿ. ਮੂਰਖ ਬੰਦਾ, ਸਾਦਾ ਬੰਦਾ |
| ਵਾ ਵੇਲਾ, | ਪੁ. ਰੌਲਾ ਰੱਪਾ |
| ਵਾਵੇਲਾ ਕਰਨਾ, | ਪੁ. ਰੌਲਾ ਪਾਉਣਾ |
| ਵਾਵੇਲੀ, | ਇ. ਬੇਥਵ੍ਹੀ ਗੱਲ |
| - ਵਾਵੇਲੀਆਂ ਦੇਣੀਆਂ, | ਮੁਹਾ. ਬੇਸੁਰਤੀ ਵਿਚ ਬੋਲਣਾ |
| - ਵਾਵੇਲੀਆਂ ਕਰਨੀਆਂ (ਮਾਰਨੀਆਂ) | ਮੁਹਾ. ਯਭਲੀਆਂ ਮਾਰਨੀਆਂ |
| ਵਾੜ, | ਇ. ਗਲਿਆਰ (ਕੰਡਿਆਂ ਦੀ ਵਾੜ); ਕਪਾਹ ਦਾ ਬੀਜ |
| - ਵਾੜ ਕਾੜ ਚਰਹਿ ਰਖਾ ਕੇ ਕਰਹਿ | ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਜਦੋਂ ਰਾਖਾ ਹੀ ਕਿਸੇ ਚੀਜ਼ ਨੂੰ ਉਜਾੜਨ ਲੱਗ ਪਵੇ ਤਾਂ ਉਸ ਨੂੰ ਬਚਾਉਣਾ ਅਸੰਭਵ ਹੁੰਦਾ ਹੈ ਤਾਂ ਕਹਿੰਦੇ ਹਨ |
| ਵਾੜੀ, | ਇ. ਖੇਤੀ |
| - ਜਿਵੀਂ ਵਾੜੀ, | ਇ. ਖੇਤੀ ਬਾੜੀ |

ਵਾੜੇ, ਪੁ. (ਬ.ਵ.) ਵੜੇਵੇਂ

ਵਿਸ਼ਕਾਰ, ਕ੍ਰਿ. ਵਿ. ਵਿਚਕਾਰ, ਦਰਮਿਆਨ

ਵਿਸਣਾ, ਕ੍ਰਿ. ਅਕ. ਵਿਸਾਹ ਕਰਨਾ, ਵਿਸ਼ਵਾਸ਼ ਜਾਂ ਭਰੋਸਾ ਕਰਨਾ

ਵਿੱਸਰ ਭੋਲੇ, ਕ੍ਰਿ. ਵਿ. ਭੁਲ-ਭੁਲੇਖੇ, ਗਲਤੀ ਨਾਲ

ਵਿਸ਼ਲਾ, ਵਿ. ਵਿਹੁ ਵਾਲਾ, ਜ਼ਹਿਰੀਲਾ

ਵਿਹ, ਪੁ. ਵਿਹਦ

ਵਿਹਾਂ, ਪੁ. ਬਾਂਸ

ਵਿਹਾਜ, ਇ. ਸਹੇੜ

ਵਿਹਾਜਣਾ, ਕ੍ਰਿ. ਸਕ. ਜਹੇੜਨਾ

- ਆਪ ਵਿਹਾਂਜੇ ਮਾਮਲੇ ਆਪੇ ਹੱਢ ਪਾਏ ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਆਪ ਸਹੇੜੀ ਮੁਸੀਬਤ ਨੂੰ ਆਪ ਹੀ ਭੁਗਤਣਾ ਪੈਂਦਾ ਹੈ ਤਾਂ ਕਹਿੰਦੇ ਹਨ

- ਮੌਤ ਵਿਹਾਜਣਾ ਮੁਹਾ. ਮੌਤ ਸਹੇੜਨਾ

ਵਿਹਾਚੁ, ਵਿ. ਰਿਸ਼ਤਾ ਕਰਨ ਜਾਂ ਸਹੇੜਨ ਦਾ ਇੱਛਕ

ਵਿਹੁ, ਵਿ. ਵਿਸ, ਜ਼ਹਿਰ

ਵਿਹੁਲਾ, ਵਿ. ਵਿਸ ਵਾਲਾ, ਜ਼ਹਿਰ ਵਾਲਾ

ਵਿੰਗ ਵਲਿੱਅਸ ਪੁ. ਵਲ ਵਿੰਗ

ਵਿਚਕਾਰਾ, ਵਿ. ਵਿਚਕਾਰਲਾ

ਵਿਚਕਾਰਿਆ, ਵਿ. ਵਿਚਕਾਰਲਾ

ਵਿਜੁਣ ਪੁ. ਵਿਜਾਹ

ਵਿਜਾਹ, ਪੁ. ਵਿਆਹ, ਸ਼ਾਦੀ

ਵਿਜਾਹੀ, ਵਿ. ਇ. ਵਿਆਹੀ ਹੋਈ ਕੁੜੀ

ਵਿੱਝਾ, ਵਿ. ਵਿੰਨਿਆ ਹੋਇਆ

ਵਿਟਰ ਇ. ਨਾਰਾਜ਼ੀ, (ਰੋਸਾ)

- ਵਿਟਰਨਾ, ਕ੍ਰਿ. ਸਕ. ਰੁਸ ਜਾਣਾ, ਗੱਸੇ ਹੋਣਾ

- ਵਿਟਰੀ ਗੱਛਣਾ, ਕ੍ਰਿ. ਸਕ. ਰੁੱਸ ਜਾਣਾ, ਆਕੜ ਜਾਣਾ

ਵਿੱਢ, ਪੁ. ਖ਼ਾਨਦਾਨ, ਮੁੱਢ (ਘਿਰਨਾ ਨਾਲ ਵਰਤਦੇ ਹਨ)

- ਵਿੱਢ ਬੰਨ੍ਹਣਾ, ਮੁਹਾ. ਮੁਢ ਬੰਨ੍ਹਣਾ

ਵਿੱਥੀ, ਇ. ਵਿੱਥ, ਫਾਸਲਾ, ਅੰਤਰ

ਵਿਦਕਰਾ, ਪੁ. ਵਿਤਕਰਾ

ਵਿਦ ਵਧਾਈ, ਇ. ਗੋਬਰ (ਗੋਹੇ ਦੀ ਦੇਵੀ)

ਵਿਲ, ਇ. ਵੇਲ

ਵਿਲ੍ਹ, ਇ. ਸਿਲ੍ਹ, ਗਿੱਲ, ਸੇਜਲ

ਵਿਲੱਗਣਾ, ਪੁ. ਵਲੰਗਣਾ, ਫੰਗਣਾ

ਵਿਲਣਾ, ਕ੍ਰਿ. ਅਕ. ਸੇਣਾ, ਭਿਉਣਾ, ਗਿੱਲਾ ਕਰਨਾ

ਵਿਲਾ, ਵਿ. ਸਿਲ੍ਹਾ, ਗਿੱਲਾ, ਭਿੱਜਿਆ ਹੋਇਆ

ਵਿਲੇਂਗਣਾ, ਪੁ. ਵਲੰਗਣਾ, ਟੰਗਣਾ

ਵਿੜਾਣਾ, ਕ੍ਰਿ. ਸਕ. ਮੁਜਰੇ ਕਰਨਾ ਪੁ. ਨਿਬੇੜਾ

ਵਿੜਾਵਾ, ਪੁ. ਨਬੇੜਾ

ਵੁਠਾ ਕ੍ਰਿ. ਸਕ. ਵਰਿਆ, ਵਰਸਿਆਂ (ਮੀਂਹ ਆਦਿ)

ਵੁੜ੍ਹ ਇ. ਵਾਹੀ ਹੋਈ ਪੈਲੀ

ਵੁੜਨਾ, ਕ੍ਰਿ. ਅਕ. ਵਾਿਹਾ ਜਾਣਾ

ਵੇਸ ਪੁ. ਭੇਸ

ਵੇਸਰ, ਇ. ਭਾਰੇ ਵਜ਼ਨ ਦੀ ਨੱਥ

ਵੇਸਲ, ਇ. ਆਲਸ, ਸੁਸਤੀ

ਵੇਸਲਾ, ਵਿ. ਆਲਸੀ, ਸੁਸਤੀ

ਵੇਹਰਨਾ, ਕ੍ਰਿ. ਸਕ. 1. ਘੇਰਨਾ; 2. ਫੁੰਕਰਨਾ, ਵਿਟਰਨਾ

ਵੇਹਰ ਵਿਚ ਆਣਾ, ਮੁਹਾ. ਗਰਮੀ ਵਿਚ ਆਉਣਾ

ਵੇਹੜਨਾ, ਕ੍ਰਿ. ਸਕ. ਘੇਰਨਾ

ਵੇਟ, ਅਖੌ. ਵੱਟ, (ਧਾਗੇ ਆਦਿ ਦਾ)

- ਵੇਟ ਚਾੜ੍ਹਨਾ, ਕ੍ਰਿ. ਸਕ. ਧਾਗੇ ਨੂੰ ਵੱਟ ਚਾੜ੍ਹਨਾ, ਵੱਟਣਾ

- ਵੇਟ ਵੱਟਣਾ, ਕ੍ਰਿ. ਸਕ. ਧਾਗੇ ਨੂੰ ਤਾਅ ਦੇ ਕੇ ਵੱਟਣਾ

ਵੇਤਰ, ਇ. ਕਾਟ, ਕਟਾਈ

- ਵੇਤਰ ਵੇਤਰ ਖਾਣਾ, ਮੁਹਾ. ਵੱਢ ਵੱਢ ਖਾਣਾ

- ਵੇਤਰਾਂ ਵੇਤਰਨੀਆਂ, ਕ੍ਰਿ. ਸਕ. ਕਾਟਾਂ ਕੱਟਣੀਆਂ ਮੁਹਾ. ਵੱਖ ਵੱਖ ਤਰ੍ਹਾਂ ਦੀਆਂ ਸੋਚਾਂ ਸੋਚਣੀਆਂ

ਵੇਲਾ, ਪੁ. ਵਕਤ, ਸਮਾਂ

- ਵੇਲਾ ਵਖ਼ਤ ਵਿਹਾਣਿਆਂ, ਕੇ ਹੋਂਦਾ ਪਛੋਤਾਣਿਆਂ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਸਮਾਂ ਬੀਤ ਜਾਣ ਤੇ ਪਛਤਾਵਾ ਕਰਨ ਨਾਲ ਕੁਝ ਨਹੀ ਬਣਦਾ ਤਾਂ ਕਹਿੰਦੇ ਹਨ

ਵੇਲੀ, ਇ. ਹਵੇਲੀ

ਵੈਣਾ, ਕ੍ਰਿ. ਅਕ. ਜਾਣਾ, ਚਲੇ ਜਾਣਾ

ਵੈਂਦਾ, ਪੁ. ਇਕਰਾਰ, ਵਾਇਦਾ

ਵੋਹਟ, ਵਿ. ਵਹੁੱਟੀ (ਘਿਰਨਾ ਨਾਲ)

- ਹੋਰਨਾਂ ਨੀਆਂ ਵਹੁਟੀਆਂ, ਮਹਾੜੇ ਦੀਨੇ ਨਾਥੇ ਨਾ ਵੋਹਟ ਅਖੌ. ਜਦੋਂ ਵਹੁਟੀ ਲੰਮੀ ਤੇ ਪਤੀ ਮੱਧਰਾ ਹੋਵੇ ਤਾਂ ਕਹਿੰਦੇ ਹਨ

ਵੋਹੇ, ਸੰਬੋ ਓਏ

# ੜ

| | |
|---|---|
| ੜਾੜ, | ਇ. ਰੜਕ, ਸਾੜ |
| - ੜਾੜ ਕੱਢਣੀ, ੜਾੜਾਂ ਕਢਣੀਆਂ | ਮੁਹਾ. ਰੜਕ ਕੱਢਣੀ |
| - ੜਾੜਿ. | ਪੁ. ਝਗੜਾ |
| ੜੀਂਗਣਾ, | ਕ੍ਰਿ. ਸਕ. ਬੋਲਣਾ, ਰਿੰਗਣਾ, (ਕੱਟੇ, ਮੱਝ ਆਦਿ ਦਾ) |
| - ੜੀਂਗਣਾ ਕੱਢਣੀਆਂ, | ਮੁਹਾ. ਬਹੁਤ ਬੋਲੀ ਜਾਣਾ, ਫਜ਼ੂਲ ਦਾ ਰੋਣਾ |
| ੜੂਕ, | ਸ਼ਬਦਾਨ. ਕੁੱਤੇ ਦੇ ਰੋਣ ਦੀ ਆਵਾਜ਼ |
| - ੜੂਕਾਂ ਕੱਢਣੀਆਂ, | ਮੁਹਾ. ਫਜ਼ੂਲ ਦਾ ਰੋਣਾ |
| - ੜੂਕਾਂ ਕੜੂਕਾਂ | ਇ. ਕੂਕਾਂ ਤੇ ਆਵਾਜ਼ਾਂ |
| ੜੂਕਾਂ ਛੂਹਣੀਆਂ, ੜੂਕਾਂ ਦੇਣੀਆਂ, ੜੂਕਾਂ ਮਾਰਨੀਆਂ | |
| ੜੂਤ, | ਵਿ. ਮੂਰਖ |
| - ੜੂਤੇ ਨਾ ੜੂਤ, | ਵਿ. ਮਹਾਂ ਮੂਰਖ |
| ੜੈਕਾ, | ਪੁ. ਅੜਿਕਾ |
| - ੜੈਕਾ ਚਾੜ੍ਹਨਾ, | ਮੁਹਾ. ਅੜਿਕਾ ਲਾਉਣਾ |
| - ੜੈਕਾ ਪਾਉਣਾ, ੜੈਕਾ ਲਾਉਣਾ, | ਮੁਹਾ. ਕਿਸੇ ਬਣਦੇ ਕੰਮ ਵਿਚ ਰੁਕਾਵਟ ਪਾ ਦੇਣੀ |
| ੜੋਂੜ ੜੇ, | ਸ਼ਬਦਾਨ. ਕੱਟੇ ਦੇ ਬੋਲਣ ਦੀ ਆਵਾਜ਼ |
| - ੜੈਂ ੜੈਂ ਕਰਨਾ, ੜੀਂ ੜੀਂ ਕਰਨਾ, | ਕ੍ਰਿ. ਸਕ. ਹੌਲੀ ਹੌਲੀ ਰੋਣਾ |